# ਗੁਲਦਸਤਾ

## (ਢਾਡੀ ਵਾਰਾਂ ਦਾ)





ਨਿਰਮਲ ਸਿੰਘ 'ਨੂਰ'

 ੧ੳ ਸਤਿਗੁਰ ਪ੍ਰਸਾਦਿ॥ 

# ਗੁਲਦਸਤਾ

## (ਢਾਡੀ ਵਾਰਾਂ ਦਾ)

ਲੇਖਕ :-
ਨਿਰਮਲ ਸਿੰਘ 'ਨੂਰ'



ਪ੍ਰਕਾਸ਼ਕ :-
ਭਾ: ਚਤਰ ਸਿੰਘ ਜੀਵਨ ਸਿੰਘ
ਅੰਮ੍ਰਿਤਸਰ

ਗੁਲਦਸਤਾ (ਢਾਡੀ ਵਾਰਾਂ ਦਾ)

ISBN : 978-8195036-40-0
ਪਹਿਲੀ ਐਡੀਸ਼ਨ ਫਰਵਰੀ 2021
ਭੇਟਾ : 300-00



ਪ੍ਰਕਾਸ਼ਕ :-
ਭਾ. ਚਤਰ ਸਿੰਘ ਜੀਵਨ ਸਿੰਘ
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)।
ਫੋਨ : (0183) 5011003, 2542346
E-mail : csjssales@hotmail.com
: csjspurchase@yahoo.com
Visit our Website : www.csjs.com
Follow us on:
www.facebook.com/csjsamritsar

ਨਿਰਮਲ ਸਿੰਘ "ਨੂਰ"
ਕੋਠੀ ਨੰ: 42
ਡਾਇਮੰਡ ਅਸਟੇਟ (ਸੁਲਤਾਨਵਿੰਡ ਨਹਿਰ)
ਸ੍ਰੀ ਅੰਮ੍ਰਿਤਸਰ ਸਾਹਿਬ
ਫੋਨ : 98140-60937

(Printed and bound in India)

ਪ੍ਰਿੰਟਰ : ਸੀ.ਜੇ. ਪ੍ਰਿੰਟਰਜ਼, ਅੰਮ੍ਰਿਤਸਰ।

# ਸਮਰਪਣ

ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ

ਅਤੇ

ਬਾਣੀ ਕੇ ਬੋਹਿਥ ***"ਗੁਰੁ ਅਰਜਨੁ ਪਰਤਖੁ ਹਰਿ"***

ਅਤੇ

***"ਛਠਮੁ ਪੀਰੁ ਬੈਠਾ ਗੁਰੁ ਭਾਰੀ"*** ਜੀ ਦੇ

ਫਰਜ਼ੰਦ ਅਰਜ਼ ਮੰਦ ***"ਇਤੀ ਜਿਨਿ ਕਰੀ"*** ਨੌਵੇਂ ਗੁਰੂ ਨਾਨਕ,

***"ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ"*** ਜੀ ਨੂੰ

ਜਿਨ੍ਹਾਂ ਨੇ ਆਪਣੇ ਮੁਕੱਦਸ ਚਰਨ ਕੰਵਲਾਂ ਦੀ ਛੋਹ ਦੇ ਕੇ

ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੇ ਕਣ-ਕਣ ਨੂੰ ਪਵਿੱਤਰਤਾ ਬਖਸ਼ੀ,

ਅਤੇ ਦਾਸ ਨੂੰ ਉਸ ***"ਧਰਤਿ ਸੁਹਾਵੀ"*** ਦੇ ਪਾਵਨ ਜ਼ਰਿਆਂ ਨੂੰ

ਪਰਸਨ ਦਾ ਸੁਭਾਗ ਪ੍ਰਦਾਨ ਕੀਤਾ।

"ਨੂਰ"

ਏਸੇ ਕਲਮ ਦੀਆਂ ਰਚਨਾਵਾਂ :-

1. ਪ੍ਰਚਾਰਕ ਕਿਵੇਂ ਬਣੀਏ ?
2. ਨੂਰ ਦੀਆਂ ਰਿਸ਼ਮਾਂ
3. ਲੈਕਚਰ ਤੇ ਢਾਡੀ ਵਾਰਾਂ
4. ਮੇਰੇ ਲੈਕਚਰ ਤੇ ਢਾਡੀ ਵਾਰਾਂ
5. ਗੁਲਦਸਤਾ ਢਾਡੀ ਵਾਰਾਂ ਦਾ

# ਤਤਕਰਾ



# ਮੁਖ ਬੰਦ

## ਮਿਹਨਤ ਦੇ ਮੁੜ੍ਹਕੇ ਵਿੱਚੋਂ ਚਮਕਿਆ ਗਿਆਨ ਦਾ ਨੂਰ

ਪਿਛਲੇ ਤਿੰਨ ਦਹਾਕਿਆਂ ਦੌਰਾਨ ਸਿੱਖ ਧਰਮ ਦੇ ਖੇਤਰ ਵਿਚ ਢਾਡੀ ਕਲਾ ਵੱਲ ਨਿਗ੍ਹਾ ਮਾਰਿਆਂ ਕੁਝ ਕੁ ਮਾਨਯੋਗ ਢਾਡੀਆਂ ਦੇ ਨਾਂ ਨਿਖਰ ਕੇ ਸਾਡੇ ਸਾਹਮਣੇ ਆਉਂਦੇ ਹਨ। ਉਨ੍ਹਾਂ ਵਿੱਚੋਂ ਇਕ ਨਾਮ ਸਰਬੋਤਮ ਨਜ਼ਰ ਆਉਂਦਾ ਹੈ, ਉਹ ਨਾਂ ਹੈ ਗੋਲਡ ਮੈਡਲਿਸਟ ਅਤੇ ਵਿਦਵਾਨ ਢਾਡੀ ਨਿਰਮਲ ਸਿੰਘ 'ਨੂਰ' ਜੀ ਦਾ।

ਢਾਡੀ ਨੂਰ ਅੱਜਕੱਲ ਕਿਸੇ ਜਾਣਕਾਰੀ ਦੇ ਮੁਹਤਾਜ ਨਹੀਂ, ਇਹਨਾਂ ਦੇ ਸਮਕਾਲ ਵਿਚ ਬੜੇ ਹੀ ਢਾਡੀ ਉਭਰੇ, ਜਿਹੜੇ ਦੋ ਚਾਰ ਸਾਲ ਦੀ ਚਮਕ ਤੋਂ ਬਾਅਦ ਅਲੋਪ ਹੋ ਗਏ। ਪਰ ਪਿਛਲੇ 37 ਸਾਲਾਂ ਤੋਂ ਜੇ ਕਿਸੇ ਇਕ ਨਾਂ ਦੀ ਚੋਣ ਕਰਨੀ ਹੋਵੇ ਜੋ ਪਿਛਲੀ ਸਦੀ ਦੇ ਸਤਾਰਾਂ ਸਾਲ ਤੇ ਵੀਹਵੀਂ ਸਦੀ ਦੇ ਵੀਹਾਂ ਸਾਲਾਂ ਵਿਚ ਵੀ ਸਿਖਰਾਂ 'ਤੇ ਹੈ, ਤਾਂ ਉਹ ਕੇਵਲ ਨਿਰਮਲ ਸਿੰਘ ਨੂਰ ਦਾ ਨਾਂ ਹੈ।

ਨੂਰ ਨੇ ਐਨੀ ਪ੍ਰਸਿੱਧੀ ਐਵੇਂ ਨਹੀਂ ਖੱਟੀ, ਇਸ ਪ੍ਰਸਿੱਧੀ ਦੇ ਪਿੱਛੇ ਇਕ ਲੰਮਾ ਸੰਘਰਸ਼ ਹੈ। ਗੁਰਬਾਣੀ ਦਾ ਡੂੰਘਾ ਅਧਿਐਨ, ਸਿੱਖ ਇਤਿਹਾਸ ਦੀ ਬਾਰੀਕੀ ਨਾਲ ਕੀਤੀ ਖੋਜ ਅਤੇ ਉਸ ਨੂੰ ਗੁਰਮਤ ਫਿਲਾਸਫ਼ੀ ਦੀ ਪਾਣ ਦੇ ਕੇ, ਜਿਸ ਤਰੀਕੇ ਨਾਲ ਸ਼ਿੰਗਾਰਿਆ, ਉਹ ਕਿਸੇ ਹੋਰ ਦੇ ਵਿਰਸੇ ਨਹੀਂ ਆਇਆ।

ਨੂਰ ਦੇ ਸ਼ਬਦਾਂ ਵਿਚ ਗਿਆਨ ਹੁੰਦਾ ਹੈ, ਉਹ ਕੇਵਲ ਗੱਲਾਂ ਨਹੀਂ ਕਰਦਾ, ਉਸ ਦੀ ਗੱਲ ਵਿਚ ਵੀ ਕੋਈ ਗੱਲ ਹੁੰਦੀ ਹੈ, ਕਿਸੇ ਕਲਾ ਦੇ ਖੇਤਰ ਵਿਚ ਸਥਾਪਤ ਹੋ ਜਾਣਾ, ਕੋਈ ਬਹੁਤੀ ਵੱਡੀ ਪ੍ਰਾਪਤੀ ਨਹੀਂ ਹੁੰਦੀ, ਪਰ ਉਸ ਸਥਾਪਤੀ ਨੂੰ ਬਰਕਰਾਰ ਰੱਖਣ ਦਾ ਮਾਣ ਨਿਰਮਲ ਸਿੰਘ ਨੂਰ ਨੂੰ ਵਿਸ਼ੇਸ਼ ਹਾਸਲ ਹੈ। ਰੁਸਤਮ ਢਾਡੀ ਮਰਹੂਮ ਗਿ: ਕੁਲਵੰਤ ਸਿੰਘ ਬੀ.ਏ. ਜੀ ਦੀ ਅਸ਼ੀਰਵਾਦ ਉਪਰੰਤ ਨੂਰ ਨੇ ਢਾਡੀ ਕਲਾ ਦੇ ਖੇਤਰ ਵਿਚ ਆਪਣੀ ਵਿਦਵਤਾ ਦਾ ਲੋਹਾ ਮਨਵਾਇਆ ਹੈ।

ਇਹਨਾਂ ਦੀ ਕਥਨੀ ਵਿਚੋਂ ਗੁਰਮਤ ਗਿਆਨ ਦਾ ਅਧਿਐਨ ਬੋਲਦਾ ਹੈ, ਨੂਰ ਜੀ ਦੀ ਇਕ ਵੱਡੀ ਪ੍ਰਾਪਤੀ ਹੈ ਕਿ ਉਹ ਹਰ ਵਿਸ਼ੇ 'ਤੇ ਇਕੋ ਜਿੰਨੀ ਪਕੜ ਰੱਖ ਕੇ ਬੋਲ ਲੈਂਦੇ ਨੇ, ਉਹ ਵਿਸ਼ਾ ਬੀਰ ਰਸ ਦਾ ਹੋਵੇ ਜਾਂ ਵੈਰਾਗ-ਰਸ ਦਾ, ਅਦਭੁਤ ਰਸ,

ਕਰੁਣਾ ਰਸ, ਸ਼ਿੰਗਾਰ ਰਸ, ਹਾਸ ਰਸ, ਹਰੇਕ ਵਿਸ਼ੇ 'ਤੇ ਸੰਗਤ ਵਿਚ ਆਪਣਾ ਪ੍ਰਭਾਵ ਛੱਡਣ ਵਿਚ ਹਮੇਸ਼ਾਂ ਕਾਮਯਾਬ ਰਹਿੰਦੇ ਹਨ

ਇਤਿਹਾਸਕ ਪੱਖ ਤੋਂ ਕਈ ਉਤਰਾਅ ਚੜ੍ਹਾ ਵੀ ਵੇਖੇ ਪ੍ਰੰਤੂ ! ਕਾਮਯਾਬੀ ਦੇ ਝੰਡੇ ਨੂੰ ਹਮੇਸ਼ਾਂ ਬੁਲੰਦ ਰੱਖਿਆ। ਇਹ ਵੀ ਇਕ ਰਿਕਾਰਡ ਹੀ ਹੈ। ਨੂਰ ਜੀ ਅੱਜ ਐਸੇ ਮੁਕਾਮ 'ਤੇ ਪੁੱਜ ਗਏ ਹਨ ਕਿ ਸਟੇਜ ਉਪਰ ਇਹਨਾਂ ਦੇ ਮਗਰ ਕੋਈ ਵੀ ਸਾਥੀ ਖੜਾ ਹੋਵੇ, ਸੰਗਤ ਉਪਰ ਆਪਣੀ ਮਜ਼ਬੂਤ ਪਕੜ ਬਣਾਈ ਰੱਖਦੇ ਹਨ।

ਗੁਰ-ਇਤਿਹਾਸ, ਸਿੱਖ-ਇਤਿਹਾਸ, ਕੌਮੀ-ਇਤਿਹਾਸ, ਵਰਤਮਾਨ ਸਿੱਖ ਸੰਘਰਸ਼ ਨੂੰ ਕਾਵਿ ਰੂਪ ਵਿਚ ਅਤੇ ਵਾਰਤਕ ਰੂਪ ਵਿਚ ਅੰਕਤ ਕਰਨਾ ਇਹਨਾਂ ਦਾ ਵੱਡਾ ਸਰਮਾਇਆ ਹੈ ਜਿਸ ਬਾਰੇ ਪਹਿਲ ਕਦਮੀਂ ਕਰਦਿਆਂ ਹੁਣ ਤੱਕ ਚਾਰ ਵੱਡ-ਆਕਾਰੀ ਪੁਸਤਕਾਂ ਪਾਠਕਾਂ ਦੀ ਝੋਲੀ ਵਿਚ ਪਾਈਆਂ ਅਤੇ ਇਹ ਪੰਜਵੀਂ ਪੁਸਤਕ "**ਗੁਲਦਸਤਾ ਢਾਡੀ ਵਾਰਾਂ ਦਾ**" ਸਿੱਖ ਸੰਗਤ ਨੂੰ ਭੇਟ ਕਰਨ ਜਾ ਰਹੇ ਹਨ। ਇਸ ਕਿਤਾਬ ਅੰਦਰ ਸਿੱਖ ਧਰਮ ਦੇ ਗੁਰੂ ਕਾਲ ਤੋਂ ਲੈ ਕੇ ਸਿੱਖ ਰਾਜ ਦੀ ਸਥਾਪਤੀ ਅਤੇ ਫਿਰ ਸਿੱਖ ਰਾਜ ਦੇ ਪੱਤਣ ਦੀ ਕਹਾਣੀ ਨੂੰ ਬੜੇ ਹੀ ਪ੍ਰਭਾਵਸ਼ਾਲੀ ਢੰਗ ਨਾਲ ਕਾਵਿ ਅਤੇ ਵਾਰਤਕ ਰੂਪ ਵਿਚ ਲਿਖਿਆ ਹੈ। ਵਰਤਮਾਨ ਸਿੱਖ ਇਤਿਹਾਸ ਵਿਚੋਂ ਜੂਨ 1984- ਭਾਈ ਬਿਅੰਤ ਸਿੰਘ ਤੇ ਸਤਵੰਤ ਸਿੰਘ, ਸ਼ਹੀਦ ਭਾਈ ਸੁੱਖਾ ਅਤੇ ਜਿੰਦਾ ਜੀ, ਸ਼ਹੀਦ ਭਾਈ ਦਿਲਾਵਰ ਸਿੰਘ ਦੇ ਪ੍ਰਸੰਗ ਬੜੀ ਹੀ ਦਲੇਰੀ ਨਾਲ ਪੇਸ਼ ਕੀਤੇ ਹਨ। ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ ਦੇ ਇਤਿਹਾਸਕ ਪ੍ਰਸੰਗਾਂ ਦੇ ਨਾਲ-ਨਾਲ ਗੁਰਮੁਖ ਰੂਹਾਂ ਸੰਤ ਕਰਤਾਰ ਸਿੰਘ ਜੀ ਖਾਲਸਾ ਭਿੰਡਰਾਂਵਾਲੇ, ਸੰਤ ਜਵਾਲਾ ਸਿੰਘ ਜੀ ਹਰਖੋਵਾਲ, ਸੰਤ ਪ੍ਰੇਮ ਸਿੰਘ ਜੀ ਮੁਰਾਲੇ ਵਾਲੇ ਅਤੇ ਸੰਤ ਹਜ਼ਾਰਾ ਸਿੰਘ ਜੀ ਨਿਕੇ ਘੁਮਣਾਂ ਵਾਲਿਆਂ ਦੀ ਇਤਿਹਾਸਕ ਜੀਵਨ ਦੀ ਦਾਸਤਾਨ ਅਨੂਪਮ ਢੰਗ ਨਾਲ ਪੇਸ਼ ਕੀਤੀ ਹੈ, ਇਹ ਵੀ ਇਕ ਵੱਖਰੇ ਤਰ੍ਹਾਂ ਦੀ ਪਹਿਲ-ਕਦਮੀਂ ਹੈ ਜੋ ਕੇਵਲ ਨੂਰ ਜੀ ਦੇ ਹਿੱਸੇ ਵਿਚ ਹੀ ਆਈ ਹੈ ਜਿਸ ਦੇ ਬਾਰੇ ਵਿਚ ਲਿਖਦਿਆਂ ਮੈਂ ਸ਼ਬਦਾਂ ਦੀ ਥੁੜ ਮਹਿਸੂਸ ਕਰਦਾ ਹਾਂ।

ਨਿਰਮਲ ਸਿੰਘ ਨੂਰ ਕੇਵਲ ਸਿਰਮੌਰ ਬੁਲਾਰੇ ਹੀ ਨਹੀਂ, ਸਗੋਂ ਸਿੱਖ ਰਹੁ-ਰੀਤਾਂ ਵਿਚ ਆਪਣਾ ਜੀਵਨ ਬਸਰ ਕਰਕੇ ਹੋਰਨਾਂ ਲਈ ਰਾਹ ਦਸੇਰੇ ਵੀ ਹਨ। ਨਿਮਰਤਾ, ਵਿਦਵਤਾ, ਹਲੀਮੀ, ਸਹਿਜ, ਸੁਹਜ, ਸ਼ਹਿਨਸ਼ੀਲਤਾ, ਕਾਰਜ-ਸ਼ੀਲਤਾ ਨਾਲ ਲਬਰੇਜ਼ ਅਤੇ ਅਣਥੱਕ ਕਰਮਸ਼ੀਲ ਹਨ। ਮੈਂ ਇਹਨਾਂ ਨਾਲ ਸਟੇਜਾਂ ਤੇ ਵਿਚਰਦਿਆਂ ਬੜਾ ਨੇੜੇ ਤੋਂ ਦੇਖਿਆ ਹੈ। ਇਹ ਆਪਣੀ ਧੁਨ ਦੇ ਪੱਕੇ ਅਨੋਖੀ ਖੁਮਾਰੀ ਅਤੇ ਅਜੀਬ ਮਸਤੀ ਵਿਚ ਅੱਗੇ ਵਧੀ ਜਾ ਰਹੇ ਹਨ।

ਗੁਰੂ ਕਿਰਪਾ ਸਦਕਾ ਇਹਨਾਂ ਦਾ ਸਾਰਾ ਪਰਿਵਾਰ ਆਸਟ੍ਰੇਲੀਆ ਵਿਚ ਪੱਕੇ ਤੌਰ 'ਤੇ ਰਹਿ ਰਿਹਾ ਹੈ, ਪਰ ਆਪ ਨੂੰ ਸਿੱਖ ਧਰਮ ਦੇ ਪ੍ਰਚਾਰ ਖੇਤਰ ਵਿਚੋਂ ਮਿਲਿਆ ਪਿਆਰ ਅਤੇ ਇਸ ਖੇਤਰ ਵਿਚ ਬਣੇ ਰਹਿਣ ਦੀ ਤੀਬਰ ਇੱਛਾ ਹਰ ਸਾਲ ਪੰਜਾਬ ਖਿੱਚ ਲਿਆਉਂਦੀ ਹੈ। ਆਉਣ ਵਾਲੇ ਸਮੇਂ ਵਿਚ ਸਿੱਖ ਸੰਗਤ ਦੀ ਝੋਲੀ ਆਪਣੀਆਂ ਕੀਮਤੀ ਰਚਨਾਵਾਂ ਦਾ ਭੰਡਾਰ ਪਾਉਂਦੇ ਰਹਿਣ, ਇਹ ਮੇਰੀ ਦਿਲੀ ਇੱਛਾ ਹੈ।

ਅੰਤ ਵਿਚ ਮੈਂ ਨਿਰਮਲ ਸਿੰਘ ਨੂਰ ਦੀ ਤੰਦਰੁਸਤੀ ਅਤੇ ਚੜ੍ਹਦੀ ਕਲਾ ਦੀ ਅਰਦਾਸ ਕਰਦਾ ਹਾਂ।

ਤੁਹਾਡਾ ਆਪਣਾ,

ਗਿ: ਤਰਲੋਚਨ ਸਿੰਘ ਭਮੱਦੀ ਢਾਡੀ

ਫੋਨ : 98147-00348

# ਦੋ ਸ਼ਬਦ

ਜਿਨ੍ਹਾਂ ਲਿਖਾਰੀਆਂ ਨੇ ਧਰਤੀ ਨੂੰ ਧਰਮਸ਼ਾਲਾ ਅਤੇ ਮਨੁੱਖ ਨੂੰ ਸਚਿਆਰ ਬਣਾਉਣ ਵਾਸਤੇ ਚੰਗਾ ਸਾਹਿਤ ਲਿਖਿਆ, ਉਹਨਾਂ ਨੂੰ ਗੁਰੂ ਸਾਹਿਬ ਨੇ ਧੰਨ ਲਿਖਾਰੀ ਆਖਿਆ ਹੈ। ਲੇਖਕ ਦੇ ਹਿਰਦੇ ਵਿਚ ਧਰਮ ਅਤੇ ਹੱਥ ਵਿਚ ਕਲਮ ਹੋਵੇ ਤਾਂ ਉਸ ਦੇ ਲਿਖੇ ਅੱਖਰ ਕੌਮ ਦੀ ਵਡਮੁੱਲੀ ਜਾਇਦਾਦ ਹੁੰਦੀ ਹੈ।

ਨਿਰਮਲ ਸਿੰਘ ਨੂਰ ਸੋਹਣ ਸਿੰਘ ਸੀਤਲ ਜੀ ਦੀ ਢਾਡੀ ਫੁਲਵਾੜੀ ਦੇ ਸਦਾਬਹਾਰ ਫੁੱਲ ਗਿ: ਕੁਲਵੰਤ ਸਿੰਘ ਬੀ.ਏ. ਜੀ ਦੇ ਸਤਿਕਾਰੇ ਵਿਦਿਆਰਥੀ ਹੋਣ ਕਰਕੇ ਮੇਰੇ ਦਿਲ ਦੇ ਬਹੁਤ ਕਰੀਬ ਹਨ। ਲਿਖਣ ਕਲਾ ਬੋਲਣ ਕਲਾ ਤੋਂ ਔਖੀ ਵੀ ਹੈ ਤੇ ਇਸ ਦੀਆਂ ਜ਼ਿੰਮੇਵਾਰੀਆਂ ਵੀ ਜ਼ਿਆਦਾ ਹਨ ਪਰ ਜਿਨ੍ਹਾਂ ਉਪਰ ਨਿਰੰਕਾਰ ਦੀ ਮਿਹਰ ਹੋਵੇ ਉਹਨਾਂ ਵਾਸਤੇ ਕੁਝ ਵੀ ਔਖਾ ਨਹੀਂ।

ਬਹੁਤ ਖ਼ੁਸ਼ੀ ਹੋਈ ਹੈ ਮੇਰੇ ਪਰਮ ਪਿਆਰੇ ਮਿੱਤਰ ਪੰਥ ਦੇ ਨਾਮਵਰ ਵਿਦਵਾਨ ਸ਼੍ਰੋਮਣੀ ਢਾਡੀ ਨਿਰਮਲ ਸਿੰਘ ਨੂਰ ਜੀ ਨੇ ਆਪਣੀ ਲਿਖਣ ਕਲਾ ਨਾਲ ਪੰਜਵੀਂ ਪੁਸਤਕ "**ਗੁਲਦਸਤਾ ਢਾਡੀ ਵਾਰਾਂ ਦਾ**" ਤਿਆਰ ਕੀਤੀ ਹੈ। ਇਸ ਉੱਤਮ ਕਿਤਾਬ ਦੇ ਖਰੜੇ ਨੂੰ ਪੜ੍ਹ ਕੇ ਹੋਰ ਵੀ ਖ਼ੁਸ਼ੀ ਹੋਈ ਜੋ ਕਿ ਅਣਛੂਹੇ ਪ੍ਰਸੰਗਾਂ ਨੂੰ ਨੂਰ ਜੀ ਨੇ ਸਾਂਝਾ ਕਰਨ ਦੀ ਹਿੰਮਤ ਦਿਖਾਈ ਹੈ, ਇਤਿਹਾਸ ਦੇ ਪ੍ਰਵਾਣਤ ਪ੍ਰਸੰਗਾਂ ਨੂੰ ਸੰਗਤ ਨੇ ਜਿਥੇ ਅਥਾਹ ਪਿਆਰ ਦਿੱਤਾ ਹੈ, ਉਥੇ ਸੰਗਤ ਗੁਰੂ ਸਾਹਿਬਾਨ ਦੀਆਂ ਹੋਰ ਸਾਖੀਆਂ ਨੂੰ ਢਾਡੀ ਕਲਾਂ ਰਾਹੀਂ ਸੁਨਣ ਦੀ ਹਮੇਸ਼ਾਂ ਮੰਗ ਕਰਦੀ ਹੈ, ਉਸ ਨੂੰ ਪੂਰਾ ਕਰਨ ਵਾਸਤੇ ਨੂਰ ਜੀ ਨੇ ਬਹੁਤ ਮਿਹਨਤ ਤੇ ਲਗਨ ਨਾਲ ਯਤਨ ਕੀਤਾ ਹੈ। ਮੈਂ ਇਸ ਘਾਲਣਾ ਦੀ ਲੇਖਕ ਨੂੰ ਮੁਬਾਰਕਬਾਦ ਆਖਦਾ ਹਾਂ।

ਮੇਰੀ ਅਰਦਾਸ ਹੈ ਕਿ ਨੂਰ ਜੀ ਸੰਗਤਾਂ ਨੂੰ ਇਤਿਹਾਸ ਸੁਣਾਉਂਦੇ ਰਹਿਣ ਤੇ ਪਾਠਕਾਂ ਵਾਸਤੇ ਲਿਖਦੇ ਰਹਿਣ।

ਸਰੂਪ ਸਿੰਘ ਕੰਡਿਆਣਾ ਢਾਡੀ

ਫੋਨ : 98150-03075

# ਪੁਸਤਕ ਬਾਰੇ

ਵਿਦਵਾਨ ਪੁਰਸ਼ਾਂ ਦਾ ਕਥਨ ਹੈ ਕਿ ਕਲਮ ਨਾਲ ਪ੍ਰੀਤੀ ਪਾਉਣੀ ਤੇ ਗੁਰੂ ਸਾਹਿਬ ਜੀ ਦੀ ਜੀਵਨੀ ਬਾਰੇ ਕੁਝ ਲਿਖਣਾ ਕਿਸੇ ਵੀ ਜਪੀ ਤਪੀ ਦੀ ਭਗਤੀ ਨਾਲੋਂ ਘੱਟ ਨਹੀਂ ਗਿਣਿਆ ਜਾਂਦਾ।

ਪ੍ਰਭੂ ਦੀ ਯਾਦ ਵਿਚ ਜੁੜ ਬੈਠਣਾ ਅਤੇ ਕਾਗਜ਼ ਦੇ ਸੀਨੇ ਉੱਪਰ ਕੁਝ ਉਕਰਨਾ ਇਕਾਗਰਤਾ ਦੀ ਮੰਗ ਰੱਖਦਾ ਹੈ, ਧੀਰਜ ਅਤੇ ਸਹਿਜ ਅਵਸਥਾ ਦੇ ਠਹਿਰਾਉ ਵਿਚ ਹੀ ਕੁਝ ਲਿਖਿਆ ਜਾ ਸਕਦਾ ਹੈ। ਹੱਥਲੀ ਪੁਸਤਕ "**ਗੁਲਦਸਤਾ ਢਾਡੀ ਵਾਰਾਂ ਦਾ**" ਜਦੋਂ ਪੜ੍ਹਨੀ ਸ਼ੁਰੂ ਕਰੀਏ ਤਾਂ ਗੁਰਮਤਿ ਫਿਲਾਸਫੀ ਦੇ ਸਾਖਿਆਤ ਝਲਕਾਰੇ ਪੈਂਦੇ ਨੇ, ਮਨ ਨੂੰ ਤ੍ਰਿਪਤੀ ਅਤੇ ਆਤਮਿਕ ਸਕੂਨ ਮਿਲਦਾ ਹੈ। ਜੋ ਕੁਝ ਵੀ ਲਿਖਿਆ ਹੈ, ਉਹ ਗੁਰਬਾਣੀ ਦੀ ਕਸਵੱਟੀ ਉਪਰ ਖਰਾ ਉਤਰਨ ਵਾਲਾ ਅਤੇ ਖੋਜ ਭਰਪੂਰ ਹੈ। ਜ਼ਿੰਦਗੀ ਦਾ ਲੰਮਾ ਸਫ਼ਰ ਤੈਅ ਕਰਨ ਤੋਂ ਬਾਅਦ, ਵਾਹਿਗੁਰੂ ਜੀ ਦੇ ਤਰਸ ਤੇ ਰਹਿਮਤ ਵਿਚੋਂ ਹੀ ਐਸੀ ਠੋਸ ਸ਼ਬਦਾਵਲੀ ਦੀ ਮੁਹਾਰਤ ਹਾਸਲ ਹੁੰਦੀ ਹੈ। ਗੁਰੂ ਵਾਕ ਹੈ :-

(ਅੰਗ ੪੬੯)

***ਸਭਨੀ ਛਾਲਾ ਮਾਰੀਆ ਕਰਤਾ ਕਰੇ ਸੁ ਹੋਇ॥***

ਛਾਲਾਂ ਤਾਂ ਹਰ ਕੋਈ ਮਾਰਦਾ ਹੈ ਪ੍ਰੰਤੂ ਹੁੰਦਾ ਉਹ ਹੈ ਜੋ ਪ੍ਰਭੂ ਨੂੰ ਮਨਜ਼ੂਰ ਹੋਵੇ। ਇਸ ਲਿਖਤ ਵਿਚ ਜਿਥੇ ਲੇਖਕ ਦੀ ਦੂਰ-ਅੰਦੇਸ਼ੀ ਝਲਕਦੀ ਹੈ, ਉਥੇ ਵਾਹਿਗੁਰੂ ਜੀ ਨੇ ਇਹਨਾਂ ਵਾਸਤੇ ਆਪਣੀ ਰਹਿਮਤ ਦੇ ਦਰ ਖੋਲ੍ਹ ਕੇ ਰੱਖੇ ਨੇ। ਮੈਂ ਦੇਖਿਆ ਹੈ ਕਿ ਨੂਰ ਜੀ ਆਪਣੀ ਸਿੱਖਿਆ, ਸ਼ੋਹਰਤ ਅਤੇ ਵਡਿਆਈ ਤੋਂ ਹਮੇਸ਼ਾਂ ਉਪਰ ਉਠ ਕੇ ਪ੍ਰਭੂ ਰਜ਼ਾ ਵਿਚ ਹੀ ਪ੍ਰਸੰਨ ਰਹਿੰਦੇ ਨੇ, ਇਹਨਾਂ ਦੀਆਂ ਰਚੀਆਂ ਹੋਈਆਂ ਪਹਿਲੀਆਂ ਚਾਰ ਪੁਸਤਕਾਂ ਵੀ ਮੈਂ ਪੜ੍ਹੀਆਂ ਹਨ, ਪਹਿਲੀ :- **ਪ੍ਰਚਾਰਕ ਕਿਵੇਂ ਬਣੀਏ ?** ਦੂਜੀ :- **ਨੂਰ ਦੀਆਂ ਰਿਸ਼ਮਾਂ,** ਤੀਜੀ :- **ਲੈਕਚਰ ਤੇ ਢਾਡੀ ਵਾਰਾਂ,** ਚਉਥੀ :- **ਮੇਰੇ ਲੈਕਚਰ ਤੇ ਢਾਡੀ ਵਾਰਾਂ,** ਇਹਨਾਂ ਨੇ ਜੋ ਕੁਝ ਵੀ ਲਿਖਿਆ ਹੈ, ਉਹ ਮਸਕੀਨਤਾ, ਨਿਰਮਾਣਤਾ ਅਤੇ ਨਿਸ਼ਕਾਮਤਾ ਦੇ ਆਧਾਰ 'ਤੇ ਹੀ ਲਿਖਿਆ ਹੈ।

ਦਾਸ ਨੂੰ ਵੀ ਪ੍ਰਮਾਤਮਾ ਜੀ ਨੇ ਗੁਰਮਤਿ ਸੰਗੀਤ ਦੀ ਗਿਆਤ ਬਖ਼ਸ਼ੀ ਹੈ, ਸੁਰ ਅਤੇ ਸਰਗਮ ਦੀ ਸੂਝ ਹੋਣ ਕਰਕੇ ਇਸ ਪੁਸਤਕ ਦੀਆਂ ਸਮੂਹ ਰਚਨਾਵਾਂ ਮੈਂ ਬੜੇ ਧਿਆਨ ਨਾਲ ਪੜ੍ਹੀਆਂ ਹਨ, ਜਿਵੇਂ- ਸਾਕਾ, ਪਉੜੀ, ਬੈਂਤ, ਕਬਿੱਤ, ਕੋਰੜਾ, ਕਲੀ,

ਡਿਉਢਾ, ਦਵੱਈਆ, ਦੋਤਾਰਾ, ਮਿਰਜ਼ਾ, ਮਾਹੀਆ, ਵਾਰ, ਲੈਹਰੀਆ, ਝੋਕ, ਪੱਖੀ, ਰਸਾਲੂ, ਢਾਈਆ, ਗੱਡੀ, ਕਮਾਨੀ, ਬੰਬ-ਛੰਦ, ਬਹੱਤਰ ਕਲੀਆਂ, ਫੁਟਕਲ ਵਾਰਾਂ। ਗੱਲ ਕੀ ਹਰੇਕ ਰਚਨਾ ਵਿਚ ਸੰਗੀਤਕ ਪੱਖ, ਸ਼ਬਦਾਂ ਦਾ ਵਜ਼ਨ, ਤੁਕਾਂ ਦਾ ਸੁਮੇਲ, ਗਰਾਮਰ, ਪਿੰਗਲ, ਰਦੀਫ਼, ਕਾਫੀਆ, ਸਭ ਕੁਝ ਵਿਚ ਸਮਾਨਤਾ ਇੰਜ ਮਹਿਸੂਸ ਹੁੰਦੀ ਹੈ, ਜਿਵੇਂ ਸਾਰੀ ਸ਼ਬਦਾਵਲੀ ਨੂੰ ਤੱਕੜੀ ਦੇ ਪੱਲੜੇ ਵਿਚ ਪਾ ਕੇ ਤੋਲਿਆ ਹੋਵੇ। ਢਾਡੀ ਗਾਇਕੀ ਅਤੇ ਸੰਗੀਤਕ ਬੰਦਸ਼ ਵਿਚ ਗਾਵਣਹਾਰਿਆਂ ਲਈ ਨਵੀਆਂ-ਨਵੀਆਂ ਰਚਨਾਵਾਂ ਦਾ ਅਤੁੱਟ ਖ਼ਜ਼ਾਨਾ ਹੈ ਅਤੇ ਇਸ ਦੇ ਨਾਲ-ਨਾਲ ਸਿਖਾਂਦਰੂ ਪ੍ਰਚਾਰਕਾਂ ਅਤੇ ਸਿਖਿਆਰਥੀਆਂ ਲਈ ਅਣਮੁੱਲੇ - ਹੀਰੇ, ਲਾਲ, ਮੋਤੀ, ਨੀਲਮ, ਪੰਨੇ, ਪੁਖਰਾਜ ਅਤੇ ਰਤਨ ਪਦਾਰਥ ਨਾਲ ਲਬਾਲਬ ਭਰਿਆ ਵਿਸ਼ਾਲ ਸਾਗਰ ਹੈ।

ਇਹ ਗਿਆਨ ਭਰਪੂਰ ਪੁਸਤਕ, ਗੁਰੂ ਅਸਥਾਨਾਂ, ਲਾਇਬ੍ਰੇਰੀਆਂ, ਗੁਰਸਿੱਖ ਘਰਾਣਿਆਂ, ਅਖੰਡ ਪਾਠੀਆਂ, ਗ੍ਰੰਥੀ ਸਾਹਿਬਾਨਾਂ, ਨਿਰਮਾਣ ਕੀਰਤਨੀਏ, ਸਤਿਕਾਰਤ ਕਥਾਵਾਚਕਾਂ, ਕਵੀਸ਼ਰਾਂ, ਸਿੱਖੀ ਪ੍ਰਚਾਰ ਖੇਤਰ ਵਿਚ ਸੇਵਾ ਕਰਨਹਾਰੇ ਅਗਾਂਹ-ਵਧੂ ਸਚਿਆਰਿਆਂ ਪਾਸ ਹੋਵੇ ਤਾਂ ਉਹਨਾਂ ਨੂੰ ਕਾਫੀ ਕੁਝ ਪ੍ਰਾਪਤ ਹੋ ਸਕਦਾ ਹੈ। ਮੈਂ ਦੇਖਿਆ ਹੈ ਇਸ ਕਿਤਾਬ ਵਿਚ ਬੜੀ ਸਰਲਤਾ, ਸੰਜੀਦਗੀ ਅਤੇ ਸੰਖੇਪਤਾ ਸੰਜੋਈ ਹੈ। ਇਸ ਨੂੰ ਸੁਲਝਿਆ ਹੋਇਆ ਪਾਠਕ ਬੜੀ ਉਤਸੁਕਤਾ ਨਾਲ ਪੜ੍ਹੇਗਾ, ਕਿਉਂਕਿ ਇਸ ਵਿਚ ਵਾਰਤਿਕ ਸਾਹਿਤ ਅਤੇ ਢਾਡੀ ਵਾਰ ਰਾਹੀਂ ਗੁਰਮਤਿ ਫ਼ਿਲਾਸਫ਼ੀ ਦਾ ਜ਼ਿਕਰ ਨਵੀਨਤਾ ਢੰਗ ਨਾਲ ਕੀਤਾ ਹੈ।

ਮੈਂ ਅਰਦਾਸ ਕਰਦਾ ਹਾਂ ਕਿ ਵਾਹਿਗੁਰੂ ਜੀ, ਲੇਖਕ ਨੂੰ ਦੇਹ ਆਰੋਗਤਾ ਅਤੇ ਚੜ੍ਹਦੀ ਕਲਾ ਦਾ ਬਲ ਪ੍ਰਦਾਨ ਕਰਨ। ਇਹ ਹਮੇਸ਼ਾਂ ਵਾਸਤੇ ਕਮਰ-ਬਸਤਾ ਹੋ ਕੇ ਗੁਰੂ ਪੰਥ ਦੀ ਸੇਵਾ ਆਪਣੇ ਨਿੱਘਰ ਸ਼ਬਦਾਂ ਦੁਆਰਾ ਕਰਦੇ ਰਹਿਣ।

ਅਗਲੀ ਲਿਖਤ ਦੀ ਉਡੀਕ ਵਿਚ,

ਐੱਸ.ਐੱਸ. ਆਸਟਰੇਲੀਆ

# ਪ੍ਰਸੰਗ ਨੰ: 1

# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਿਰਾਲੇ ਚੋਜ

ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੂਜਨੀਕ ਪਿਤਾ ਮਹਿਤਾ ਕਾਲੂ ਜੀ ਨੇ ਬੜੀ ਹੀ ਦੂਰ-ਅੰਦੇਸ਼ੀ ਨਾਲ ਸੋਚਿਆ ਕਿ ਪਿਆਰੇ ਨਾਨਕ ਜੀ ਦਾ ਬਚਪਨ ਬੜੇ ਹੀ ਲਾਡਾਂ ਤੇ ਚਾਵਾਂ ਨਾਲ ਗੁਜ਼ਰਿਆ ਏ। ਮੱਝੀਆਂ ਚਾਰੀਆਂ, ਕਿਆਰੇ ਪ੍ਰਫੁੱਲਤ ਕੀਤੇ, ਕਈ ਕਰਿਸ਼ਮੇ ਹੋਏ, ਪੰਡਤ ਹਰਦਿਆਲ ਜੀ ਅਤੇ ਵੈਦ ਹਰੀ ਦਾਸ ਜੀ ਨੂੰ ਸੰਦੇਸ਼ ਦਿੱਤਾ ਏ, ਪਰ ਹੁਣ ਕੋਈ ਕਾਰ-ਵਿਹਾਰ ਕਰਨਾ ਵੀ ਤਾਂ ਗ੍ਰਹਿਸਤੀਆਂ ਲਈ ਜ਼ਰੂਰੀ ਹੈ। ਇਸ ਲਈ ਪਿਆਰੇ ਨਾਨਕ ਆਪਣੇ ਮਾਤਾ ਜੀ ਪਾਸੋਂ ਵੀਹ ਰੁਪਏ ਲੈ ਲਵੇ, ਚੂਹੜਕਾਣੇ ਦੀ ਮੰਡੀ ਵਿਚੋਂ ਖਰਾ ਜਿਹਾ ਸੌਦਾ ਖਰੀਦ ਕੇ, ਦੁਕਾਨਦਾਰੀ ਦਾ ਕਾਰੋਬਾਰ ਕਰੇ। ਪਿਤਾ ਜੀ ਪਿਆਰੇ ਨਾਨਕ ਨੂੰ ਸੰਦੇਸ਼ ਇੰਜ ਦੇਂਦੇ ਨੇ :

## ਕੋਰੜਾ

1.

ਦੇ ਕੇ ਵੀਹ ਰੁਪਈਏ ਪਿਤਾ ਮੁਖੋਂ ਬੋਲਦੇ। ਦਿਲ ਦੇ ਵੀਚਾਰ ਬੇਟੇ ਸਾਂਹਵੇਂ ਖੋਲ੍ਹਦੇ।
ਪੂਜਦਾ ਹੈ ਜੱਗ ਨੇਕੀ ਦੇ ਵਿਹਾਰ ਨੂੰ। ਸੱਚੇ ਸੌਦੇ ਵਾਲੀ ਕੋਈ ਕਮਾ ਲੈ ਕਾਰ ਨੂੰ।

2.

ਵਿਦਿਆ ਪੜ੍ਹਣ ਲਈ ਸਕੂਲ ਪਾਇਆ ਸੀ। ਮੌਲਵੀ ਨੂੰ ਸੱਚਾ ਸਬਕ ਸਿਖਾਇਆ ਸੀ।
ਪਸ਼ੂ ਵੀ ਨਾ ਚਾਰੇ ਕਰਕੇ ਵੀਚਾਰ ਨੂੰ। ਸੱਚੇ ਸੌਦੇ ਵਾਲੀ ਕੋਈ ਕਮਾ ਲੈ ਕਾਰ ਨੂੰ।

3.

ਕਰ ਲੈ ਕਮਾਈ ਕੋਈ ਖੋਲ੍ਹ ਕੰਮ ਨੂੰ। ਪੂਜਦੀ ਲੋਕਾਈ ਹੈ ਰੁਪੱਈਏ ਦੰਮ ਨੂੰ।
ਭਾਈਚਾਰੇ ਵਿਚ ਪਾਵੇਗਾ ਪਿਆਰੇ ਨੂੰ। ਸੱਚੇ ਸੌਦੇ ਵਾਲੀ ਕੋਈ ਕਮਾ ਲੈ ਕਾਰ ਨੂੰ।

4.

ਬੇਦੀਆਂ ਦੀ ਕੁੱਲ ਚਮਕਾ ਦੇ ਪੁੱਤਰਾ। ਬਾਪ ਦੀ ਤਮੰਨਾ ਨੂੰ ਪੁਗਾ ਦੇ ਪੁੱਤਰਾ।
"ਨੂਰ" ਲਿਖ ਗਾਵੇਗਾ ਤੁਸਾਂ ਦੀ ਵਾਰ ਨੂੰ। ਸੱਚੇ ਸੌਦੇ ਵਾਲੀ ਕੋਈ ਕਮਾ ਲੈ ਕਾਰ ਨੂੰ।

ਮਹਿਤਾ ਕਾਲੂ ਨੇ ਕਿਹਾ, "ਬੇਟਾ ਜੀ ! ਜਦੋਂ ਤੁਸੀਂ ਦੁਕਾਨਦਾਰੀ ਦਾ ਕਾਰੋਬਾਰ ਕਰੋਗੇ ਤਾਂ ਮੇਰੇ ਖ਼ਾਨਦਾਨ ਦੀ ਰਿਸ਼ਤੇਦਾਰੀ ਔਰ ਭਾਈਚਾਰੇ ਵਿਚ ਮੇਰਾ ਨਾਉਂ ਉੱਚਾ ਹੋਵੇਗਾ। ਲੋਕੀ ਕਹਿਣਗੇ ਕਾਲੂ ਜੀ ਦਾ ਫਰਜ਼ੰਦ ਕਿਤਨਾ ਆਗਿਆਕਾਰ ਹੈ।" ਤਾਂ ਅੱਗੋਂ ਗੁਰਦੇਵ ਨੇ ਕਿਹਾ, "ਪਿਤਾ ਜੀ ! ਜਿਵੇਂ ਆਪ ਜੀ ਦਾ ਹੁਕਮ ਹੈ ਮੈਂ ਤਿਆਰ ਹਾਂ।" ਤ੍ਰਿਪਤਾ ਜੀ ! ਰਕਮ ਦਿਉ। ਮਾਤਾ ਜੀ ਨੇ ਸ਼ੁੱਭ ਸ਼ਗਨ ਕੀਤੇ, ਪ੍ਰਭੂ ਨੂੰ ਯਾਦ ਕੀਤਾ, ਪੁੱਤ ਨੂੰ ਦਹੀਂ ਖਵਾਇਆ, ਵੀਹ ਰੁਪਏ ਦਿੱਤੇ ਤੇ ਬਾਲੇ ਨੂੰ ਸਾਥੀ ਬਣਾਇਆ। ਦੀਨ ਦੁਨੀਆਂ ਦੇ ਮਾਲਕ ਖਰਾ ਸੌਦਾ ਕਰਨ ਲਈ - ਇੰਜ ਜਾ ਰਹੇ ਨੇ :

## ਦੋਤਾਰਾ

1.

ਰਸਤੇ ਵਿਚ ਬੈਠੇ ਸੀ, ਸਾਧੂ ਭਜਨ ਰਾਮ ਦਾ ਗਾਉਂਦੇ।
ਜਾ ਪੁੱਛਿਆ ਨਾਨਕ ਨੇ, ਲੰਗਰ ਕਿਥੋਂ ਸੰਤ ਜੀ ਪਾਉਂਦੇ।
ਭੋਜਨ ਦੀ ਇੱਛਿਆ ਲੈ, ਕਦੇ ਨਾ ਲੋਭੀ ਮਨ ਲਲਚਾਈਏ।
ਅਸੀਂ ਮੰਗਣ ਜਾਂਦੇ ਨਾ, ਮਿਲ ਜਾਏ ਅਚਨਚੇਤ ਸੋ ਖਾਈਏ।

2.

ਸਾਡਾ ਧਰਮ ਬੈਰਾਗੀ ਹੈ, ਨਾਤੇ ਤੋੜ ਲਏ ਸੰਸਾਰੀ।
ਭਗਤੀ ਵਿਚ ਰੰਗੇ ਹਾਂ, ਦਿਸਦੀ ਫੋਕਟ ਦੁਨੀਆਂਦਾਰੀ।
ਦੁਨੀਆਂ ਦੇ ਭੋਗਾਂ ਤੋਂ, ਚੰਚਲ ਮਨੂਆ ਪਰ੍ਹਾਂ ਹਟਾਈਏ।
ਅਸੀਂ ਮੰਗਣ ਜਾਂਦੇ ਨਾ, ਮਿਲ ਜਾਏ ਅਚਨਚੇਤ ਸੋ ਖਾਈਏ।

3.

ਫਾਕੇ ਹੀ ਬੈਠੇ ਹਾਂ, ਭੋਰਾ ਅੰਨ ਨਾ ਮੁੱਖ ਨੂੰ ਲਾਇਆ।
ਨਾ ਮਨ ਵਿਚ ਤਲਬ ਰਹੀ, ਨਾ ਕੋਈ ਸਖੀਆ ਚੱਲ ਕੇ ਆਇਆ।
ਕੋਈ ਗਿਲਾ ਤੇ ਸ਼ਿਕਵਾ ਜੀ, ਕਦੇ ਨਾ ਮੁਖ ਤੋਂ ਆਖ ਸੁਣਾਈਏ।
ਅਸੀਂ ਮੰਗਣ ਜਾਂਦੇ ਨਾ, ਮਿਲ ਜਾਏ ਅਚਨਚੇਤ ਸੋ ਖਾਈਏ।

4.

ਇਸ ਬਿਖੜੇ ਮਾਰਗ 'ਤੇ, ਵਿਰਲਾ ਮਹਾਂਬਲੀ ਕੋਈ ਚੱਲਦਾ।
ਚੱਲੇ ਜੋ ਮੰਜ਼ਲ 'ਤੇ, ਆਖਰ ਰੱਬ ਦੇ ਦਰ ਨੂੰ ਮੱਲ ਦਾ।
ਜੋ ਮਾਲਕ ਸਭਨਾਂ ਦਾ, ਉਸ ਨੂੰ ਸਾਸ ਗਿਰਾਸ ਧਿਆਈਏ।
ਅਸੀਂ ਮੰਗਣ ਜਾਂਦੇ ਨਾ, ਮਿਲ ਜਾਏ ਅਚਨਚੇਤ ਸੋ ਖਾਈਏ।

5.

ਸੰਤਾਂ ਦੇ ਵਾਕਾਂ ਨੂੰ, 'ਨੂਰ' ਜੀ ਸੁਣ ਕੇ ਨਾਨਕ ਸੋਚੇ।
ਐਸੇ ਸਤਿਪੁਰਖਾਂ ਦਾ, ਲੰਗਰ ਕਰਾਂ ਆਤਮਾ ਲੋਚੇ।
ਕਰ ਸੇਵਾ ਸੰਤਾਂ ਦੀ, ਆਪਣਾ ਜੀਵਨ ਸਫਲ ਬਣਾਈਏ।
ਅਸੀਂ ਮੰਗਣ ਜਾਂਦੇ ਨਾ, ਮਿਲ ਜਾਏ ਅਚਨਚੇਤ ਸੋ ਖਾਈਏ।

1. ਬਾਲਾ ਜੱਟ ਗੁਰਦੇਵ ਦੇ ਨਾਲ ਤੁਰਿਆ,
ਇੱਕਠਾ ਹੋ ਗਿਆ ਜੁੱਟ ਵਪਾਰੀਆਂ ਦਾ।
2. ਪੱਲੇ ਵੀਹਾਂ ਰੁਪਇਆਂ ਦੀ ਰਾਸ ਲੈ ਕੇ,
ਤੁਰਿਆ ਵਣਜ ਨੂੰ ਪੁੱਤ ਹਜ਼ਾਰੀਆਂ ਦਾ।
3. ਮਾਂ ਨੇ ਦਹੀਂ ਖੁਵਾਇਆ ਤੇ ਮੱਤ ਦਿੱਤੀ,
ਬਾਪ ਦੱਸਿਆ ਢੰਗ ਵਿਹਾਰੀਆਂ ਦਾ।
4. ਲੋਕਾਂ ਆਖਿਆ ਚਲਿਆ ਕਰਨ ਸੌਦਾ,
ਸੋਹਣਾ ਲਾਡਲਾ ਪੁੱਤ ਪਟਵਾਰੀਆਂ ਦਾ। (ਕਵੀ)

ਦਰੱਖਤਾਂ ਦੀ ਸੰਘਣੀ ਝਿੜੀ ਵਿਚ ਸਾਧੂਆਂ ਦੀ ਮੰਡਲੀ ਭਜਨ ਕਰ ਰਹੀ ਸੀ। ਨਾਨਕ ਨੇ ਕਿਹਾ, "ਬਾਲਾ ਜੀ ! ਦੁਨੀਆਂ ਦੇ ਕੰਮ ਤਾਂ ਮੁਕਣੇ ਨਹੀਂ, ਚੱਲੋ ਸੰਗਤ ਕਰੀਏ ਤੇ ਕੀਰਤਨ ਸੁਣੀਏ।" ਸੰਤਰੇਣ ਨੂੰ ਪੁੱਛਿਆ, "ਪੁਰਖੋ ! ਭਜਨ ਕੀਰਤਨ ਤਾਂ ਆਪ ਕਰਦੇ ਹੋ, ਪਰ ਭੋਜਨ ਕਿਥੋਂ ਛਕਦੇ ਹੋ ?" "ਨਾਨਕ ਜੀ ! ਅਸੀਂ ਕਿਸੇ ਦੇ ਦਵਾਰੇ 'ਤੇ ਜਾ ਕੇ ਮੰਗਦੇ ਨਹੀਂ, ਜੋ ਅਚਨਚੇਤ ਆ ਜਾਏ ਉਸ ਭੋਜਨ ਨਾਲ ਤ੍ਰਿਪਤੀ ਤੇ ਸੰਤੁਸ਼ਟੀ ਕਰ ਲੈਂਦੇ ਹਾਂ।" ਤਾਂ ਗੁਰਦੇਵ ਨੇ ਕਿਹਾ, "ਬਾਲਾ ਜੀ ! ਲੰਗਰ ਦੀ ਸੇਵਾ ਬੜੀ ਉੱਤਮ ਹੈ, ਲਿਆਉ ਪੈਸੇ ਸੇਵ ਕਮਾਈਏ।" ਬਾਲੇ ਨੇ ਕਿਹਾ, "ਪਿਤਾ ਜੀ ਤਾੜਣਾ ਕਰਨਗੇ।" "ਕੋਈ ਗੱਲ ਨਹੀਂ ਪਿਤਾ ਜੀ ਦੀ ਤਾੜਣਾ ਜ਼ਰ ਲਵਾਂਗੇ, ਪਰ ਪਰਮ ਪਿਤਾ ਪਰਮਾਤਮਾ ਦੀਆਂ ਝਿੜਕਾਂ ਨਹੀਂ ਜ਼ਰੀਆਂ ਜਾਣੀਆਂ।" "ਅੱਛਾ ਸੰਤਰੇਣ ਜੀ ! ਅਸੀਂ ਭੋਜਨ ਛਕਾਉਣਾ ਚਾਹੁੰਦੇ ਹਾਂ, ਆਪ ਛਕ ਲਵੋਗੇ ?" "ਨਹੀਂ, ਨਾਨਕ ! ਤੁਸੀਂ ਆਪਣੇ ਮਕਸਦ ਲਈ ਪੈਸੇ ਖਰਚੋ। ਪਿਤਾ ਕਹੇਗਾ ਸਾਧੂ ਸੀ ਕਿ ਲੁਟੇਰੇ, ਜਿਨ੍ਹਾਂ ਨੇ ਮੇਰੇ ਭੋਲੇ ਪੁੱਤ ਦੇ ਪੈਸੇ ਲੁੱਟ ਲਏ, ਅਸੀਂ ਭੋਜਨ ਨਹੀਂ ਛਕਾਂਗੇ।"

ਖ਼ੈਰ ! ਚੂਹੜਕਾਣੇ ਦੀ ਮੰਡੀ ਵਿਚੋਂ ਘਿਉ ਦੇ ਭਰੇ ਕੁੱਪ, ਦੇਸੀ ਖੰਡ ਦੇ ਬੋਰੇ, ਮੈਦਾ, ਵੇਸਣ, ਦਾਲਾਂ, ਸਬਜ਼ੀਆਂ ਪੁੱਜ ਗਈਆਂ। ਭਾਈ ਬਾਲਾ ਤੇ ਨਾਨਕ ਜੀ ਸਾਧੂਆਂ ਵਾਸਤੇ ਅਤੇ ਰਾਹਗੀਰਾਂ ਵਾਸਤੇ ਲੰਗਰ ਤਿਆਰ ਕਰਕੇ ਸੇਵਾ - ਇੰਜ ਕਰਦੇ ਨੇ :

## ਕਲੀ

1. ਦੇ ਕੇ ਵੀਹ ਰੁਪਈਏ ਰਸਦ ਖਰੀਦੀ ਨਾਨਕ ਨੇ,
ਸੀਧਾ ਪਾਣੀ ਲੈ ਕੇ ਮੰਜ਼ਲ ਤਾਈਂ ਮੁਕਾਇਆ।
2. ਸਤਿ ਕਰਤਾਰ ਆਖ ਕੇ ਕਰੀ ਤਿਆਰੀ ਭੋਜਨ ਦੀ,
ਮਨ ਪ੍ਰਸੰਨ ਹੋ ਗਿਆ ਚੁੱਲ੍ਹਾ ਜਦੋਂ ਤਪਾਇਆ।
3. ਸ਼ਰਧਾ ਨਾਲ ਸਜਾ ਕੇ, ਲੰਗਰ ਪਿਆਰੇ ਨਾਨਕ ਨੇ,
ਪੰਗਤ ਵਿਚ ਬਿਠਾ ਕੇ ਸਭ ਨੂੰ ਖ਼ੂਬ ਰਜਾਇਆ।
4. ਸਾਧੂ ਜੈ ਜੈ ਕਾਰ ਉਚਾਰਣ ਬਾਲਾ ਪ੍ਰੀਤਮ ਦੀ,
ਐਸਾ ਦਾਨੀ ਪਿਆਰਾ ਕਦੇ ਨਜ਼ਰ ਨਾ ਆਇਆ।
5. ਜੇਹੜੇ ਘਰ ਦੇ ਵਿਚੋਂ ਰਹਿਣ ਭੰਡਾਰੇ ਵਰਤਦੇ,
ਉਥੇ ਤੋਟ ਨਾ ਆਉਂਦੀ ਦਿਨ ਦਿਨ ਚੜ੍ਹੇ ਸੁਵਾਇਆ।
6. ਦੇਵੇ ਸਖੀ ਅਤੇ ਸੰਤੋਖੀ ਖਾਵੇ 'ਨੂਰ' ਜੀ,
ਇਹੋ ਸੱਚਾ ਸੌਦਾ ਗੁਰ ਨਾਨਕ ਦਰਸਾਇਆ।

ਮਾਲ੍ਹ-ਪੂੜੇ ਤੇ ਖੀਰਾਂ ਦੇ ਭਰਪੂਰ ਲੰਗਰ ਸੁਬ੍ਹਾ ਤੋਂ ਲੈ ਕੇ ਸ਼ਾਮ ਤੀਕ ਸਾਧੂਆਂ ਤੇ ਆਏ ਗਏ ਰਾਹਗੀਰਾਂ ਨੂੰ ਛਕਾਏ ਗਏ। ਲੋੜਵੰਦਾਂ ਨੂੰ ਭੋਜਨ ਛਕਾ ਕੇ ਮੇਰੇ ਦਾਤੇ ਦੀ ਆਤਮਾ ਪ੍ਰਸੰਨ ਹੋ ਗਈ। ਵਾਪਸ ਪਰਤੇ ਤੇ ਆਪ ਖੂਹ ਦੀ ਮਣ ਉਪਰ ਬੈਠ ਗਏ। ਬਾਲਾ ਜੀ ਨੂੰ ਪਿਤਾ ਪਾਸ ਭੇਜਿਆ, ਕਿੱਥੇ ਰੱਖਿਆ ਏ ਦੁਕਾਨ ਦਾ ਸੌਦਾ, ਜਦੋਂ ਪਤਾ ਲੱਗਾ, ਮੱਥਾ ਠਣਕਿਆ, ਚਿਹਰਾ ਲਾਲ ਸੁਰਖ ਹੋਇਆ, ਤੇਜ਼ ਕਦਮੀਂ ਜਾ ਰਹੇ ਸੀ ਖੂਹ ਵਾਲੇ ਪਾਸੇ। ਸਖੀਆਂ ਨੇ ਨਾਨਕੀ ਜੀ ਨੂੰ ਦੱਸਿਆ ਕਿ ਪਤਾ ਕਰੋ ਨਾਨਕ ਜੀ ਸਾਧੂਆਂ ਨੂੰ ਲੰਗਰ ਛਕਾ ਆਏ ਨੇ, ਪਿਤਾ ਜੀ ਗੁੱਸੇ ਨਾ ਹੋਣ। ਭੈਣ ਭਰਾ ਦਾ ਬੜਾ ਪਵਿੱਤਰ ਰਿਸ਼ਤਾ ਏ। ਨਾਨਕੀ ਜੀ ਦੌੜ ਕੇ ਗਏ। ਪਿਤਾ ਦੀ ਸੁਰਤੀ ਮਾਇਆ ਵਿਚ ਖਚਤ ਸੀ। ਗੁੱਸੇ ਵਿਚ ਆਏ ਪੁਤ੍ਰ ਦੇ ਮੁਖੜੇ 'ਤੇ ਥੱਪਕੀ ਲਗਾਈ, ਤਾਂ ਨਾਨਕੀ ਜੀ.....ਇੰਜ ਆਖਦੇ ਨੇ :

## ਮਾਹੀਆ

1. ਭੈਣ ਅੱਥਰੂ ਵਹਾਉਂਦੀ ਏ।
ਰੱਬ ਨੂੰ ਨਾ ਮਾਰੋ ਪਿਤਾ ਜੀ, ਮੇਰੀ ਜਿੰਦ ਕੁਰਲਾਉਂਦੀ ਏ।
2. ਮੇਰਾ ਵੀਰ ਪਿਆਰਾ ਏ,
ਮਾਲਕ ਦੁਨੀਆਂ ਦਾ, ਸਾਰੇ ਜੱਗ ਦਾ ਸਹਾਰਾ ਏ।

3. ਐਵੇਂ ਝਿੜਕਾਂ ਲਗਾਇਓ ਨਾ,
ਸਾਧੂਆਂ ਦੀ ਟਹਿਲ ਕਰੇ, ਇਹਨੂੰ ਸੇਵਾ ਤੋਂ ਹਟਾਇਓ ਨਾ।
4. ਭੁੱਲਾਂ ਬਖਸ਼ੋ ਕਸੂਰ ਦੀਆਂ,
ਗਲਤੀਆਂ ਮੁਆਫ਼ ਕਰੋ, ਚੰਨ ਵਰਗੇ 'ਨੂਰ' ਦੀਆਂ।

ਜਦੋਂ ਚੰਦ ਵਰਗੇ ਮੁੱਖੜੇ 'ਤੇ ਉਂਗਲਾਂ ਦੇ ਨਿਸ਼ਾਨ ਨਜ਼ਰ ਆਏ ਤਾਂ ਵੱਡੀ ਭੈਣ ਨੇ ਛੋਟੇ ਵੀਰੇ ਨੂੰ ਗਲਵੱਕੜੀ ਵਿਚ ਲੈ ਲਿਆ।

ਕਹਿੰਦੇ ਨੇ, ਵੱਡੀਆਂ ਭੈਣਾਂ ਮਾਂਵਾਂ ਸਮਾਨ ਹੁੰਦੀਆਂ ਨੇ ਤੇ ਛੋਟੇ ਭਰਾ ਬੱਚਿਆਂ ਬਰਾਬਰ। ਉਸ ਵੇਲੇ ਭੈਣ ਤੇ ਭਰਾ ਦੀ ਇਕ ਜੋਤ ਨਜ਼ਰ ਆ ਰਹੀ ਸੀ। ਪਿਤਾ ਜੀ ਤੁਸੀਂ ਮੇਰੇ ਕੋਲੋਂ ਵੀਹਾਂ ਦੀ ਬਜਾਏ ਚਾਲੀ ਰੁਪਏ ਲੈ ਲਵੋ, ਪਰ ਮੇਰੇ ਭਗਵਾਨ ਵੀਰੇ ਨੂੰ ਕੁਝ ਨਾ ਕਹੋ :

1. ਨਾਨਕੀ ਨੂੰ ਕਹੇ ਪਿਤਾ ਆਖ ਵੀਰੇ ਆਪਣੇ ਨੂੰ,
ਛੱਡੇ ਐਵੇਂ ਲਾਉਣੀਆਂ ਅਕਾਸ਼ 'ਚ ਉਡਾਰੀਆਂ।
2. ਹੋਸ਼ ਕਰੇ ਤੁਰੇ, ਉਠੇ ਫਿਰੇ ਕੰਮ-ਕਾਰ ਕਰੇ,
ਘਰ ਨੂੰ ਸੰਭਾਲੇ ਤੇ ਸੰਭਾਲੇ ਜ਼ਿੰਮੇਵਾਰੀਆਂ।
3. ਤੇਰੀਆਂ ਇਹ ਮੰਨਦਾ ਤੇ ਤੂੰਹੀਉਂ ਇਹਨੂੰ ਆਖ ਬੀਬਾ,
ਬੋਲੀਆਂ ਸ਼ਰੀਕਾਂ ਦੀਆਂ ਝੱਲੀਆਂ ਨਹੀਂ ਜਾਂਦੀਆਂ।
4. ਸਾਡੀ ਕਿਵੇਂ ਲੰਘੂ ਤੇ ਲੰਘਾਊ ਕਿਵੇਂ ਆਪਣੀ ਇਹ,
ਸੋਚਾਂ ਮੈਨੂੰ ਨਿੱਤ ਦੀਆਂ ਵੱਢ-ਵੱਢ ਖਾਂਦੀਆਂ।

ਤਲਵੰਡੀ ਦੇ ਹਾਕਮ ਰਾਇ ਬੁਲਾਰ ਜੀ ਨੇ ਕਿਹਾ, "ਕਾਲੂ ਜੀ ! ਕਿਉਂ ਐਵੇਂ ਤਲਖੀ ਵਿਚ ਆ ਰਹੇ ਹੋ ?" ਤਾਂ ਮਹਿਤਾ ਜੀ ਨੇ ਕਿਹਾ :

1. ਮੈਂ ਤਾਂ ਸੋਚਿਆ ਖੱਟੇ ਕਮਾਏਗਾ ਇਹ,
ਸਗੋਂ ਆਸ ਵਾਲੀ ਢੇਰੀ ਢਾਹ ਆਇਆ।
2. ਦੇ ਕੇ ਵੀਹ ਰੁਪੈ ਮੈਂ ਭੇਜਿਆ ਸੀ,
ਵੱਡਾ ਦਾਨੀ ਇਹ ਲੰਗਰ ਲੁਵਾ ਆਇਆ।
3. ਗੱਲ ਨਫੇ ਦੀ ਰਹਿਣ ਦਿਉ ਇਕ ਪਾਸੇ,
ਅਸਲ ਰਕਮ ਵੀ ਖੂਹ ਵਿਚ ਪਾ ਪਾਇਆ।
4. ਦੱਸੋ ਰਾਏ ਜੀ ਸਾਡੇ ਕੀ ਲੱਗਦੇ ਸੀ,
ਜਿਨ੍ਹਾਂ ਸਾਧਾਂ ਨੂੰ ਇਹ ਖੁਵਾ ਆਇਆ।

ਖਰੇ ਸੌਦੇ ਦਾ ਕ੍ਰਿਸ਼ਮਾ ਸੰਪੂਰਨ ਹੋਇਆ। ਉਪਰੰਤ ਬੇਬੇ ਨਾਨਕੀ ਜੀ ਛੋਟੇ ਵੀਰ ਨਾਨਕ ਨੂੰ ਆਪਣੇ ਸਾਥ ਸੁਲਤਾਨਪੁਰ ਲੋਧੀ ਲੈ ਆਏ। ਯਾਦ ਰਹੇ ! ਜੀਜਾ ਜੈ ਰਾਮ ਜੀ ਮਾਲ ਮਹਿਕਮੇ ਵਿਚ ਮਾਲ-ਅਫਸਰ ਸਨ। ਨਵਾਬ ਦੌਲਤ ਖ਼ਾਂ ਅਤੇ ਰਾਇ ਬੁਲਾਰ ਦੀ ਆਪਸ ਵਿਚ ਰਿਸ਼ਤੇਦਾਰੀ ਸੀ। ਜੈ ਰਾਮ ਕਦੇ-ਕਦੇ ਜ਼ਮੀਨ ਦੀ ਪੈਮਾਇਸ਼ ਕਰਨ ਵਾਸਤੇ ਰਾਏ ਭੋਏ ਦੀ ਤਲਵੰਡੀ ਆਉਂਦੇ ਜਾਂਦੇ ਸਨ। ਤਾਂ ਰਾਇ ਬੁਲਾਰ ਨੇ ਮਹਿਤਾ ਕਾਲੂ ਪਟਵਾਰੀ ਨੂੰ ਕਹਿ ਕੇ ਬੇਬੇ ਨਾਨਕੀ ਦਾ ਰਿਸ਼ਤਾ ਜੈ ਰਾਮ ਪਲਤਾ ਜੀ ਨੂੰ ਕਰਵਾਇਆ ਸੀ। ਇਸ ਕਰਕੇ ਨਾਨਕੀ ਜੀ ਨਨਕਾਣਾ ਸਾਹਿਬ ਤੋਂ ਸੁਲਤਾਨਪੁਰ ਲੋਧੀ ਵਿਆਹੇ ਹੋਏ ਸਨ।

ਜੈ ਰਾਮ ਨੇ ਨਵਾਬ ਦੌਲਤ ਖ਼ਾਂ ਨੂੰ ਕਹਿ ਕੇ ਮੋਦੀਖ਼ਾਨੇ ਵਿਚ (ਸਰਵਿਸ) ਨੌਕਰੀ ਦਿਵਾ ਦਿੱਤੀ। ਨਾਨਕ ਜੀ ਸਰਕਾਰੀ ਸਟੋਰ ਵਿਚ ਸੌਦਾ ਤੋਲਦੇ ਨੇ, ਨਾਲੇ ਆਏ ਗਏ ਗਾਹਕਾਂ ਦੀਆਂ ਨਜ਼ਰਾਂ ਵਿਚੋਂ ਪ੍ਰਭੂ ਦੇ ਦੀਦਾਰ......ਹੇ ਇੰਜ ਕਰਦੇ ਨੇ :

## ਕੋਰੜਾ

1.

**ਭੈਣ ਕੋਲ ਪੁੱਜਾ ਵੀਰ ਜਾ ਪਿਆਰਾ ਸੀ। ਬਣ ਗਿਆ ਸਾਰੇ ਜੱਗ ਦਾ ਸਹਾਰਾ ਸੀ।**
**ਆਏ ਹੋਏ ਗਾਹਕਾਂ ਵਿਚੋਂ ਰੱਬ ਟੋਲਦਾ। ਨਾਨਕ ਪਿਆਰਾ ਦੇਖੋ ਸੌਦਾ ਤੋਲਦਾ।**

2.

**ਇਕ ਇਕ ਆਖ ਸਭ ਨੂੰ ਰਜਾਂਵਦਾ। ਕੋਈ ਨਾ ਸਵਾਲੀ ਦਰੋਂ ਖ਼ਾਲੀ ਜਾਂਵਦਾ।**
**ਤੇਰਾ ਤੇਰਾ ਆਖ ਗੁੱਝੇ ਭੇਦ ਖੋਲ੍ਹਦਾ। ਨਾਨਕ ਪਿਆਰਾ ਦੇਖੋ ਸੌਦਾ ਤੋਲਦਾ।**

3.

**ਆ ਕੇ ਇਕ ਸਾਧੂ ਚਾਦਰ ਵਿਛਾਈ ਏ। ਭਰ-ਭਰ ਛਾਬੇ ਸੀਧਾ ਜਾਂਦਾ ਪਾਈ ਏ।**
**ਭਰ ਗਈ ਏ ਪੰਡ ਮੁਖੋਂ ਸਾਧੂ ਬੋਲਦਾ। ਨਾਨਕ ਪਿਆਰਾ ਦੇਖੋ ਸੌਦਾ ਤੋਲਦਾ।**

4.

**ਧੰਨ ਧੰਨ ਸਾਰੇ ਮੋਦੀ ਜੀ ਨੂੰ ਆਖਦੇ। ਜਾਚਕ ਤੇ ਬੀਏ ਜੱਸ ਗਾਉਂਦੇ ਜਾਪਦੇ।**
**'ਨੂਰ' ਕਰੇ ਜੱਸ ਗੁਰੂ ਅਨਮੋਲ ਦਾ। ਨਾਨਕ ਪਿਆਰਾ ਦੇਖੋ ਸੌਦਾ ਤੋਲਦਾ।**

ਨਾਨਕ ਜੀ ਮੋਦੀਖਾਨੇ ਵਿਚੋਂ ਕਰਮਚਾਰੀਆਂ, ਫੌਜਾਂ ਤੇ ਘੋੜਿਆਂ ਨੂੰ ਰਾਸ਼ਨ ਸਪਲਾਈ ਕਰਦੇ ਸਨ। ਉਥੇ ਆਏ ਗਏ ਪ੍ਰਭੂ ਪਿਆਰ ਵਾਲਿਆਂ ਦਾ ਵੀ ਖਾਸ ਖ਼ਿਆਲ ਰੱਖਦੇ ਅਤੇ ਤੇਰਾ-ਤੇਰਾ ਆਖ ਕੇ ਝੋਲੀ ਭਰ ਦੇਂਦੇ। ਲੋਕਾਂ ਨੇ ਕਿਹਾ, ਮੋਦੀ ! ਤੇਰਾ ਕੀ ਬਣੇਗਾ ? ਤਾਂ ਨਾਨਕ ਜੀ ਆਖਦੇ ਤੇਰਾ ਤੇਰਾ ਆਖਿਆਂ ਕਦੇ ਵੀ ਤੋਟਾ ਨਹੀਂ

ਆਉਂਦਾ। ਸ਼ਿਕਾਇਤਾਂ ਲੱਗੀਆਂ, ਹਿਸਾਬ ਹੋਏ ਤੇ 760 ਰੁਪੈ ਦਾ ਵਾਧਾ ਨਿਕਲਿਆ। ਜੈ ਜੈਕਾਰ ਹੋਈ।

ਵੇਈਂ ਵਿਚ ਅਲੋਪ ਹੋ ਕੇ ਪ੍ਰਭੂ ਦੇ ਦਰ ਦੀ ਸਿਫਤ ਸਾਲਾਹ ਕੀਤੀ। ਸੋਦਰ ਦਾ ਸ਼ੱਦ ਅਲਾਪਿਆ। ਨਵਾਬ ਨੇ ਨਦੀ ਵਿਚ ਜਾਲ ਵਿਛਾਏ, ਗੋਤਾਖੋਰ ਬੁਲਾਏ, ਸ਼ਹਿਰ ਦੇ ਲੋਕ ਘਬਰਾਏ, ਪਰ ਨਾਨਕੀ ਨੂੰ ਪੂਰਨ ਭਰੋਸਾ ਸੀ ਕਿ ਮੇਰੇ ਭਗਵਾਨ ਵੀਰ ਨੂੰ ਵਰੁਨ ਦੇਵਤਾ ਡੋਬ ਨਹੀਂ ਸਕਦਾ। ਭੈਣ ਦੇ ਸਿਦਕ ਨੂੰ ਭਾਗ ਲੱਗਾ, ਗੁਰਦੇਵ ਜੀ ਪ੍ਰਗਟ ਹੋ ਕੇ, ਨਾ ਭੈਣ ਦੇ ਘਰ ਗਏ ਨਾ ਹੀ ਮੋਦੀਖਾਨੇ, ਸਗੋਂ ਸ਼ਮਸ਼ਾਨ ਭੂਮੀ ਵਿਚ ਬਿਰਾਜ ਕੇ, ਨਾ ਕੋ ਹਿੰਦੂ ਨਾ ਮੁਸਲਮਾਣ ਦਾ ਅਲਾਪ ਇੰਜ ਗਾ ਰਹੇ ਨੇ :

## ਕਲੀ

1. ਪ੍ਰਗਟ ਹੋ ਕੇ ਵੇਈਂ ਵਿਚੋਂ ਮਾਲਕ ਦੁਨੀਆਂ ਦਾ,
   ਕਰਕੇ ਸਿਫ਼ਤ ਰੱਬ ਦੀ ਦਿਵਸ ਤੀਸਰੇ ਆਇਆ।
2. ਨਾ ਕੋ ਬੈਰੀ ਨਾਹਿ ਬੇਗਾਨਾ ਸਾਰੀ ਦੁਨੀਆਂ 'ਤੇ,
   ਹਿੰਦੂ ਮੋਮਨ ਤਾਈਂ ਇਕੋ ਰੂਪ ਅਲਾਇਆ।
3. ਸਿੱਧ ਸਮਾਧੀ ਅੰਦਰ ਗਾਉਂਦੇ ਜੱਸ ਅਕਾਲ ਦਾ,
   ਜਿਸ ਨੂੰ ਪਉਣ ਪਾਣੀ ਬੈਸੰਤਰ ਨੇ ਵਡਿਆਇਆ।
4. ਐਵੇਂ ਜ਼ਾਤ-ਪਾਤ ਦੀਆਂ ਵੰਡੀਆਂ ਪਾਈਆਂ ਲੋਕਾਂ ਨੇ,
   ਉਹ ਲੱਖ ਚੌਰਾਸੀ ਜੂਨਾਂ ਵਿਚ ਸਮਾਇਆ।
5. ਸੀਸ ਝੁਕਾਉਂਦੇ ਭਾਗਾਂ ਵਾਲੇ ਸਤਿਗੁਰ ਨਾਨਕ ਨੂੰ,
   ਨਿੰਦਕ ਚੁਗਲਾਂ ਐਵੇਂ ਵਾਧੂ ਰੌਲਾ ਪਾਇਆ।
6. ਜਾਚਕ ਸਖੀਆਂ ਤੇ ਮਨਜੀਤ ਗੁਰਾਂ ਨੂੰ ਗਾਉਂਦੇ ਨੇ,
   ਆਸਣ ਵਿਚ ਮਸਾਣਾਂ "ਨੂਰ" ਗੁਰਾਂ ਨੇ ਲਾਇਆ।

ਇਕ ਅਦੀਬ ਦਾ ਕਥਨ ਹੈ :-

1. ਰਾਮ ਵਾਲੋਂ ਕੋ, ਮੁਸਲਮਾਣ ਸੇ ਬੂਅ ਆਤੀ ਹੈ।
2. ਅਹਿਲੇ ਇਸਲਾਮ ਕੋ, ਭਗਵਾਨ ਸੇ ਬੂਅ ਆਤੀ ਹੈ।
3. ਕਿਸ ਕੋ ਫ਼ੁਰਸਤ ਹੈ, ਕਰੇ ਖਿਦਮਤੇ ਇਨਸਾਂ,
4. ਜਬ ਕੇ ਇਨਸਾਨ ਕੋ, ਇਨਸਾਨ ਸੇ ਬੂਅ ਆਤੀ ਹੈ।

ਮੁੱਲ੍ਹਾਂ ਮੁਲਾਣਿਆਂ ਨੇ ਸ਼ੋਰ ਮਚਾਇਆ ਕਿ ਚਲੋ ਮਸਜਿਦ ਵਿਚ ਨਮਾਜ਼ ਪੜ੍ਹੀਏ।

ਨਵਾਬ ਦੌਲਤ ਖ਼ਾਂ ਵੀ ਆਏ। ਨਮਾਜ਼ ਪੜ੍ਹੀ ਗਈ। ਗੁਰਦੇਵ ਜੀ ਮੌਲਵੀ ਦੀ ਨਮਾਜ਼ ਦਾ ਜ਼ਿਕਰ ਹੋ....ਇੰਜ ਕਰਦੇ ਨੇ :

## ਬੈਂਤ

1. ਪਹੁੰਚ ਗਏ ਮਸੀਤ ਵਿਚ ਜਦੋਂ ਨਾਨਕ,
ਮੁੱਲ੍ਹਾਂ ਝੱਟ ਨਿਮਾਜ਼ ਗੁਜ਼ਾਰਦਾ ਏ।
2. ਦੌਲਤ ਖ਼ਾਂ ਲੋਧੀ ਅਹਿਲਕਾਰ ਮਿਲ ਕੇ,
ਕਰਦੇ ਜੱਸ ਸੱਚੇ ਪਰਵਦਗਾਰ ਦਾ ਏ।
3. ਸੁਰਤੀ ਘਰੇ ਪੁੱਜੀ ਜਦੋਂ ਮੌਲਵੀ ਦੀ,
ਸੋਚਾਂ ਸੋਚਦਾ ਚਿੱਤ ਚਿਤਾਰਦਾ ਏ।
4. ਦੌਲਤ ਖ਼ਾਂ ਦਾ 'ਨੂਰ' ਜੀ ਚਿਤ ਭਟਕੇ,
ਘੋੜਾ ਭਾਲਦਾ ਕਾਬਲ ਕੰਧਾਰ ਦਾ ਏ।

ਮੇਰੇ ਗੁਰਦੇਵ ਜੀ ਨੇ ਕਿਹਾ, "ਵਾਹ ਮੌਲਵੀ ਜੀ ! ਇਹ ਕੈਸੀ ਇਬਾਦਤ ਹੈ ? ਜਿਹੜਾ ਕਰਮ ਸੁਰਤੀ ਨਾਲ ਕਰਨਾ ਏ, ਉਹ ਸਰੀਰ ਨਾਲ ਕਰਦੇ ਹੋ। ਜੋ ਕੰਮ ਸਰੀਰ ਨਾਲ ਕਰੀਦਾ ਏ, ਉਹ ਕਾਜ ਸੁਰਤੀ ਨਾਲ ਕਰਦੇ ਹੋ, ਮਾਲਕ ਦੇ ਦਰ 'ਤੇ ਨਿਮਾਜ਼ ਕਿਵੇਂ ਪ੍ਰਵਾਨ ਹੋਵੇਗੀ ? ਮੌਲਵੀ ਜੀ ਤੁਹਾਡਾ ਮਨ ਘਰ ਵਿਚ ਘੁੰਮਦਾ ਫਿਰਦਾ ਸੀ ਤੇ ਨਵਾਬ ਸਾਹਿਬ ਜੀ ਦਾ ਖ਼ਿਆਲ ਕਾਬਲ ਕੰਧਾਰ ਦੀ ਮੰਡੀ ਵਿਚ ਅਰਬੀ ਘੋੜੇ ਖ਼ਰੀਦ ਰਿਹਾ ਸੀ।" ਚਰਨਾਂ 'ਤੇ ਸਿੱਜਦਾ ਕੀਤਾ ਦਿਲ ਦੀ ਬੁੱਝੀ ਗਈ।

ਉਸ ਪਾਵਨ ਅਸਥਾਨ ਦਾ ਨਾਮ ਗੁ: ਅੰਤਰਜਾਮਤਾ ਸਾਹਿਬ ਹੈ। ਉਸ ਦੇ ਬਿਲਕੁਲ ਨਜ਼ਦੀਕ ਇਕ ਤਖੀਏ ਅੰਦਰ ਸਾਈਂ ਅੱਲ੍ਹਾ-ਦਿੱਤਾ (ਖਰਬੂਜ਼ੇ ਸ਼ਾਹ) ਰਹਿੰਦਾ ਸੀ ਜਿਸ ਨੂੰ ਆਪਣੀ ਇਬਾਦਤ ਦਾ ਬੜਾ ਗਰੂਰ ਸੀ। ਜਦੋਂ ਗੁਰੂ ਜੀ ਦੀ ਅੰਤਰਜਾਮਤਾ ਦੀ ਗੱਲ ਆਪਣੇ ਪੈਰੋਕਾਰਾਂ ਪਾਸੋਂ ਸੁਣੀ ਤਾਂ ਜਲਿਆ ਹੋਇਆ ਅੱਲ੍ਹਾ-ਦਿੱਤਾ ਮਨਹੂਸ ਜ਼ਬਾਨ ਵਿਚੋਂ ਹੰਕਾਰ ਭਰੇ ਬੋਲ ਬੋਲਦਾ ਹੈ :

## ਸਾਕਾ

1. ਅੱਲ੍ਹਾ-ਦਿੱਤਾ ਪੀਰ ਸੀ, ਹੰਕਾਰੀ ਭਾਰਾ।
2. ਉਹ ਤੌਪਿਆ ਵਾਂਗ ਤੰਦੂਰ ਦੇ, ਬਲ ਕੇ ਅੰਗਿਆਰਾ।
3. ਝੱਟ ਗੁੱਸੇ ਦੇ ਵਿਚ ਬੋਲਿਆ, ਹੋ ਤੇਜ਼ ਤਰਾਰਾ।
4. ਜੇ ਤਖੀਏ ਦੇ ਵਿਚ ਆ ਗਿਆ, ਜਗ ਤਾਰਨਹਾਰਾ।
5. ਮੈਂ ਪੁੱਛਾਂ ਜ਼ਰਾ ਸੁਵਾਰ ਕੇ, ਤੂੰ ਦੱਸ ਦਿਲਦਾਰਾ।

6. ਲੋਕਾਂ ਤਾਈਂ ਦਿਖਾਲਦਾ, ਕੀ ਚਮਤਕਾਰਾ।

7. ਬੜਾ ਤੇਜ਼ ਹੋ ਗਿਆ "ਨੂਰ" ਜੀ, ਉਹਦੇ ਸਿਰ ਦਾ ਪਾਰਾ।

ਮੇਰੇ ਗੁਰਦੇਵ ਜੀ ਸਾਈਂ ਅੱਲ੍ਹਾ-ਦਿੱਤੇ ਦੇ ਤਖੀਏ ਵਿਚ ਪ੍ਰਵੇਸ਼ ਹੋਏ ਤੇ ਸਾਈਂ ਨੂੰ ਕਿਹਾ, 'ਅੱਲ੍ਹਾ ਵਾਲਿਓ ! ਪ੍ਰਭੂ ਦੇ ਪਿਆਰਿਆਂ ਨੂੰ ਹਉਮੈ ਭਰੇ ਬੋਲ ਸ਼ੋਭਾ ਨਹੀਂ ਦੇਂਦੇ।" ਤਾਂ ਸਾਂਈਂ ਦੇ ਹਿਰਦੇ ਵਿਚ ਮੇਰੇ ਪਾਤਸ਼ਾਹ ਜੀ ਦੀ ਦਿੱਬ ਮੂਰਤੀ ਸਦਾ ਵਾਸਤੇ ਬਿਰਾਜ ਗਈ। ਚਰਨਾਂ 'ਤੇ ਝੁਕਿਆ ਤਾਂ ਉਸ ਦੀ ਜ਼ਬਾਨ ਤੋਂ ਬੋਲ ਨਿਕਲੇ :

1. ਕਰਮ ਕਰ ਪੀਰੇ ਕਾਮਲ ਨੇ, ਅਜ਼ਬ ਰਸਤਾ ਬਤਾਇਆ ਹੈ।
ਹੂਆ ਅਬ ਇਸਤਰੇ ਜ਼ਾਹਰ, ਨਹੀਂ ਛੁਪਤਾ ਛੁਪਾਇਆ ਹੈ।

2. ਬਤਾਏ ਦੀਆ ਏਕ ਨੁਕਤੇ ਸੇ, ਕੁਰਾਨੋਂ ਵੇਦੋਂ ਦਾ ਮਤਲਬ,
ਨਹੀਂ ਹਾਜਤ ਕਿਤਾਬੋਂ ਕੀ, ਸਬਕ ਐਸਾ ਪੜ੍ਹਾਇਆ ਹੈ।

3. ਨਜ਼ਾਰਾ ਕੁੱਲ ਖੁਦਾਈ ਕਾ ਮੈਂ ਦੇਖਾ ਇਕ ਬੁੱਤ ਮੇਂ,
ਆ ਹਾ ਹਾ ਸੈਰ ਦਰੀਆ ਕਾ, ਨਜ਼ਰ ਕਤਰੇ ਮੇਂ ਆਇਆ ਹੈ।

ਸਾਈਂ ਅੱਲ੍ਹਾ-ਦਿੱਤੇ ਦੇ ਤਖੀਏ ਅੰਦਰ ਗੁਰਦੇਵ ਨੇ ਇਕ ਬੇਰੀ ਦੀ ਕਲਮ ਬੋਈ, ਪਾਣੀ ਪਾਇਆ ਤੇ ਬਚਨ ਕੀਤਾ, "ਸਾਈਂ ! ਇਸ ਕਲਮ ਵਿਚੋਂ ਲਗਰਾਂ ਪੁੰਗਰਨਗੀਆਂ, ਬੇਰ ਸਾਹਿਬ ਦਾ ਦਰੱਖ਼ਤ ਬਣੇਗਾ, ਜਿਹੜਾ ਵੀ ਵਾਹਿਗੁਰੂ ਕਹਿ ਕੇ ਦੀਦ ਕਰੇਗਾ ਉਸ ਨੂੰ ਪਿਆਰੇ ਦੇ ਦੀਦਾਰ ਪ੍ਰਾਪਤ ਹੋਣਗੇ।" ਉਸ ਜਗ੍ਹਾ ਦਾ ਨਾਮ ਹੈ ਗੁਰਦੁਆਰਾ ਸ੍ਰੀ ਬੇਰ ਸਾਹਿਬ ਸੁਲਤਾਨਪੁਰ ਲੋਧੀ।

ਜਦੋਂ ਮਾਤਾ ਪਿਤਾ ਜੀ ਨੂੰ ਪਤਾ ਲੱਗਿਆ ਕਿ ਨਾਨਕ ਨਦੀ ਵਿਚ ਅਲੋਪ ਹੋ ਗਿਆ ਤਾਂ ਮਰਦਾਨੇ ਨੂੰ ਪਤਾ ਲੈਣ ਲਈ ਭੇਜਿਆ, ਤਾਂ ਨਾਨਕ ਜੀ ਨੇ ਕਿਹਾ, "ਮਰਦਾਨਾ ਜੀ! ਜਾਉ ਰਾਜ਼ੀ ਖ਼ੁਸ਼ੀ ਦੀ ਖ਼ਬਰ ਦੇ ਕੇ ਫਿਰ ਵਾਪਸ ਜਲਦੀ ਸੁਲਤਾਨਪੁਰ ਆਉ।" ਮਾਤਾ ਪਿਤਾ ਨੂੰ ਖ਼ੁਸ਼ੀ ਦੀ ਖ਼ਬਰ ਦੱਸ ਕੇ ਮਰਦਾਨਾ ਵਾਪਸ ਪਰਤਿਆ। ਗੁਰੂ ਜੀ ਨੇ ਭੈਣ ਪਾਸੋਂ 20 ਰੁਪਏ ਲੈ ਕੇ ਮਰਦਾਨਾ ਜੀ ਨੂੰ ਕਿਹਾ, ਫਿਰੰਦੇ ਪਾਸੋਂ ਰਬਾਬ ਲੈ ਕੇ ਆਉ। ਫੁਰਮਾਣ ਹੋ.... ਇੰਜ ਕੀਤਾ :

## ਕੋਰੜਾ

## ਸੁੰਦਰ ਰਬਾਬ ਗੁਰਾਂ ਨੇ ਮੰਗਾਇਆ ਏ

1. ਭਿੱਜ ਕੇ ਪਿਆਰ ਵਿਚ ਬਾਣੀ ਗਾਉਣ ਲਈ।
ਗੀਤ ਤੇ ਸੰਗੀਤ ਵਾਲੀ ਸਾਂਝ ਪਾਉਣ ਲਈ।

ਮੀਰਜ਼ਾਦੇ ਤਾਈਂ ਹੁਕਮ ਸੁਣਾਇਆ ਏ।
ਸੁੰਦਰ ਰਬਾਬ ਗੁਰਾਂ ਨੇ ਮੰਗਾਇਆ ਏ।

2. ਥੋੜ੍ਹੀ ਦੂਰ ਰੱਬ ਦਾ ਪਿਆਰਾ ਰਹਿੰਦਾ ਏ।
ਪ੍ਰਭੂ ਜੀ ਦੇ ਨਾਮ ਦਾ ਸਹਾਰਾ ਲੈਂਦਾ ਏ।
ਨਾਮ ਹੈ ਫਿਰੰਦਾ ਗੁਰਾਂ ਨੇ ਅਲਾਇਆ ਏ।
ਸੁੰਦਰ ਰਬਾਬ ਗੁਰਾਂ ਨੇ ਮੰਗਾਇਆ ਏ।

3. ਜੀਹਦੇ 'ਚੋਂ ਆਵਾਜ਼ ਵਾਹਿਗੁਰੂ ਦਾ ਆਵੇਗਾ।
ਉਹੀ ਸਾਜ ਪ੍ਰਭੂ ਜੀ ਦੇ ਮਨ ਭਾਵੇਗਾ।
ਪਿੰਡ ਭਰੋਆਣਾ ਮੁਖ ਤੋਂ ਸੁਣਾਇਆ ਹੈ।
ਸੁੰਦਰ ਰਬਾਬ ਗੁਰਾਂ ਨੇ ਮੰਗਾਇਆ ਏ।

4. ਪੈਸੇ ਲੈ ਕੇ ਪੁੱਜਾ ਭਾਈ ਮਰਦਾਨਾ ਸੀ।
ਮਿਲ ਪਿਆ ਫਿਰੰਦਾ ਪੁਰਖ ਦਿਵਾਨਾ ਸੀ।
ਦੇਖ ਕੇ ਰਬਾਬ ਦਿਲ ਹਰਖਾਇਆ ਏ।
ਸੁੰਦਰ ਰਬਾਬ ਗੁਰਾਂ ਨੇ ਮੰਗਾਇਆ ਏ।

5. ਪਕੜੀ ਰਬਾਬ ਤੇ ਵਜਾਉਣ ਲੱਗ ਪਿਆ।
ਜਾਚਕ ਤੇ ਬੀ.ਏ. ਦੇਖ ਗਾਉਣ ਲੱਗ ਪਿਆ।
"ਨੂਰ" ਅਤੇ ਸੁਖੀਏ ਤਰਾਨਾ ਗਾਇਆ ਏ।
ਸੁੰਦਰ ਰਬਾਬ ਗੁਰਾਂ ਨੇ ਮੰਗਾਇਆ ਏ।

## ਕਬਿੱਤ

1. ਘੱਲ ਕੇ ਫਿਰੰਦੇ ਢਿੰਗ, ਰਬਾਬ ਮੰਗਾਇਆ ਪਹਿਲੇ,
ਆਪ ਹੀ ਸਿਖਾਇਆ, ਉਹਨੂੰ ਆਉਂਦਾ ਨਾ ਵਜਾਨਾ ਸੀ।
2. ਚਾਰ ਕੂੰਟ ਤਾਰ ਵੱਜੀ, ਜੰਗਲੀਂ ਪਹਾੜੀਂ ਥਲੀਂ,
ਸੁਣ ਹੋਇਆ ਪਾਰ ਰਿਹਾ ਆਵਣਾ ਨਾ ਜਾਨਾ ਸੀ।
3. ਕੌਡੇ ਜਿਹੇ ਕਾਬਰਾ ਤੇ ਬਾਬਰ ਜਿਹੇ ਜਾਬਰਾਂ,
ਸੱਜਣ ਜਿਹੇ ਠੱਗਾਂ ਨੇ ਸੁਣਿਆ ਤਰਾਨਾ ਸੀ।
4. ਬਾਬੇ ਦਾ ਰਬਾਬੀ, ਰਬ-ਆਬੀ ਭਿੰਨੀ ਤਾਰ ਜੀਹਦੀ,
ਨਾਮ ਮਰਦਾਨਾ, ਜੱਗ ਤਾਰਨੇ ਬਹਾਨਾ ਸੀ। (ਕਵੀ)



# ਪ੍ਰਸੰਗ ਨੰ: 2

# ਵਿਆਹ ਗੁਰੂ ਨਾਨਕ ਦੇਵ ਜੀ

ਰਾਇ ਭੋਇ ਦੀ ਤਲਵੰਡੀ ਦੇ ਹਾਕਮ ਰਾਇ ਬੁਲਾਰ ਜੀ ਦੀ ਬੇਟੀ, ਨਵਾਬ ਦੌਲਤ ਖ਼ਾਂ ਨਾਲ ਸੁਲਤਾਨਪੁਰ ਲੋਧੀ ਵਿਆਹੇ ਹੋਏ ਸਨ।

ਪਰਮਾਨੰਦ ਜੀ ਪਲਤਾ ਮਾਲ ਮਹਿਕਮੇ ਦੇ ਮਾਲ ਆਫੀਸਰ ਸਨ। ਇਹਨਾਂ ਦੀ ਨੌਕਰੀ ਇਹਨਾਂ ਦੇ ਬੇਟੇ ਜੈਰਾਮ ਨੂੰ ਮਿਲ ਗਈ। ਰਾਇ ਬੁਲਾਰ ਨੇ ਹੀ ਬੇਬੇ ਨਾਨਕੀ ਦਾ ਰਿਸ਼ਤਾ ਜੈ ਰਾਮ ਨਾਲ ਕਰਵਾ ਦਿੱਤਾ ਸੀ। ਜੈ ਰਾਮ ਜੀ ਦੀ ਜ਼ਮਾਨਤ ਤੇ ਹੀ ਗੁਰੂ ਨਾਨਕ ਜੀ ਨੂੰ ਮੋਦੀਖ਼ਾਨੇ ਦੀ ਨੌਕਰੀ ਮਿਲੀ ਸੀ। ਜੀਜਾ ਜੈ ਰਾਮ ਨੇ ਬਟਾਲਾ ਨਿਵਾਸੀ ਭਾਈ ਮੂਲ ਚੰਦ ਜੀ ਚੋਣਾ ਤੇ ਮਾਤਾ ਚੰਦੋ ਰਾਣੀ ਜੀ ਦੀ ਬੇਟੀ ਸੁਲਖਣੀ ਜੀ ਨਾਲ, ਪੰਡਤ ਨਿੱਧੇ ਰਾਹੀਂ ਰਿਸ਼ਤਾ ਪੱਕਾ ਕਰ ਦਿੱਤਾ ਸੀ।

ਜਦੋਂ ਵੇਈਂ ਨਦੀ ਵਾਲਾ ਕ੍ਰਿਸ਼ਮਾ ਵਾਪਰਿਆ ਤਾਂ ਜੈ ਰਾਮ ਜੀ ਨੇ ਬੇਬੇ ਨਾਨਕੀ ਜੀ ਨਾਲ ਸਲਾਹ ਕੀਤੀ ਕਿ ਆਪਾਂ ਨਾਨਕ ਦੀ ਸ਼ਾਦੀ ਕਰੀਏ, ਆਪੇ ਹੀ ਪ੍ਰੀਵਾਰ ਨਾਲ ਮੋਹ ਪੈ ਜਾਏਗਾ ਅਤੇ ਕਾਰੋਬਾਰ ਵੀ ਸੰਭਾਲ ਲਵੇਗਾ।

ਰਾਇ ਭੋਇ ਦੀ ਤਲਵੰਡੀ ਵਿਖੇ ਮਾਤਾ ਪਿਤਾ ਜੀ ਨਾਲ ਸਲਾਹ ਕੀਤੀ। ਪੰਡਤ ਨਿੱਧੇ ਨੂੰ ਬਟਾਲੇ ਭੇਜ ਕੇ ਭਾਦਰੋਂ ਸੁਦੀ ਸੱਤ (੭) ਸੰਮਤ ੧੫੪੪ ਬਿ: ਅਗਸਤ ਮਹੀਨਾ ਸੰਨ 1487 ਈ. ਨੂੰ ਵਿਆਹ ਦਾ ਦਿਨ ਪੱਕਾ ਕੀਤਾ। ਮਾਤਾ ਪਿਤਾ ਜੀ ਤਲਵੰਡੀ ਤੋਂ ਸੁਲਤਾਨਪੁਰ ਆਏ। ਮਹਿਤਾ ਕਾਲੂ ਜੀ ਦਾ ਜੱਦੀ ਪਿੰਡ ਪੱਠੇਵਿੰਡ ਤੋਂ ਦਾਦਾ ਸ਼ਿਵਰਾਮ ਜੀ ਦਾਦੀ ਬਨਾਰਸੀ ਤੇ ਚਾਚਾ ਲਾਲ ਚੰਦ ਵੀ ਪ੍ਰੀਵਾਰ ਸਮੇਤ ਪਹੁੰਚ ਗਏ।

ਡੇਹਰਾ ਚਾਹਲ (ਲਾਹੌਰ) ਤੋਂ ਨਾਨਕਾ ਪ੍ਰੀਵਾਰ ਨਾਨਾ ਰਾਮ ਜੀ, ਨਾਨੀ ਭਿਰਾਈ ਜੀ, ਮਾਮਾ ਕ੍ਰਿਸ਼ਨ ਜੀ, ਨਾਨਕੀ-ਛੱਕ ਲੈ ਕੇ ਪਹੁੰਚ ਗਏ। ਰਾਇ ਬੁਲਾਰ ਜੀ, ਨਵਾਬ ਦੌਲਤ ਖ਼ਾਂ, ਭਾਈ ਪਰਮਾਨੰਦ ਜੀ, ਜੀਜਾ ਜੈ ਰਾਮ ਨੇ ਦੋਸਤ ਮਿੱਤਰ ਬੁਲਾਏ, ਮਾਲ ਮਹਿਕਮੇ ਦਾ ਸਾਰਾ ਸਟਾਫ, ਪਿੰਡਾਂ ਦੇ ਪਤਵੰਤੇ, ਮੋਹਤਬਰ ਤੇ ਦਾਨਸ਼ਮੰਦ ਪੁੱਜੇ। ਬੜੀ ਹੀ ਸੱਜ ਧੱਜ ਨਾਲ ਬਰਾਤ ਦੀ ਤਿਆਰੀ ਹੋ- ਇੰਜ ਹੋਈ :

## ਸਾਕਾ

1. ਚੜ੍ਹੀ ਬਰਾਤ ਹਜ਼ੂਰ ਦੀ, ਕਰ ਛੱਟ ਤਿਆਰੇ।
2. ਵਾਜੇ ਗਾਜੇ ਵੱਜਦੇ, ਖ਼ੁਸ਼ ਨੇ ਨਰ ਨਾਰੇ।
3. ਜੈ ਰਾਮ ਨੇ ਲੈ ਲਏ, ਨਾਲ ਦੋਸਤ ਸਾਰੇ।
4. ਰਿਸ਼ਤੇਦਾਰ ਸੁਹਾਂਵਦੇ, ਜਾਵਣ ਬਲਿਹਾਰੇ।
5. ਸਾਧੂ ਸੰਤ ਮਹਾਤਮਾ, ਕਈ ਰੱਬ ਦੇ ਪਿਆਰੇ।
6. ਤੁਰਨ ਲੱਗੇ ਨੇ "ਨੂਰ" ਜੀ ਸਭ ਗੁਰੂ ਸੁਵਾਰੇ।

ਯਾਦ ਰਹੇ :- ਕੁਝ ਕੁ ਇਤਿਹਾਸ ਤੋਂ ਬਿਲਕੁਲ ਅਨਜਾਣ ਲੋਕ ਇਹ ਕਹਿੰਦੇ ਸੁਣੇ ਗਏ ਕਿ ਗੁਰੂ ਨਾਨਕ ਦੇਵ ਜੀ ਦੀ ਬਰਾਤ ਵਿਚ ਆਮ ਸਧਾਰਨ ਲੋਕ ਤੇ ਸਾਧੂ ਸੰਤ ਇਕੱਤਰ ਹੋਏ, ਤਾਂ ਹੀ ਕੱਚੀ ਕੰਧ ਹੇਠ ਬਿਠਾਇਆ ਸੀ, ਇਹ ਗੱਲ ਬਿਲਕੁਲ ਨਿਰਮੂਲ ਹੈ। ਸਾਡੇ ਬੇਟੇ ਦੀ ਬਰਾਤ ਹੋਵੇ, ਅਸੀਂ ਕਿਸੇ ਆਮ ਜੇਹੇ ਆਦਮੀ ਨੂੰ ਨਾਲ ਲੈ ਕੇ ਜਾਵਾਂਗੇ? ਨਹੀਂ ? ਜਿਥੇ ਸਾਰਾ ਪ੍ਰੀਵਾਰ ਤੇ ਰਿਸ਼ਤੇਦਾਰ ਪੜ੍ਹੇ ਲਿਖੇ ਹੋਣ, ਉਥੇ ਕੋਈ ਸਾਦ ਮੁਰਾਦਾ ਤੇ ਸਾਧਾਰਨ ਆਦਮੀ ਕਿਵੇਂ ਸ਼ਾਮਲ ਹੋਏਗਾ। ਨਵਾਬ ਦੌਲਤ ਖ਼ਾਂ ਉਸ ਦੇ ਦਰਬਾਰੀ ਤੇ ਸਾਰੇ ਅਹਿਲਕਾਰ ਸ਼ਾਮਲ ਸਨ।

ਖ਼ੁਸ਼ੀਆਂ ਦੇ ਵਾਜੇ ਗਾਜੇ ਤੇ ਸ਼ਹਿਨਾਈਆਂ ਵੱਜ ਰਹੀਆਂ ਸਨ। ਭੈਣ ਨਾਨਕੀ ਨੇ ਸ਼ਗਨ ਮਨਾਏ, ਵਾਗਾਂ ਗੁੰਦੀਆਂ, ਸਖੀਆਂ ਨੂੰ ਸਾਥ ਲੈ ਕੇ ਘੋੜੀਆਂ ਗਾਈਆਂ ਤੇ ਰਵਾਨਗੀ ਦੀ ਅਰਦਾਸ ਹੋ- ਇੰਜ ਕਰਦੇ ਨੇ :

## ਛੰਦ ਘੋੜੀ

## ਨਾਨਕ ਵੀਰਾ ਵੇ ਘੜੀ ਸ਼ਗਨਾਂ ਦੀ ਆਈ

1.

ਘੋੜੀ ਗਾਈ ਜਾ ਨਾਨਕ ਪਿਆਰੇ ਦੀ,
ਮਾਂ ਤ੍ਰਿਪਤਾ ਦੀ ਅੱਖ ਦੇ ਤਾਰੇ ਦੀ,
ਮਹਿਤਾ ਕਾਲੂ ਦੇ ਰਾਜ ਦੁਲਾਰੇ ਦੀ, ਖ਼ੁਸ਼ੀ ਹੋਈ ਏ ਸੁਵਾਈ,
ਨਾਨਕ ਵੀਰਾ ਵੇ ਦੇ ਜਾ ਵਾਗ ਗੁੰਦਾਈ, ਸੋਹਣਿਆ ਵੇ ਘੜੀ ਸ਼ਗਨਾਂ ਦੀ ਆਈ।

2.

ਅੱਜ ਸੋਨ ਸਵੇਰਾ ਚੜ੍ਹਿਆ ਏ,
ਚੰਦ ਭਾਨ ਬੂਹੇ 'ਤੇ ਖੜਿਆ ਏ, ਪੱਲਾ ਵੱਡੀ ਭੈਣ ਨੇ ਫੜਿਆ ਏ।
ਮਾਂ ਪਿਉ ਹਮਸਾਈ, ਨਾਨਕ ਵੀਰਾ ਵੇ.........

3.

ਤੇਰੇ ਸੇਹਰੇ 'ਚ ਗੁੰਦੀਆਂ ਕਲੀਆਂ ਨੇ,
ਗੀਤ ਗਾਉਣ ਅਪੱਸ਼ਰਾਂ ਖਲੀਆਂ ਨੇ, ਰੂਹਾਂ ਅਰਸ਼ ਕੁਰਸ਼ ਦੀਆਂ ਰਲੀਆਂ ਨੇ।
ਅੱਜ ਹੋਈ ਰੁਸ਼ਨਾਈ, ਨਾਨਕ ਵੀਰਾ ਵੇ.........

4.

ਜੰਞ ਤੁਰਨ ਲੱਗੀ ਸਰਦਾਰਾਂ ਦੀ,
ਵੱਡੇ ਛੋਟੇ ਵੀਰ ਦਿਲਦਾਰਾਂ ਦੀ, ਪਵੇ ਮਹਿਕ ਜਿਵੇਂ ਗੁਲਜ਼ਾਰਾਂ ਦੀ।
ਤੱਕ ਰਹੀ ਲੋਕਾਈ, ਨਾਨਕ ਵੀਰਾ ਵੇ.........

5.

ਜੰਞ ਸੱਧਰਾਂ ਲੈ ਕੇ ਜਾਵੇਂ ਜੀ,
ਖ਼ੁਸ਼ੀ ਪਰਤ ਕੇ ਆਵੇ ਜੀ, ਜੋੜਾ ਵੀਰੇ ਦਾ ਖੂਬ ਸੁਹਾਵੇ ਜੀ,
ਕਰੇ ਭੈਣ ਦੁਆਈ, ਨਾਨਕ ਵੀਰਾ ਵੇ.........

6.

ਸੇਹਰਾ ਵੀਰੇ ਦਾ "ਨੂਰ" ਬਨਾਉਣਾ ਏ,
ਜਾਚਕ ਤੇ ਥੀਏ ਗਾਉਣਾ ਏ, ਸੁਖੀਏ ਨੇ ਸਾਜ ਵਜਾਉਣਾ ਏ,
ਗੂੰਜੇ ਸ਼ਹਿਨਾਈ, ਨਾਨਕ ਵੀਰਾ ਵੇ ਘੜੀ ਸ਼ਗਨਾਂ ਦੀ ਆਈ,
ਸੋਹਣਿਆਂ ਵੇ, ਦੇ ਜਾ ਵਾਗ ਗੁੰਦਾਈ।

ਪਿਆਰੇ ਖ਼ਾਲਸਾ ਜੀ ! ਉਹ ਸਮਾਂ ਕਿਤਨਾ ਸੁਹਾਵਣਾ ਤੇ ਬਖਤਾਵਰ ਹੋਵੇਗਾ, ਜਦੋਂ ਭੈਣ ਨਾਨਕੀ ਜੀ ਆਖਦੇ ਸਨ, "ਹੇ ਪਰਮਾਤਮਾ ਜੀ ! ਮੇਰੇ ਪਿਆਰੇ ਅਤੇ ਚੰਦ ਨਾਲੋਂ ਸੋਹਣੇ ਵੀਰ ਦੀ ਜਨੇਤ ਸੋਹਣੇ ਅਤੇ ਸਿਆਣੇ ਸਰਦਾਰਾਂ ਨਾਲ ਸ਼ੋਭਾ ਪਾ ਰਹੀ ਏ। ਬਰਾਤ ਰਾਜ਼ੀ ਖ਼ੁਸ਼ੀ ਜਾਵੇ ਅਤੇ ਰੀਝਾਂ ਚਾਅ ਲੈ ਕੇ ਵਾਪਸ ਪਰਤ ਕੇ ਆਵੇ। ਹੇ ਪ੍ਰਭੂ ਜੀ ! ਰਸਤੇ ਵਿਚ ਜਾਂਦਿਆਂ-ਜਾਂਦਿਆਂ ਆਪਣਾ ਨਾਮ ਜਪਾਉਣਾ।"

ਸਿਆਣੇ ਭੈਣ ਜੀ ਇੰਜ ਅਰਦਾਸਾਂ ਕਰਕੇ ਰੱਬ ਦਾ ਸ਼ੁਕਰ ਮਨਾ ਰਹੇ ਸਨ। ਖ਼ੂਬਸੂਰਤ ਰੱਥਾਂ ਉਪਰ ਬਰਾਤ ਦੀ ਰਵਾਨਗੀ ਹੋਈ। ਸੁਲਤਾਨਪੁਰ ਤੋਂ ਰਵਾਨਾ ਹੋ ਕੇ ਬਾਬੇ ਬਕਾਲੇ ਦੇ ਰਸਤੇ ਥਾਣੀਂ, ਬਟਾਲੇ ਸ਼ਹਿਰ ਪੁੱਜੀ ਏ। ਭਾਈ ਮੂਲ ਚੰਦ ਜੀ ਨੇ ਜਦੋਂ ਚੰਦ ਨਾਲੋਂ ਸੋਹਣੇ ਦਾਮਾਦ ਤੇ ਰਾਜੇ ਮਹਾਰਾਜੇ ਬਰਾਤੀਆਂ ਦੇ ਦੀਦ ਕੀਤੇ ਤਾਂ ਪ੍ਰਭੂ ਜੀ ਦਾ ਸ਼ੁਕਰਾਨਾ ਹੇ- ਇੰਜ ਕਰਦਾ ਏ :

## ਬੈਂਤ

1. ਮੂਲ ਚੰਦ ਨੇ ਰੱਬ ਦਾ ਸ਼ੁਕਰ ਕੀਤਾ,
ਘਰ ਵਿਚ ਖ਼ੁਸ਼ੀ ਦਾ ਕਾਜ ਰਚਾਇਆ ਏ।
2. ਟੋਟਾ ਜਿਗਰ ਦਾ ਧੀ ਸੁਲੱਖਣੀ ਨੂੰ,
ਨਾਨਕ ਗੁਰੂ ਪਰਨਾਉਣ ਲਈ ਆਇਆ ਏ।
3. ਸੇਵਾ ਚਾਵਾਂ ਨਾਲ ਕੀਤੀ ਬਰਾਤੀਆਂ ਦੀ,
ਹਿਰਦਾ ਖ਼ੁਸ਼ੀ ਵਿਚ ਬੜਾ ਹਰਖਾਇਆ ਏ।
4. ਭਾਰ ਫ਼ਰਜ਼ਾਂ ਦਾ ਸਿਰੋਂ ਉਤਾਰਨੇ ਲਈ,
ਸਮਾਂ "ਨੂਰ" ਜੀ ਅੱਜ ਸੁਹਾਇਆ ਏ।

ਮੂਲ ਚੰਦ ਤੇ ਬੀਬੀ ਚੰਦੋ ਰਾਣੀ ਦੀ ਬੇਟੀ ਸੁਲੱਖਣੀ ਜੀ ਦੀ ਬਰਾਤ ਦੀ ਵਡਿਆਈ ਆਏ ਹੋਏ ਰਿਸ਼ਤੇਦਾਰਾਂ, ਦੋਸਤਾਂ, ਮਿੱਤਰਾਂ, ਇਲਾਕਾ ਨਿਵਾਸੀਆਂ ਤੇ ਸ਼ਹਿਰ ਵਾਲਿਆਂ ਨੇ ਜੀਅ ਭਰ ਕੇ ਕੀਤੀ ਕਿ ਇਤਨੀ ਸੱਜ ਧੱਜ ਵਾਲੀ ਬਰਾਤ ਬਟਾਲੇ ਸ਼ਹਿਰ ਵਿਚ ਪਹਿਲੀ ਵਾਰ ਆਈ ਹੈ। ਬਰਾਤ ਦੀ ਟਹਿਲ ਸੇਵਾ ਕਰਨ ਵਿਚ ਭਾਈ ਮੂਲ ਚੰਦ ਨੇ ਕੋਈ ਕਸਰ ਬਾਕੀ ਨਾ ਛੱਡੀ। ਰਾਤਰੀ ਦੇ ਸਾਏ ਵਿਚ ਵੇਦੀ ਸਜਾਈ ਗਈ ਅਗਨੀ ਪ੍ਰਚੰਡ ਕਰਕੇ, ਸਮੱਗਰੀ ਜਲਾ ਕੇ, ਵੇਦ ਬਾਣੀ ਦੇ ਸ਼ਬਦ ਪੜ੍ਹੇ ਜਾਣਗੇ। ਜਦੋਂ ਲਾਵਾਂ ਫੇਰੇ ਕਰਨ ਦਾ ਸਮਾਂ ਨਜ਼ਦੀਕ ਆਇਆ ਤਾਂ, ਗੁਰਦੇਵ ਜੀ ਨੇ ਕਿਹਾ, "ਅਸੀਂ ਅਗਨੀ ਦੁਵੇਰੇ ਪਰਕਰਮਾਂ ਨਹੀਂ ਕਰਨੀਆਂ, ਪਰਮਾਤਮਾ ਨੂੰ ਵਿਚੋਲਗੀ ਵਿਚ ਪਾਉਣਾ ਚਾਹੀਦਾ ਹੈ।"

ਯਾਦ ਰੱਖਣਾ ! ਜਦੋਂ ਪੰਡਤ ਹਰਦਿਆਲ ਜੀ ਜਨੇਊ ਪਾਉਣ ਲੱਗੇ ਸਨ ਤਾਂ ਨਾਨਕ ਜੀ ਨੇ ਇਨਕਾਰ ਕਰ ਦਿੱਤਾ ਸੀ। ਪ੍ਰੋਹਤ ਨੇ ਕਿਹਾ ਸੀ ਸੂਤ ਦਾ ਨਹੀਂ ਤਾਂ ਉੱਨ ਜਾਂ ਪਸ਼ਮੀਨੇ ਦਾ ਪਹਿਨ ਲਵੋ, ਪਰ ਗੁਰੂ ਜੀ ਨੇ ਕਿਹਾ ਸੀ :

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥** (ਅੰਗ ੪੭੧)

ਪੰਡਤ ਜੀ ਨੇ ਪੁੱਛਿਆ, ਆਪ ਜੀ ਦਾ ਲਾਵਾਂ ਫੇਰਿਆਂ ਬਾਰੇ ਕੀ ਵਿਚਾਰ ਹੈ ? ਤਾਂ ਸਤਿਗੁਰ ਜੀ ਫੁਰਮਾਨ ਹੋ...ਇੰਜ ਕਰਦੇ ਨੇ :

## ਕਲੀ

1. ਸੋਹਣੇ ਮੁੱਖੜੇ ਵਿਚੋਂ ਬੋਲੇ ਪਿਆਰੇ ਨਾਨਕ ਜੀ,
ਏਦਾਂ ਅਸੀਂ ਪੰਡਤ ਜੀ ਨਹੀਂ ਆਨੰਦ ਕਰਾਉਣਾ।

2. ਸਾਰੀ ਦੁਨੀਆਂ ਵਿਚੋਂ ਉੱਤਮ ਧਰਮ ਗ੍ਰਹਿਸਤੀ ਦਾ,
ਇਸ ਨੂੰ ਧਾਰਨ ਲੱਗਿਆਂ ਰੱਬ ਵਿਚੋਲਾ ਪਾਉਣਾ।
3. ਇਹ ਜੋ ਦੇਵ ਬੈਸੰਤਰ ਰੱਬ ਦੇ ਭਉ ਵਿਚ ਚਲਦਾ ਏ,
ਉਸ ਅਕਾਲ ਪੁਰਖ ਨਾਲ ਅਸਾਂ ਨੇ ਚਿੱਤ ਲਗਾਉਣਾ।
4. ਲਾਵਾਂ ਫੇਰੇ ਸਾਡੇ ਗੁਰ ਮੰਤਰ ਨਾਲ ਹੋਵਣਗੇ,
ਧੁਰ ਕੀ ਬਾਣੀ ਸਾਰੇ ਜੱਗ ਨੂੰ ਹੈ ਰੁਸ਼ਨਾਉਣਾ।
5. ਲਿਖ ਕੇ ਮੰਤਰ ਮੂਲ ਸਜਾਉਣਾ ਚੰਦਨ ਚੌਂਕੀ ਤੇ,
ਕਰਕੇ ਪਰਕਰਮਾ ਤੇ ਚਰਨੀਂ ਸੀਸ ਨਿਵਾਉਣਾ।
6. ਹੋਇਆ ਵਿਚ ਬਟਾਲੇ ਅਨੰਦ "ਨੂਰ" ਜੀ ਨਾਨਕ ਦਾ,
ਅਗਸ਼ੋਂ ਦੇਵ ਰੂਹਾਂ ਨੇ ਦੇਣ ਵਧਾਈਆਂ ਆਉਣਾ।

ਖਾਲਸਾ ਜੀ ! ਯਾਦ ਰੱਖਣਾ, ਵਿਆਹ ਤੋਂ ਪਹਿਲਾਂ ਸਤਿਗੁਰੂ ਜੀ ਵੇਈਂ ਨਦੀ ਦਾ ਕੌਤਕ ਰਚਾ ਕੇ, ਪ੍ਰਭੂ ਦੇ ਦਰ ਦੀ ਸਿਫਤ ਸਾਲਾਹ ਕਰਕੇ ਗੁਰ-ਮੰਤਰ ਤੇ ਮੂਲ-ਮੰਤਰ ਲੈ ਆਏ ਸਨ। ਹਜ਼ੂਰ ਨੇ ਹੁਕਮ ਕਰਕੇ ਸੁੰਦਰ ਚੌਂਕੀ ਮੰਗਵਾਈ, ਉਪਰ ਸੁੰਦਰ ਦੁਸ਼ਾਲੇ ਸਜਾਏ ਗਏ, ਮੂਲ-ਮੰਤਰ ਲਿਖ ਕੇ ਸਜਾਇਆ ਗਿਆ, ਉਸ ਦੇ ਉਦਾਲੇ ਗੁਰਦੇਵ ਜੀ ਅਤੇ ਸੁਲੱਖਣੀ ਜੀ ਦੇ ਲਾਵਾਂ ਫੇਰੇ ਹੋਏ। ਸਿੱਖ ਜਗਤ ਦਾ ਇਹ ਸਭ ਤੋਂ ਪਹਿਲਾ ਅਨੰਦ ਕਾਰਜ ਹੈ ਜੋ ਕਿ ਗੁਰਮਤਿ ਅਨੁਸਾਰ ਬਟਾਲੇ ਸ਼ਹਿਰ ਵਿਚ ਹੋਇਆ। ਰਾਏ ਬੁਲਾਰ ਜੀ ਤੇ ਨਵਾਬ ਦੌਲਤ ਖ਼ਾਂ ਦੇਖ ਕੇ ਬੜੇ ਹੀ ਪ੍ਰਸੰਨ ਹੋਏ।

ਪਹਿਲੇ ਸਮੇਂ ਅੰਮ੍ਰਿਤ ਵੇਲੇ ਵਿਆਹ ਹੁੰਦੇ ਸਨ ਤੇ ਲੋਕ ਕਹਿੰਦੇ ਸਨ ਕਿਤੇ ਦਿਨ ਨਾ ਚੜ੍ਹ ਜਾਏ, ਤੇ ਅੱਜ ਕੱਲ ਇਹ ਫਿਕਰ ਹੁੰਦਾ ਹੈ ਕਿਤੇ ਰਾਤ ਨਾ ਪੈ ਜਾਏ।

ਖੈਰ ! ਲਾਵਾਂ ਫੇਰਿਆਂ ਉਪਰੰਤ ਸੁਲੱਖਣੀ ਜੀ ਦੀਆਂ ਵੱਡੀਆਂ ਤੇ ਛੋਟੀਆਂ ਭੈਣਾਂ ਨੇ ਰਲ ਕੇ, ਆਪਣੇ ਜੀਜੇ ਨਾਨਕ ਜੀ ਨੂੰ ਹਾਸਾ ਮਖ਼ੌਲ ਕਰਨਾ ਚਾਹਿਆ। ਵਿਆਹ ਸ਼ਾਦੀ ਦੇ ਮੌਕੇ ਹੱਸਣਾ ਖੇਡਣਾ ਪੁਰਾਤਨ ਸਮਿਆਂ ਦਾ ਇਕ ਵਿਸ਼ੇਸ਼ ਰਿਵਾਜ ਸੀ। ਇਕ ਬਹੁਤ ਪੁਰਾਤਨ ਤੇ ਖਸਤਾ ਹਾਲਤ ਦੀ ਕੰਧ ਨਜ਼ਦੀਕ ਮੰਜਾ ਸਜਾ ਕੇ ਨੀਂਗਰ ਨਾਨਕ ਜੀ ਨੂੰ ਬਿਠਾਇਆ ਗਿਆ। ਭਾਵਨਾ ਇਹ ਸੀ ਕਿ ਜਦੋਂ ਕੱਚੀ ਕੰਧ ਦੀ ਇੱਟ ਨਾਨਕ ਜੀ ਉਪਰ ਡਿੱਗੇਗੀ ਤਾਂ ਸਾਡਾ ਹਾਸਾ ਮਜ਼ਾਕ ਹੋ ਜਾਏਗਾ। ਕਰਨੀ ਕਰਤਾਰ ਦੀ ਐਸੀ ਹੋਈ ਕਿ ਜਦੋਂ ਨਾਨਕ ਜੀ ਪਲੰਘ 'ਤੇ ਬੈਠੇ ਸਨ ਤਾਂ ਇਕ ਬਜ਼ੁਰਗ ਮਾਤਾ ਜੀ ਨਜ਼ਦੀਕ ਦੀ ਗੁਜ਼ਰੇ ਤੇ ਚੰਦ ਨਾਲੋਂ ਸੋਹਣੇ ਲਾੜੇ ਨੂੰ ਦੇਖ ਕੇ, ਮਾਤਾ ਜੀ ਉੱਠ ਜਾਣ ਦੀ ਪ੍ਰੇਰਨਾ ਕਰਦੇ ਨੇ, ਤਾਂ ਗੁਰੂ ਜੀ ਅੱਗੋਂ ਉੱਤਰ ਇੰਜ ਦੇਂਦੇ ਨੇ :

ਸੁਆਲ ਜੁਆਬ ਸੁਣੋ :

## ਮਾਹੀਆ

1. ਮਾਤਾ ਅਰਜ਼ ਗੁਜ਼ਾਰੀ ਏ,
ਕੰਧ ਕਿਤੇ ਡਿੱਗ ਨਾ ਪਵੇ, ਮੰਨੋ ਅਰਜ਼ ਹਮਾਰੀ ਏ।

2. ਬੋਲੇ ਨਾਨਕ ਪਿਆਰੇ ਜੀ-
ਚਾਰ ਜੁੱਗ ਕਾਇਮ ਰਹੇਗੀ, ਮੁਖੋਂ ਬਚਨ ਉਚਾਰੇ ਜੀ।

3. ਇਹਨਾਂ ਬਣਤ ਬਣਾਈ ਏ,
ਸੁੱਖਾਂ ਲੱਧੇ ਨੀਂਗਰ 'ਤੇ ਜਾਣੀ ਕੰਧ ਇਹ ਗਿਰਾਈ ਏ।

4. ਇਹ ਵਾਰਤਾ ਮਹਾਨੀ ਏਂ-
ਦੁਨੀਆਂ ਨੂੰ ਯਾਦ ਰਹੇਗੀ ਸਾਡੇ ਵਿਆਹ ਦੀ ਨਿਸ਼ਾਨੀ ਏ।

5. ਕੀਤਾ ਬੱਚੀਆਂ ਨੇ ਕਾਰਾ ਏ-
ਕਰਨ ਲਈ ਮਜ਼ਾਕ ਤੁਸਾਂ ਨੂੰ ਖੇਲ ਖੇਲਿਆ ਨਿਆਰਾ ਏ।

6. ਸਾਡਾ ਰਾਖਾ ਹੈ ਦਾਤਾਰ ਗੁਰੂ-
ਜੁੱਗੋ ਜੁੱਗ ਜੀਊਣ ਬੱਚੀਆਂ ਕਹਿੰਦੇ "ਨੂਰ" ਨਿਰੰਕਾਰ ਗੁਰੂ।

ਸਤਿਗੁਰ ਜੀ ਜਦੋਂ ਸੰਗਲਾਦੀਪ ਗਏ ਸਨ ਤਾਂ ਉਥੋਂ ਦੇ ਰਾਜੇ ਸ਼ਿਵਨਾਭ ਦੇ ਕਹਿਣ ਅਨੁਸਾਰ ਕੁਝ ਲੜਕੀਆਂ ਨੇ ਮਖ਼ੌਲ ਕਰਨੇ ਚਾਹੇ ਸੀ, ਤਾਂ ਗੁਰੂ ਜੀ ਨੇ ਪੁੱਤਰੀਆਂ ਕਹਿ ਕੇ ਸਤਿਕਾਰ ਦਿੱਤਾ ਸੀ।

***ਗਾਛਹੁ ਪੁਤ੍ਰੀ ਰਾਜ ਕੁਆਰਿ ॥ ਨਾਮੁ ਭਣਹੁ ਸਚੁ ਦੋਤੁ ਸਵਾਰਿ ॥***

(ਅੰਗ ੧੧੮੭)

ਮਾਤਾ ਜੀ ਨੇ ਕਿਹਾ, "ਬੇਟਾ ! ਕੰਧ ਪੁਰਾਤਨ ਹੈ, ਤੁਸੀਂ ਏਥੋਂ ਉਠ ਜਾਉ, ਕਿਤੇ ਕੋਈ ਅਨਰਥ ਨਾ ਵਾਪਰ ਜਾਏ।" ਤਾਂ ਗੁਰਦੇਵ ਨੇ ਕਿਹਾ, "ਮਾਤਾ ਜੀ ! ਗ੍ਰਿਹਸਤ ਮਾਰਗ ਦੀ ਉੱਤਮਤਾ ਨੂੰ ਦਰਸਾਉਣ ਵਾਸਤੇ ਇਹ ਕੱਚੀ ਕੰਧ ਰਹਿੰਦੀ ਦੁਨੀਆਂ ਤੀਕ ਸਲਾਮਤ ਰਹੇਗੀ। ਇਹ ਸਾਡੇ ਅਨੰਦ ਕਾਰਜ ਦੀ ਪਵਿੱਤਰ ਨਿਸ਼ਾਨੀ ਹੈ।"

ਪਿਆਰੇ ਖ਼ਾਲਸਾ ਜੀ ! ਯਾਦ ਰਹੇ, ਪਵਿੱਤਰ ਕੰਧ ਅੱਜ ਵੀ ਮੌਜੂਦ ਹੈ ਔਰ ਗ੍ਰਿਹਸਤ ਮਾਰਗ ਦੀ ਵਿਸ਼ੇਸ਼ਤਾਈ ਨੂੰ ਦਰਸਾ ਰਹੀ ਹੈ। ਸਾਲਾਨਾ ਵਿਆਹ ਪੁਰਬ ਸਮੇਂ ਦੇਸ਼ ਅਤੇ ਵਿਦੇਸ਼ਾਂ ਤੋਂ ਗੁਰਮੁਖ ਪਿਆਰੇ ਪੁੱਜ ਕੇ ਗੁਰਦੇਵ ਜੀ ਨੂੰ ਨਤ-ਮਸਤਕ ਹੁੰਦੇ ਹਨ। ਬਟਾਲਾ ਸ਼ਹਿਰ ਅਤੇ ਆਸ ਪਾਸ ਇਲਾਕਾ ਨਿਵਾਸੀ ਸੰਗਤਾਂ ਆਏ ਗੁਰਸਿੱਖਾਂ ਦੀ ਭਰਪੂਰ ਸੇਵਾ

ਕਰਕੇ ਆਪਣੇ ਧੰਨ ਭਾਗ ਸਮਝਦੀਆਂ ਹਨ। ਬਰਾਤ ਵਾਪਸ ਸੁਲਤਾਨਪੁਰ ਲੋਧੀ ਪਰਤੀ। ਉਸ ਵੇਲੇ ਨਾਨਕੀ ਜੀ ਅਤੇ ਸਖੀਆਂ ਨੇ ਸ਼ਗਨਾਂ ਦੇ ਗੀਤ ਗਾਏ। ਮਹਿਤਾ ਕਾਲੂ ਜੀ, ਮਾਤਾ ਤ੍ਰਿਪਤਾ ਜੀ ਪ੍ਰਭੂ ਦਾ ਸ਼ੁਕਰਾਨਾ ਹੇ...ਇੰਜ ਕਰਦੇ ਨੇ :

## ਫੋਕ ਛੰਦ

1.

ਸਖੀਆਂ ਨੇ ਗੀਤ ਗਾਵਿਆ ਵਾਰਨ ਲਈ ਪਾਣੀ ਨੂੰ।
ਮੁੱਖੜੇ ਤੋਂ ਪੜ੍ਹਦੇ ਸਤਿਗੁਰ ਨਾਨਕ ਗੁਰਬਾਣੀ ਨੂੰ।
ਨਾਨਕ ਤੇ ਸ੍ਰੀ ਸੁਲਖਣੀ, ਸੋਭਾ ਪਏ ਪਾਉਂਦੇ ਨੇ।
ਤ੍ਰਿਪਤਾ ਤੇ ਮਹਿਤਾ ਕਾਲੂ ਖ਼ੁਸ਼ੀਆਂ ਮਨਾਉਂਦੇ ਨੇ।
ਵਾਹਿਗੁਰੂ ਸ਼ੁਕਰ ਹੈ ਤੇਰਾ।

2.

ਸ਼ਗਨਾਂ ਦੇ ਸਮੇਂ ਨਾਨਕੀ ਚਾਵਾਂ ਨਾਲ ਗਾਉਂਦੇ ਸੀ।
ਸੱਧਰਾਂ ਸੰਪੂਰਨ ਹੋਈਆਂ ਰੱਬ ਨੂੰ ਧਿਆਉਂਦੇ ਸੀ।
ਜੁੱਗਾਂ ਤਕ ਰਹਿਣ ਸਲਾਮਤ ਮੁਖੋਂ ਅਲਾਉਂਦੇ ਨੇ।
ਤ੍ਰਿਪਤਾ ਤੇ ਮਹਿਤਾ ਕਾਲੂ ਖ਼ੁਸ਼ੀਆਂ ਮਨਾਉਂਦੇ ਨੇ।
ਵਾਹਿਗੁਰੂ ਸ਼ੁਕਰ ਹੈ ਤੇਰਾ।

3.

ਸੁਖਾਂ ਦੀਆਂ ਘੜੀਆਂ ਮਾਲਕਾ ਹਰ ਇਕ 'ਤੇ ਆਉਣ ਸਦਾ।
ਬਣ ਜਾਏ ਇਕ ਜੋਤ ਦੋਹਾਂ ਦੀ, ਜੱਗ ਵਿਚ ਰੁਸ਼ਨਾਉਣ ਸਦਾ।
ਜਿਨ੍ਹਾਂ ਪੁੰਨ ਮੋਤੀ ਕੀਤੇ ਰੀਝਾਂ ਹੰਢਾਉਂਦੇ ਨੇ।
ਤ੍ਰਿਪਤਾ ਤੇ ਮਹਿਤਾ ਕਾਲੂ ਖ਼ੁਸ਼ੀਆਂ ਮਨਾਉਂਦੇ ਨੇ।
ਵਾਹਿਗੁਰੂ ਸ਼ੁਕਰ ਹੈ ਤੇਰਾ।

4.

ਧਰਤੀ ਸੁਲਤਾਨਪੁਰੇ ਦੀ ਖਿੜ ਖਿੜ ਕੇ ਹੱਸਦੀ ਏ।
ਹੋ ਗਏ ਨੇ ਭਾਗ ਸੁਵੱਲੇ ਦੁਨੀਆਂ ਨੂੰ ਦੱਸਦੀ ਏ।
'ਨੂਰ' ਮਨਜੀਤ ਤੇ ਜਾਚਕ ਪਿਆਰ ਨਾਲ ਗਾਉਂਦੇ ਨੇ।
ਤ੍ਰਿਪਤਾ ਤੇ ਮਹਿਤਾ ਕਾਲੂ ਖ਼ੁਸ਼ੀਆਂ ਮਨਾਉਂਦੇ ਨੇ।
ਵਾਹਿਗੁਰੂ ਸ਼ੁਕਰ ਹੈ ਤੇਰਾ।

# ਪ੍ਰਸੰਗ ਨੰ: 3

# ਸ੍ਰੀ ਗੁਰੂ ਨਾਨਕ ਦੇਵ ਜੀ ਬਗਦਾਦ ਵਿਚ

ਸਊਦੀ ਅਰਬ ਦੇਸ਼ ਦਾ ਪ੍ਰਸਿੱਧ ਅਤੇ ਇਤਿਹਾਸਕ ਸ਼ਹਿਰ ਹੈ ਮੱਕਾ, ਜਿੱਥੇ ਹਜ਼ਰਤ ਮੁਹੰਮਦ ਸਾਹਿਬ ਜੀ ਦਾ ਆਗਮਨ ਹੋਇਆ। ਇਥੋਂ ਦੇ ਕਾਜ਼ੀ ਰੁਕਨਦੀਨ ਅਤੇ ਹਾਜੀਆਂ ਨੂੰ ਸੱਚ ਦਾ ਸੰਦੇਸ਼ ਦੇ ਕੇ ਗੁਰਦੇਵ ਜੀ ਨੇ ਨਦਰੀ-ਨਦਰ ਨਿਹਾਲ ਕੀਤਾ। ਇਥੋਂ ਦੇ ਮਹਾਨ ਕ੍ਰਿਸ਼ਮੇ ਕਰਕੇ ਗੁਰੂ ਨਾਨਕ ਦੇਵ ਜੀ ਅਤੇ ਭਾਈ ਮਰਦਾਨਾ ਜੀ ਬਗਦਾਦ ਵੱਲ ਇੰਜ ਜਾ ਰਹੇ ਹਨ :

## ਰਸਾਲੂ

1. ਮੱਕੇ ਸ਼ਹਿਰ ਤੋਂ ਚਲੇ ਸਤਿਗੁਰੂ, ਕਰਕੇ ਸਿੱਖੀ ਦਾ ਪਰਚਾਰ।
2. ਹੋਇਆ ਮੁੱਖੜਾ ਵੱਲ ਇਰਾਕ ਦੇ, ਦਜਲਾ ਪਾਣੀ ਕੀਤਾ ਪਾਰ।
3. ਪੁੱਜੇ ਵਿਚ ਸ਼ਹਿਰ ਬਗਦਾਦ ਦੇ, ਬੈਠੇ ਸਿਵਿਆਂ ਦੇ ਵਿਚਕਾਰ।
4. ਜੁੜ ਗਏ ਲਾ ਸਮਾਧੀ ਪਾਤਸ਼ਾਹ, ਗਾਉਂਦੇ ਬਾਣੀ ਨਾਲ ਪਿਆਰ।
5. ਸੁਣਿਆ ਲੋਕਾਂ ਜਦੋਂ ਆਵਾਜ਼ ਨੂੰ, ਕਲਪੇ ਕਈ ਅੱਲ੍ਹਾ ਦੇ ਯਾਰ।
6. ਕਹਿੰਦੇ ਕੌਣ ਕੁਫਰ ਹੈ ਤੋਲਦਾ, ਦਿੱਤੇ ਕਈ ਪਾਤਾਲ ਉਚਾਰ।
7. ਰੌਲਾ ਪਿਆ ਸ਼ਹਿਰ ਵਿਚ "ਨੂਰ" ਜੀ, ਕਿਥੋਂ ਆਏ ਦੋ ਗੁਵਾਰ।

ਮੱਕੇ ਤੋਂ ਮਦੀਨੇ ਦੇ ਚੋਜ ਕਰਕੇ, ਗੁਰੂ ਜੀ ਇਰਾਕ ਦੇ ਪ੍ਰਸਿੱਧ ਸ਼ਹਿਰ ਜੋ ਦੋ ਦਰਿਆ—ਦਜ਼ਲਾ ਅਤੇ ਦਰੀਆਏ ਫ਼ਿਰਾਕ ਦੇ ਦਰਮਿਆਨ ਵਿਚ ਵੱਸਿਆ ਹੈ। ਬਗਦਾਦ ਉਥੋਂ ਦੇ ਸ਼ਮਸ਼ਾਨ ਘਾਟ ਵਿਚ ਗੁਰੂ ਜੀ ਜਾ ਬਿਰਾਜੇ। ਅੰਮ੍ਰਿਤ ਵੇਲਾ ਸੀ। ਆਸਮਾਨ ਵਿਚੋਂ ਤਰੇਲ ਦੇ ਤੁਪਕੇ ਡਿੱਗ ਰਹੇ ਸੀ। ਦਜ਼ਲਾ ਦਰਿਆਏ ਦੇ ਪਾਣੀ ਨੂੰ ਪਰਸ ਕੇ ਹਵਾ ਦੇ ਬੁੱਲੇ ਰੁਮਕ ਰਹੇ ਸਨ। ਜਪੁਜੀ ਸਾਹਿਬ ਜੀ ਦਾ ਜਾਪ ਹੋਇਆ। ਉਪਰੰਤ ਰਬਾਬ ਦੀਆਂ ਤਰਬਾਂ ਤੇ ਆਸਾ-ਰਾਗਣੀ ਦੇ ਪੋਟੇ ਲੱਗੇ। ਰਸ ਭਿੰਨੀ ਲੈਅ, ਆਕਾਸ਼ ਵਿਚ ਲਰਜ਼ੀ, ਇਸਲਾਮਕ ਸ਼ਰਾ ਵਿਚ ਰਾਗ ਗਾਉਣਾ ਮਨ੍ਹਾਂ ਹੈ। ਸ਼ਹਿਰ ਦੇ ਮੁੱਲ੍ਹਾਂ ਅਤੇ ਕਾਜ਼ੀਆਂ ਨੇ ਇਕ ਮਤਾ ਹੋ.....ਇੰਜ ਪਾਸ ਕੀਤਾ :

## ਸਾਕਾ

1. ਰਲ ਕੇ ਮੁੱਲ੍ਹਾਂ ਕਾਜ਼ੀਆਂ ਇਕ ਮਤਾ ਪਕਾਇਆ।
2. ਸੰਗ ਸਾਰ ਕਰਵਾਇ ਕੇ, ਕਰ ਦਿਊ ਸਫਾਇਆ।
3. ਪੱਥਰ ਲੈ ਕੇ ਚੱਲ ਪਏ, ਜ਼ਰਾ ਤਰਸ ਨਾ ਆਇਆ।
4. ਸਤਿਨਾਮ ਦਾ ਗੁਰਾਂ ਨੇ, ਝੱਟ ਵਾਕ ਅਲਾਇਆ।
5. ਗਗਨ ਮੰਡਲ ਵਿਚ ਸੁਰਤ ਨੂੰ, ਸਤਿਗੁਰਾਂ ਉਠਾਇਆ।
6. ਉਹ ਸੁੰਨ ਮੁੰਨ ਹੋ ਗਏ "ਨੂਰ" ਜੀ, ਕੀ ਚੋਜ ਰਚਾਇਆ।

ਬਗਦਾਦ ਸ਼ਹਿਰ ਦੇ ਮੌਲਵੀ ਤੇ ਕਾਜ਼ੀ ਹੱਥਾਂ ਵਿਚ ਪੱਥਰ ਲੈ ਕੇ ਪੁੱਜੇ, ਕਿਉਂਕਿ ਸ਼ਰਾ ਮੁਤਾਬਕ ਇਹ ਹੁਕਮ ਹੈ ਜੋ ਰਾਗਾਂ ਦਾ ਗਾਇਣ ਕਰੇ, ਉਸ ਨੂੰ ਸੰਗ-ਸਾਰ ਕੀਤਾ ਜਾਏ। ਜਦੋਂ ਗੁਰੂ ਜੀ ਨੂੰ ਮਾਰਨ ਲਈ ਆਏ ਤਾਂ ਸਤਿਗੁਰੂ ਜੀ ਨੇ ਆਪਣੀ ਆਕਰਸ਼ਣ ਸ਼ਕਤੀ ਨਾਲ ਸੰਸਾਰੀ ਬਿਰਤੀ ਨਿਰੰਕਾਰ ਨਾਲ ਜੋੜ ਦਿੱਤੀ। ਦੁਨੀਆਂ ਦਿਸਣੋਂ ਹੱਟ ਗਈ, ਪੱਥਰ ਹੱਥਾਂ ਵਿਚੋਂ ਡਿੱਗ ਪਏ। ਕੁਝ ਸਮੇਂ ਬਾਅਦ ਸੁਰਤੀ ਸਮਾਨ ਹੋਈ। ਮੌਲਵੀ ਤੇ ਕਾਜ਼ੀ ਸ਼ਮਸ਼ਾਨ ਘਾਟ ਵਿਚ ਬੈਠੇ ਗੁਰਦੇਵ ਜੀ ਨੂੰ.....ਇੰਜ ਆਖਦੇ ਨੇ :

## ਬੈਂਤ

1. ਮੁੱਲ੍ਹਾਂ ਕਾਜ਼ੀਆਂ ਆਖਿਆ ਸਤਿਗੁਰਾਂ ਨੂੰ,
   ਕਾਹਨੂੰ ਰਾਗ ਇਸਲਾਮ ਵਿਚ ਗਾਂਵਦੇ ਓ।
2. ਹਜ਼ਰਤ ਸਾਹਿਬ ਦੀ ਗੱਲ ਨੂੰ ਰੱਦ ਕਰਕੇ,
   ਐਵੇਂ ਲੱਖਾਂ ਪਾਤਾਲ ਅਲਾਵਾਂਦੇ ਓ।
3. ਪਿਆਰੇ ਸਾਂਈਂ ਜੀ ਹੁੰਦਾ ਏ ਰਾਗ ਚੰਚਲ,
   ਜੁੜੀ ਸੁਰਤ ਨੂੰ ਕਿਉਂ ਖਿੰਡਵਾਂਦੇ ਓ।
4. ਸਾਰਾ ਜਗਤ ਵਿਕਾਰਾਂ ਵਿਚ ਖਚਤ ਹੋਇਆ,
   ਐਵੇਂ "ਨੂਰ" ਜੀ ਨਾਦ ਵਜਵਾਂਦੇ ਓ।

ਕਾਜ਼ੀਆਂ ਨੇ ਕਿਹਾ, "ਐ ਬੇ-ਸਮਝ ਪੁਰਸ਼ੋ ! ਤੁਸੀਂ ਇਸਲਾਮ ਦੀ ਸ਼ਰਾ ਦੇ ਉਲਟ ਇਹ ਰੀਤੀ ਕਿਉਂ ਅਪਨਾਈ ਹੈ।" ਤਾਂ ਗੁਰਦੇਵ ਜੀ ਨੇ ਕਿਹਾ, "ਅੱਲ੍ਹਾ ਦੇ ਪਿਆਰਿਓ ! ਰਾਗ ਤਾਂ ਉਸ ਪਰਵਦਗਾਰ ਦਾ ਅਸਲੀ ਰੂਪ ਹੈ। ਇਸ ਵਿਚ ਜਿਸ ਤਰ੍ਹਾਂ ਦੀ ਵਸਤੂ ਪਾਈਏ, ਉਸੇ ਤਰ੍ਹਾਂ ਦਾ ਰੂਪ ਧਾਰਨ ਕਰ ਲੈਂਦਾ ਹੈ।" ਸੰਸਾਰ ਦੇ ਤਮਾਮ ਲੋਕ ਇਸ ਦਾ ਭਰਪੂਰ ਸਨਮਾਨ ਕਰਦੇ ਹਨ। ਗੁਰੂ ਜੀ ਫੁਰਮਾਣ ਇੰਜ ਕਰਦੇ ਨੇ :

## ਰਸਾਲੂ

1. ਇਹ ਜੋ ਰਾਗ ਅਸਾਂ ਨੇ ਗਾਇਆ,
 ਇਸ ਦੀ ਸ਼ਕਤੀ ਅਪਰ ਅਪਾਰ।
2. ਟੁੱਟੀ ਰੂਹ ਰੱਬ ਨਾਲ ਜੋੜ ਕੇ,
 ਦੇਵੇ ਮਾਣਸ ਜਨਮ ਸੰਵਾਰ।
3. ਪਲ ਵਿਚ ਰੋ ਕੇ ਮਨ ਦੀ ਭਟਕਣਾ,
 ਸੁਰਤੀ ਜੁੜੇ ਸਹਿਜ ਵਿਚਕਾਰ।
4. ਮਾਨਸ ਜੀਵ ਤੇ ਜੰਤ ਤਮਾਮ ਜੋ,
 ਸਾਰੇ ਸੁਣਦੇ ਨਾਲ ਪਿਆਰ।
5. ਇਹ ਰਾਗ ਇਲਾਹੀ ਵਸਤ ਹੈ,
 ਦੇਵੇ ਹਰ ਇਕ ਨੂੰ ਸਤਿਕਾਰ।
6. ਤਨ ਮਨ ਕਰੇ ਪਵਿੱਤਰ "ਨੂਰ" ਜੀ,
 ਕਰਦਾ ਅੰਤ ਭਵਜਲੋਂ ਪਾਰ।

ਕਾਜ਼ੀਆਂ ਨੇ ਗੁਰੂ ਜੀ ਦਾ ਵਿਰੋਧ ਕਰਦਿਆਂ ਕਿਹਾ, "ਐ ਅਨੋਖੇ ਸਾਂਈਂ ! ਹਜ਼ਰਤ ਮੁਹੰਮਦ ਸਾਹਿਬ ਜੀ ਨੇ ਤਾਂ ਸੱਤ ਆਕਾਸ਼ ਤੇ ਸੱਤ ਪਾਤਾਲ ਫੁਰਮਾਏ ਨੇ, ਪਰ ਤੁਸੀਂ ਤਾਂ ***ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥*** ਕਹਿੰਦੇ ਹੋ, ਤੇ ਦੂਜੀ ਗਲਤੀ ਤੁਸੀਂ ਰਾਗ ਦਾ ਅਲਾਪ ਕਰਦੇ ਹੋ, ਇਹ ਦੋਵੇਂ ਗੱਲਾਂ ਇਸਲਾਮੀ ਸ਼ਰ੍ਹਾ ਦੀ ਵਿਰੋਧਤਾ ਕਰਦੀਆਂ ਨੇ।" ਆਖਰ ਵਿਚਾਰ-ਵਟਾਂਦਰਾ ਕਰਦਿਆਂ-ਕਰਦਿਆਂ ਵਿਰੋਧਤਾ ਵਧਦੀ ਹੀ ਚਲੀ ਗਈ। ਮਤਾ ਪਾਸ ਹੋਇਆ ਕਿ ਪੀਰ ਹਜ਼ਰਤ ਦਸਤਗੀਰ ਦੀ ਗੱਦੀ ਦੇ ਸ਼ਜ਼ਾਦਾ-ਨਸ਼ੀਨ ਨੂੰ ਦੱਸੀਏ, ਉਹ ਆਪੇ ਹੀ ਸ਼ਰ੍ਹਾ ਅਨੁਸਾਰ ਫਤਵਾ ਦੇਣਗੇ।

ਖ਼ਾਲਸਾ ਜੀ ! ਯਾਦ ਰਹੇ, ਬਗਦਾਦ ਸ਼ਹਿਰ ਅੰਦਰ ਇਸਲਾਮ ਦੀ ਬਹੁਤ ਵੱਡੀ ਗੱਦੀ ਹੈ, ਜਿਸ ਦੇ ਮੌਜੂਦਾ ਮੁਖੀ ਦਾ ਨਾਮ ਅਬਦੁੱਲ-ਕਾਦਰੀ ਸੀ ਤੇ "ਦਸਤਗੀਰ" ਉਸ ਦਾ ਲਕਬ ਸੀ। ਉਸ ਨੂੰ ਬੁਲਾਇਆ ਗਿਆ। ਪੈਰੋਕਾਰਾਂ ਨੇ ਪਲੰਘ ਉਠਾਇਆ ਤੇ ਪੀਰ ਦਸਤਗੀਰ ਜੀ ਸ਼ਮਸ਼ਾਨ ਘਾਟ ਵਿਖੇ ਗੁਰਦੇਵ ਨੂੰ ਸੁਆਲ ਕਰਦੇ ਨੇ, "ਐ ਸਾਂਈਂ ! ਆਪ ਨੂੰ ਕਿਵੇਂ ਲਖਤਾ ਹੈ ਕਿ ਆਕਾਸ਼ ਤੇ ਪਾਤਾਲ ਲੱਖਾਂ ਨੇ। ਦੂਜੀ ਗੱਲ, ਇਸ ਬਾਰੇ ਵੀ ਸਾਨੂੰ ਦੱਸੋ ਕਿ ਅੱਲ੍ਹਾ ਜੀ ਤੋਂ ਪਹਿਲਾਂ ਏਥੇ ਕੀ ਸੀ ? ਅੱਲ੍ਹਾ ਜੀ ਨਿਵਾਸ ਕਿਸ ਥਾਂ 'ਤੇ ਰੱਖਦੇ ਹਨ ? ਔਰ ਪਰਵਦਗਾਰ ਜੀ ਕੰਮ ਕੀ ਕਰਦੇ ਹਨ ? ਆਪ ਇਸ ਬਾਰੇ ਚਾਨਣਾ ਪਾਉ।" ਦੀਨ ਦੁਨੀਆਂ ਦੇ ਮਾਲਕ, ਸ੍ਰੀ ਜੀਉ, ਦਸਤਗੀਰ ਜੀ ਨੂੰ ਫੁਰਮਾਉਣ ਇੰਜ ਕਰਦੇ ਨੇ :

## ਕਲੀ

1. ਪਿਆਰੇ ਦਸਤਗੀਰ ਨੂੰ ਕਹਿੰਦੇ ਸਤਿਗੁਰ ਨਾਨਕ ਜੀ,
   ਇਕ ਤੋਂ ਪਹਿਲਾਂ ਏਥੇ ਧੁੰਧੂਕਾਰ ਸਬਾਇਆ।
2. ਜਦ ਵਿਸਥਾਰ ਕਰਨ ਲਈ ਫੁਰਨਾ ਫੁਰਿਆ ਅੱਲ੍ਹਾ ਨੂੰ,
   ਏਕਾ ਮਾਈ ਨੂੰ ਫਿਰ ਜੁਗਤੀ ਨਾਲ ਵਿਆਇਆ।
3. ਲੱਖ ਚੌਰਾਸੀ ਜੂਨਾਂ ਆਪ ਸਿਰਜੀਆਂ ਦਾਤੇ ਨੇ,
   ਸਭਨਾਂ ਜੀਆਂ ਦੇ ਵਿਚ ਜੋਤੀ ਰੂਪ ਸਮਾਇਆ।
4. ਸਗਲ ਬਣਸਪਤ ਦੇ ਵਿਚ ਜਿਵੇਂ ਬੈਸੰਤਰ ਛਿਪਿਆ ਹੈ,
   ਉਵੇਂ ਦੁੱਧ ਦੇ ਅੰਦਰ ਰੱਬ ਨੇ ਘਿਰਤ ਮਿਲਾਇਆ।
5. ਸੋਹਣੇ ਫੁੱਲਾਂ ਦੇ ਵਿਚ ਮਹਿਕ ਪਿਆਰੀ ਵਸਦੀ ਏ,
   ਠੰਡੀ ਹਵਾ ਦੇ ਅੰਦਰ ਆਪਣਾ ਆਪ ਛੁਪਾਇਆ।
6. ਸਾਰੀ ਦੁਨੀਆਂ ਦੇ ਵਿਚ ਚੋਜ ਨਿਰਾਲੇ ਕਰਤੇ ਦੇ,
   ਵਾਲੀ ਤਖ਼ਤਾਂ ਦੇ ਨੂੰ ਧਰਤੀ 'ਤੇ ਬਿਠਾਇਆ ਏ।
7. ਐਸਾ ਕਰੇ ਕ੍ਰਿਸ਼ਮਾ ਜੋ ਵਾਲੀ ਸੰਸਾਰ ਦਾ,
   ਵਰਤੇ ਨਿੱਤ "ਨੂਰ" ਜੀ ਉਸ ਕੁਦਰਤ ਦੀ ਮਾਇਆ।

ਮੇਰੇ ਗਰੀਬ-ਨਿਵਾਜ਼ ਨੇ ਕਿਹਾ, "ਐ ਪਿਆਰੇ ਦਸਤਗੀਰ ਜੀਉ ! ਇਕ ਪ੍ਰਭੂ ਤੋਂ ਪਹਿਲਾਂ ਏਥੇ ਕੁਝ ਵੀ ਨਹੀਂ ਸੀ। ਜਦੋਂ ਮਖ਼ਲੂਕ ਦੀ ਸਿਰਜਣਾ ਹੋਈ ਤਾਂ ਪ੍ਰਭੂ ਸਾਰੇ ਸੰਸਾਰ ਵਿਚ ਇੰਜ ਸਮਾ ਗਿਆ, ਜਿਵੇਂ ਬਨਸਪਤੀ ਵਿਚ ਅਗਨੀ ਤੇ ਦੁੱਧ ਵਿਚ ਘੀ, ਫੁੱਲਾਂ ਵਿਚ ਮਹਿਕ, ਹਵਾ ਰੁਮਕਦੀ ਹੈ, ਪਰ ਦਿੱਸਦੀ ਨਹੀਂ। ਏਸੇ ਤਰ੍ਹਾਂ ਅੱਲ੍ਹਾ ਜੀ ਜ਼ੱਰੇ-ਜ਼ੱਰੇ ਵਿਚ ਮੌਜੂਦ ਹਨ ਪਰ ਗਿਆਨ-ਰੌਸ਼ਨੀ ਬਗੈਰ ਨਜ਼ਰ ਨਹੀਂ ਆਉਂਦੇ। ਉਹ ਪਰਵਦਗਾਰ ਜੀ ਦਾਤੇ ਨੂੰ ਭਿਖਾਰੀ ਤੇ ਮੰਗਤੇ ਨੂੰ ਬਾਦਸ਼ਾਹ ਬਣਾਉਣ ਦੇ ਵੀ ਸਮਰੱਥ ਹਨ।" ਮਾਰਫ਼ਤ ਭਰੇ ਬਚਨ ਸੁਣ ਕੇ ਪੀਰ ਦਸਤਗੀਰ ਜੀ, ਮੁੱਲਾਂ, ਕਾਜ਼ੀਆਂ ਤੇ ਬਗਦਾਦ ਨਿਵਾਸੀਆਂ ਨੇ ਅਦਬ ਸਹਿਤ ਕਿਹਾ, "ਧੰਨ ਨਾਨਕ ਤੇਰੀ ਵੱਡੀ ਕਮਾਈ॥

ਭਾਈ ਗੁਰਦਾਸ ਜੀ ਲਿਖਦੇ ਹਨ :

**ਫਿਰਿ ਬਾਬਾ ਗਇਆ ਬਗਦਾਦਿ ਨੋ ਬਾਹਰਿ ਜਾਇ ਕੀਆ ਅਸਥਾਨਾ।**
**ਇਕੁ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ।** (ਵਾਰ ੧, ਪਉੜੀ ੩੫)

ਬਗਦਾਦ ਵਿਖੇ ਜਿੱਥੇ ਬਚਨ ਬਿਲਾਸ ਹੋਏ, ਉਥੇ ਗੁਰੂ ਨਾਨਕ ਦੇਵ ਜੀ ਦੀ

ਯਾਦਗਾਰ ਮੌਜੂਦ ਹੈ। ਯਾਦਗਰੀ ਥੜ੍ਹੇ ਦੀ ਕੰਧ ਵਿਚ ਅਰਬੀ ਤੇ ਤੁਰਕੀ ਜ਼ਬਾਨ ਵਿਚ ਖੁੱਤਬਾ ਲਿਖਿਆ ਹੈ, *ਬਾਬਾ ਨਾਨਕ ਫ਼ਕੀਰ ਅਉਲਾ.....* // ਇਹ ਜਗ੍ਹਾ ਸਮੱਗਰਾ ਸਟੇਸ਼ਨ ਰੇਲਵੇ ਲਾਈਨ ਦੇ ਬਿਲਕੁਲ ਨਜ਼ਦੀਕ ਹੈ।

ਇਕ ਰਵਾਇਤ ਹੈ ਕਿ ਬਗਦਾਦ ਦੇ ਪੀਰ ਦਸਤਗੀਰ ਨੇ ਇਕ ਮਾਈ ਦੇ ਮਰੇ ਹੋਏ ਪੁੱਤਰ ਤੇ ਨੂੰਹ ਦੇ ਜੋੜੇ ਨੂੰ ਦਜ਼ਲਾ ਦਰਿਆ ਵਿਚੋਂ ਕੱਢ ਕੇ ਜੀਵਤ ਕੀਤਾ ਸੀ। ਤਾਂ ਹੀ ਜਦ ਕੋਈ ਪੀਰ ਦੀ ਗੱਦੀ 'ਤੇ ਬੈਠਦਾ, ਉਸ ਦੇ ਨਾਮ ਨਾਲ ਦਸਤਗੀਰ ਲਕਬ ਜੁੜ ਜਾਂਦਾ। ਰਹੁ-ਵੀਚਾਰ।



# ਪ੍ਰਸੰਗ ਨੰ: 4
# ਭਾਈ ਆਦਮ ਜੀ

ਧੰਨ ਸ੍ਰੀ ਗੁਰੂ ਰਾਮਦਾਸ ਜੀ ਨੇ ਜਦੋਂ ਅੰਮ੍ਰਿਤ ਸਰੋਵਰ ਦੀ ਖੁਦਵਾਈ ਕਰਵਾਈ ਤਾਂ ਉਸ ਜਗ੍ਹਾ ਦਾ ਨਾਮ "ਗੁਰੂ ਕਾ ਚੱਕ" ਰੱਖਿਆ, ਬਾਅਦ ਵਿਚ ਗੁਰੂ ਅਰਜਨ ਦੇਵ ਜੀ ਨੇ ਚੌਥੇ ਗੁਰੂ ਦੇ ਨਾਮ 'ਤੇ "ਰਾਮਦਾਸਪੁਰ" ਰੱਖ ਦਿੱਤਾ, ਪਰ ਅੰਮ੍ਰਿਤ ਸਰੋਵਰ ਦੀ ਅਧਿਆਤਮਿਕ ਮਾਨਤਾ ਕਰਕੇ ਉਹ ਨਗਰੀ ਅੰਮ੍ਰਿਤਸਰ ਅਖਵਾਉਣ ਲੱਗ ਪਈ।

ਖ਼ੈਰ ! ਜਦੋਂ ਗੁਰੂ ਰਾਮਦਾਸ ਜੀ ਨੇ ਪਵਿੱਤਰ ਤਾਲ ਦੀ ਸੇਵਾ ਅਰੰਭੀ, ਤਾਂ ਉਸ ਵੇਲੇ ਮਾਝਾ, ਮਾਲਵਾ ਤੇ ਦੁਆਬੇ ਇਲਾਕੇ ਵਿਚ ਸੇਵਾਦਾਰਾਂ ਨੂੰ ਭੇਜ ਕੇ ਸਿੱਖੀ ਪ੍ਰਚਾਰ ਕਰਾਉਂਦੇ, ਇਕ ਜੱਥਾ ਗੁਰੂ ਜੀ ਨੇ ਮਾਲਵੇ ਦੇਸ਼ ਵੱਲ ਇੰਜ ਭੇਜਿਆ :

## ਬੈਂਤ

1. ਗੁਰੂ ਚੱਕ ਤੋਂ ਜੱਥਾ ਪਿਆਰਿਆਂ ਦਾ,
   ਦੇਸ਼ ਮਾਲਵੇ ਗੁਰਾਂ ਘਲਾਇਆ ਏ।
2. ਨਾਮ ਬਾਣੀ ਦਾ ਜਾਪ ਕਰਵਾਉਣੇ ਲਈ,
   ਪਿੰਡ ਪਿੰਡ ਪ੍ਰਵਾਹ ਚਲਾਇਆ ਏ।
3. ਭੁੱਚੋ ਪਿੰਡ ਵਿਚ ਬਣੀ ਸੀ ਧਰਮਸ਼ਾਲਾ,
   ਗੁਰਸਿੱਖਾਂ ਨੇ ਨਾਮ ਜਪਾਇਆ ਏ।
4. ਗੁਰੂ ਬਾਣੀ ਨਾਲ ਨਗਰ ਬੈਕੁੰਠ ਬਣਿਆ,
   ਸੰਗਤਾਂ "ਨੂਰ" ਜੀ ਸ਼ੁਕਰ ਮਨਾਇਆ ਏ।

ਬਠਿੰਡੇ ਨਜ਼ਦੀਕ ਨਗਰ ਭੁੱਚੋ ਵਿਖੇ ਇਕ ਗੁਰਸਿੱਖ ਰਹਿੰਦਾ ਸੀ ਭਾਈ ਆਦਮ ਜੀ। ਇਹ ਵੀ ਸੰਗਤ ਵਿਚ ਪੁੱਜਾ ਤਾਂ ਅਰਜ਼ ਕੀਤੀ ਕਿ ਕੱਲ ਸਵੇਰ ਦਾ ਲੰਗਰ ਦਾਸ ਦੇ ਘਰ ਹੋਵੇਗਾ। ਬੇਨਤੀ ਪ੍ਰਵਾਨ ਹੋਈ। ਅਗਲੇ ਭਲਕ ਸੰਗਤ ਸਜੀ ਹੈ। ਪੰਗਤ ਵਿਚ ਪ੍ਰਸ਼ਾਦਾ ਵਰਤ ਰਿਹਾ ਸੀ, ਜਾ ਆਦਮ ਜੀ ਪੱਖਾ ਝੱਲਣ ਦੀ ਸੇਵ ਕਮਾਉਣ ਲੱਗੇ। ਗੁਰਸਿੱਖ ਨੇ ਕਿਹਾ, ਭਾਈ ਗੁਰਮੁਖੇ ! ਤੁਸੀਂ ਲੰਗਰ ਵਰਤਾਉ ਤੇ ਪੱਖਾ ਝੱਲਣ ਦੀ ਸੇਵਾ ਆਪਣੇ ਬੇਟੇ ਨੂੰ ਕਹੋ", ਤਾਂ ਅੱਗੋਂ ਭਾਈ ਆਦਮ ਜੀ ਪਿਆਰ ਸਹਿਤ ਬੇਨਤੀ ਇੰਜ ਕਰਦੇ ਨੇ :

## ਸਾਕਾ

1. ਭਾਈ ਆਦਮ ਨੇ ਸਿੱਖਾਂ ਨੂੰ ਪ੍ਰਸ਼ਾਦ ਛਕਾਇਆ।
2. ਗਲ ਵਿਚ ਪੱਲਾ ਪਾਏ ਕੇ, ਇੰਜ ਵਾਕ ਅਲਾਇਆ।
3. ਰਿਜ਼ਕ ਪਦਾਰਥ ਘਣਾ ਹੈ, ਨਾ ਤੋਟਾ ਆਇਆ।
4. ਮਾਣ ਬਖ਼ਸ਼ਿਆ ਰੱਬ ਨੇ, ਹੈ ਘਣਾ ਸੁਵਾਇਆ।
5. ਪੁੱਤਰ ਮੇਵਾ ਪ੍ਰਭੂ ਨੇ, ਘਰ ਨਹੀਂ ਘਲਾਇਆ।
6. ਤੁਸੀਂ ਅਰਜ਼ ਕਰ ਦਿਉ "ਨੂਰ" ਜੀ, ਸਿੱਖ ਆਖ ਸੁਣਾਇਆ।

ਆਦਮ ਨੇ ਕਿਹਾ, "ਗੁਰਮੁਖ ਜੀ ! ਆਪ ਅਰਦਾਸ ਕਰ ਦਿਉ, ਪ੍ਰਭੂ ਜੀ ਦੀ ਕਿਰਪਾ ਸਦਕਾ ਧਨ ਹੈ, ਧਾਮ ਹੈ, ਨਗਰ ਵਿਚ ਇੱਜ਼ਤ-ਮਾਣ ਹੈ, ਰਿਸ਼ਤੇਦਾਰੀ ਵਿਚ ਸਤਿਕਾਰ ਹੈ, ਘਣੀ ਜ਼ਮੀਨ ਜਾਇਦਾਦ ਹੈ, ਪਰ ਘਰ ਵਿਚ ਹਾਲੇ ਬਾਲ ਦਾ ਪ੍ਰਕਾਸ਼ ਨਹੀਂ।" ਤਾਂ ਅੱਗੋਂ ਗੁਰੂ ਕੇ ਸਿੱਖ ਨੇ ਪ੍ਰੇਰਨਾ ਇੰਜ ਕੀਤੀ :

## ਰਸਾਲੂ

1. ਸੇਵਕ ਸ਼ਰਧਾਵਾਨ ਨੇ, ਦਿੱਤਾ ਆਦਮ ਨੂੰ ਸਮਝਾ।
2. ਮਾਝੇ ਦੇਸ਼ 'ਚ ਚਉਥੇ ਗੁਰਾਂ ਨੇ, ਦਿੱਤਾ ਸੋਹਣਾ ਤਾਲ ਬਣਾ।
3. ਉਥੇ ਪਿੰਗਲੇ ਰਾਜ਼ੀ ਹੋਂਵਦੇ, ਟੁੱਬਾ ਗੁਰੂ ਕੁੰਡ ਵਿਚ ਲਾਅ।
4. ਹੰਸਾਂ ਵਰਗਾ ਜੀਵਨ ਪਾਂਵਦੇ, ਟੁੱਭੀ ਕਾਲੇ ਕਾਗ ਲਗਾ।
5. ਉਥੇ ਸੰਗਤਾਂ ਸੇਵ ਕਮਾਉਂਦੀਆਂ, ਕਾਫੀ ਦੂਰ-ਦੂਰ ਤੋਂ ਆ।
6. ਛੇਤੀ ਤੁਸੀਂ ਵੀ ਪੁੱਜੋ "ਨੂਰ" ਜੀ, ਮਨ ਦੀਆਂ ਲਵੋ ਮੁਰਾਦਾਂ ਪਾ।

ਗੁਰੂ ਕੇ ਸਿੱਖ ਨੇ ਅਰਜ਼ ਕੀਤੀ, "ਆਦਮ ਜੀ ! ਤੁਸੀਂ ਵੀ ਪਤੀ ਪਤਨੀ ਗੁਰੂ ਕੇ ਚੱਕ ਪੁੱਜੋ। ਗੁਰੂ ਜੀ ਦੇ ਦਰਸ਼ਨ ਕਰੋ। ਹੁਕਮ ਅਨੁਸਾਰ ਸੇਵ ਕਮਾਉ, ਗੁਰਦੇਵ ਜੀ ਜ਼ਰੂਰ ਕਿਰਪਾ ਕਰਨਗੇ।" ਭਾਈ ਆਦਮ ਜੀ ਨੇ ਆਪਣੇ ਖੇਤਾਂ ਵਿਚ ਕੰਮ ਕਰਨ ਵਾਲੇ (ਸੀਰੀ) ਸੇਵਾਦਾਰ ਨੂੰ ਕਿਹਾ ਕਿ ਬੌਲਦ ਤੇ ਗੱਡਾ ਤਿਆਰ ਕਰੋ। ਘਰ ਨੂੰ ਜਿੰਦਾ (ਤਾਲਾ) ਲਗਾ ਕੇ ਕਿਹਾ, ਹੇ ਗੁਰੂ ਰਾਮਦਾਸ ਜੀ ! ਕਿਰਪਾ ਕਰਨੀ, ਆਪ ਦੀ ਚਰਨ ਸ਼ਰਨ ਵਿਚ ਆ ਰਹੇ ਹਾਂ। ਜਦੋਂ ਤੁਰਨ ਲੱਗੇ ਤਾਂ ਪਿੰਡ ਵਾਲਿਆਂ ਨੇ ਅਪ-ਸ਼ਬਦ ਵੀ ਬੋਲੇ, (ਬੀਬਾ ਜੱਗ ਨਹੀਂ.......)। ਨਗਰ ਤੋਂ ਚੱਲੇ, ਮੰਜ਼ਲ ਮੁਕਾਈ, ਗੁਰੂ ਕੇ ਚੱਕ ਪੁੱਜੇ। ਸੀਰੀ ਨੂੰ ਵਾਪਸ ਭੇਜ ਦਿੱਤਾ। ਸੰਗਤ ਵਿਚ ਪੁੱਜੇ। ਤਨ ਮਨ ਠਰ ਗਿਆ। ਚਉਥੇ ਗੁਰੂ ਜੀ ਹੁਕਮ ਕਰਦੇ ਨੇ।

## ਸਾਕਾ

1. ਬੁੱਚੇ ਪਿੰਡ ਤੋਂ ਚਲ ਪਏ, ਉਹ ਗੁਰੂ ਦੁਲਾਰੇ।
2. ਉਹਨਾਂ ਚਾਵਾਂ ਨਾਲ ਮੁਕਾ ਲਏ, ਸੀ ਪੈਂਡੇ ਭਾਰੇ।
3. ਸ਼ਰਧਾ ਲੈ ਕੇ ਪੁੱਜ ਗਏ, ਝੱਟ ਗੁਰੂ ਦੁਆਰੇ।
4. ਤਨ ਮਨ ਸੀਤਲ ਹੋ ਗਏ, ਜਦ ਦੀਦ ਨਿਹਾਰੇ।
5. ਇੱਛਾ ਸੇਵਾ ਕਰਨ ਦੀ, ਗਲ ਪੱਲੇ ਡਾਰੇ।
6. ਅੱਗੋਂ ਚਉਥੇ "ਨੂਰ" ਨੇ, ਇੰਜ ਵਾਕ ਉਚਾਰੇ।

ਸਤਿਗੁਰੂ ਜੀ ਆਪ ਦੇ ਦਰ ਦੀ ਸੇਵ ਕਮਾਉਣ ਨੂੰ ਜੀਅ ਕਰਦਾ ਏ, ਆਪ ਜੀ ਫ਼ੁਰਮਾਨ ਕਰੋ :

## ਸ਼ਿਅਰ

1. ਭਾਈ ਆਦਮ ਨੂੰ ਆਖਿਆ, ਸਤਿਗੁਰਾਂ ਨੇ,
   ਅੰਮ੍ਰਿਤ ਵੇਲਾ ਨਾ ਕਦੇ ਗੁਵਾਵਣਾ ਏ।
2. ਸੁਰਤੀ ਜੋੜ ਕੇ ਨਾਮ ਅਭਿਆਸ ਕਰਨਾ,
   ਗੁਰੂ ਸੇਵਾ ਵਿਚ ਚਿੱਤ ਲਗਾਵਣਾ ਏ।
3. ਬਰਤਨ ਮਾਂਜਣੇ ਗੁਰੂ ਕੇ ਲੰਗਰਾਂ ਦੇ,
   ਬਾਲਣ ਜੰਗਲੋਂ ਕੱਟ ਲਿਆਵਣਾ ਏ।
4. ਹੀਰਾ ਜਨਮ ਮਿਲਿਆ ਭਾਗਾਂ ਨਾਲ ਸਾਨੂੰ,
   ਇਸ ਨੂੰ "ਨੂਰ" ਜੀ ਸਫਲ ਬਨਾਵਣਾ ਏ।

ਗਰੀਬ ਨਿਵਾਜ਼ ਜੀ ਦਾ ਹੁਕਮ ਮੰਨ ਕੇ ਗੁਰਸਿੱਖ ਜੋੜਾ ਭਾਵਨਾ ਸਹਿਤ ਸੇਵਾ ਇੰਜ ਕਰਦੇ ਨੇ :

## ਮਾਹੀਆ

1. ਭਾਰੀ ਸੇਵ ਕਮਾਉਂਦੇ ਨੇ।
   ਬਾਲਣ ਲਿਆ ਕੇ ਜੰਗਲੋਂ, ਵਿਚ ਲੰਗਰ ਪੁਚਾਉਂਦੇ ਨੇ।
2. ਠੱਕਾ ਵਗ ਰਿਹਾ ਭਾਰਾ ਸੀ।
   ਹੱਥ ਪੈਰ ਸੁੰਨ ਹੋਂਵਦੇ, ਠੰਡਾ ਮੌਸਮ ਨਿਆਰਾ ਸੀ।
3. ਇਹਨਾਂ ਧੂਣੀਆਂ ਲਗਾਈਆਂ ਨੇ।
   ਅਗਨੀ ਦਾ ਨਿੱਘ ਲੈਣ ਲਈ, ਸਭ ਸੰਗਤਾਂ ਆਈਆਂ ਨੇ।

4. "ਨੂਰ" ਅਰਜ਼ਾ ਗੁਜ਼ਾਰਨ ਪਏ।

ਕਰਿਉ ਮੁਰਾਦਾਂ ਪੂਰੀਆਂ, ਸਿੱਖ ਮੁੱਖ 'ਚੋਂ ਉਚਾਰਨ ਪਏ।

ਭਾਈ ਆਦਮ ਜੀ ਤੇ ਬੀਬੀ ਸਭਰਾਈ ਜੀ, ਲੋੜ ਅਨੁਸਾਰ ਖ਼ਰਚਾ ਘਰ ਤੋਂ ਲੈ ਕੇ ਆਏ ਸਨ। ਇਕ ਝੌਂਪੜੀ ਬਣਾ ਲਈ, ਅੰਮ੍ਰਿਤ ਵੇਲੇ ਸਿਮਰਨ ਕਰਦੇ, ਦੁਪਹਿਰ ਤਕ ਅੰਮ੍ਰਿਤ ਸਰੋਵਰ ਦੀ ਕਾਰ ਸੇਵਾ ਤੇ ਤੀਜੇ ਪਹਿਰ ਜੰਗਲ ਵਿਚੋਂ ਦੋ ਪੰਡਾਂ ਬਾਲਣ ਦੀਆਂ ਲੈ ਕੇ ਆਉਂਦੇ। ਇਕ ਪੰਡ ਗੁਰੂ ਕੇ ਲੰਗਰ ਦੀ ਸੇਵਾ ਤੇ ਦੂਜੀ ਪੰਡ ਆਪਣੀ ਝੌਂਪੜੀ ਵਿਚ ਰੱਖ ਲੈਂਦੇ। ਕਰਨੀ ਕਰਤਾਰ ਦੀ ਐਸੀ ਹੋਈ, ਮਾਘ ਦਾ ਮਹੀਨਾ ਸੀ। ਆਕਾਸ਼ ਵਿਚ ਬੱਦਲ-ਵਾਈ ਹੋਈ, ਧੁੰਦ ਪਸਰੀ, ਠੰਡੀ ਹਵਾ ਦਾ ਠੱਕਾ ਵਗਣ ਲੱਗਾ। ਸਰਾਂਵਾਂ ਦਾ ਹਾਲੇ ਪੂਰਾ ਪ੍ਰਬੰਧ ਨਹੀਂ ਹੋ ਸਕਿਆ ਸੀ। ਸੰਗਤ ਤੰਬੂਆਂ ਅਤੇ ਝੌਂਪੜੀਆਂ ਵਿਚ ਬਿਸਰਾਮ ਕਰਦੀ ਸੀ। ਉਸ ਦਿਨ ਗੁਰੂ ਜੀ ਗੋਇੰਦਵਾਲ ਦੀ ਦੇਖ-ਭਾਲ ਲਈ ਪੁੱਜੇ ਸਨ। ਗੁਰੂ ਜੀ ਜਦੋਂ ਵਾਪਸ ਆਏ, ਮੌਸਮ ਠੀਕ ਨਹੀਂ ਸੀ। ਸੰਗਤ ਠੰਡ ਮਹਿਸੂਸ ਕਰ ਰਹੀ ਸੀ। ਆਦਮ ਤੇ ਸਭਰਾਈ ਨੇ ਸਲਾਹ ਕੀਤੀ ਕਿ ਮੌਸਮ ਕਾਫੀ ਠੰਡਾ ਹੈ, ਕਿਉਂ ਨਾ ਸਰੋਵਰ ਦੇ ਚਾਰੇ ਕੋਨਿਆਂ 'ਤੇ ਅਗਨੀ ਦੇ ਧੂਣੇ ਤਪਾਏ ਜਾਣ। ਜਦੋਂ ਧੂਣੇ ਤਪੇ ਅਗਨੀ ਦਾ ਪ੍ਰਕਾਸ਼ ਦੇਖ ਕੇ ਸੰਗਤਾਂ ਧੂਣੇ ਸੇਕਣ ਲੱਗੀਆਂ ਤੇ ਨਾਲੇ ਅਰਦਾਸ ਕਰਦੀਆਂ ਨੇ, ਗੁਰੂ ਰਾਮਦਾਸ ਜੀ ! ਆਪ ਜੀ ਦੇ ਦਰ 'ਤੇ ਜਿਸ ਸੇਵਾਦਾਰ ਨੇ ਅਗਨੀ ਬਾਲਣ ਦੀ ਸੇਵਾ ਕੀਤੀ ਏ, ਉਸ ਪਿਆਰੇ ਦੀਆਂ ਮੁਰਾਦਾਂ ਪੂਰੀਆਂ ਕਰਨੀਆਂ। ਇਸ ਕੌਤਕ ਨੂੰ ਅੰਮ੍ਰਿਤ ਵੇਲੇ ਗੁਰੂ ਰਾਮਦਾਸ ਜੀ ਨੇ ਵੀ ਆਪ ਤੱਕਿਆ। ਪਤੀ ਪਤਨੀ ਆਪਣੀ ਰਿਹਾਇਸ਼ ਤੋਂ ਬਾਲਣ ਦੀਆਂ ਪੰਡਾਂ ਲਿਆ ਕੇ ਤਪਦੇ ਧੂਣਿਆਂ 'ਤੇ ਪਾਈ ਜਾ ਰਹੇ ਸੀ ਤੇ ਰਸਨਾ ਤੋਂ ਵਾਹਿਗੁਰੂ ਜੀ ਦਾ ਸਿਮਰਨ ਕਰਦੇ ਸਨ।

ਸਵੇਰੇ ਦੀਵਾਨ ਸਜਿਆ। ਆਸਾ ਦੀ ਵਾਰ ਦੇ ਕੀਰਤਨ ਉਪਰੰਤ ਗੁਰੂ ਜੀ, ਬਾਬਾ ਬੁੱਢਾ ਪਾਸੋਂ ਅੰਮ੍ਰਿਤ ਵੇਲੇ ਦੇ ਤਪੇ ਧੂਣਿਆਂ ਬਾਰੇ ਇੰਜ ਪੁੱਛਦੇ ਨੇ :

## ਗੀਤ

## ਕੇਹੜਾ ਸ਼ਰਧਾਵਾਨ ਪਿਆਰਾ, ਜਿਸ ਨੇ ਧੂਣੇ ਤਾਏ ਨੇ

1.

ਸਤਿਗੁਰ ਬਚਨ ਪਿਆਰੇ ਬੋਲਣ,
ਗੁੱਝੇ ਭੇਦ ਦਿਲਾਂ ਦੇ ਖੋਲ੍ਹਣ, ਹਿਰਦੇ ਸਭ ਸੰਗਤਾਂ ਦੇ ਮੋਲਣ,
ਮੁਖੋਂ ਵਾਕ ਅਲਾਏ ਨੇ : ਕੇਹੜਾ ਸ਼ਰਧਾਵਾਨ ਪਿਆਰਾ ਜਿਸ ਨੇ ਧੂਣੇ ਤਾਏ ਨੇ।

2.

ਹੁੰਦੀ ਕਠਨ ਗੁਰੂ ਦੀ ਸੇਵਾ,
ਜੜਿਆ ਜਿਉਂ ਮੁੰਦਰੀ ਵਿਚ ਥੇਵਾ, ਸੇਵਾ ਬਾਝ ਨਾ ਮਿਲਦਾ ਮੇਵਾ,
ਵਾਹਿਗੁਰੂ ਚੋਜ ਰਚਾਏ ਨੇ, ਕੇਹੜਾ............।

3.

ਭਾਈ ਲਹਿਣੇ ਸੇਵ ਕਮਾਈ,
ਮਿਟ ਗਈ ਦਿਲ 'ਚੋਂ ਤਾਤ ਪਰਾਈ, ਕੀਤੀ ਸੰਗਤ ਨੇ ਵਡਿਆਈ,
ਉਚੇ ਰੁਤਬੇ ਪਾਏ ਨੇ, ਕੇਹੜਾ............।

4.

ਮਾਤਾ ਖੀਵੀ ਸੇਵ ਕਮਾ ਗਏ,
ਲੰਗਰ ਵਿਚ ਘਿਰਤ ਵਰਤਾ ਗਏ, ਉਹ ਸਿਰਤਾਜ ਗੁਰੂ ਨੂੰ ਭਾਅ ਗਏ।
ਡਾਹਢੇ ਦਿਲ ਹਰਖਾਏ ਨੇ, ਕੇਹੜਾ............।

5.

ਕੈਸੇ ਹੀਰੇ ਜਨਮੇ ਮਾਂਵਾਂ,
ਜਿਸ ਨੂੰ ਕਹਿੰਦੇ ਲੋਕ ਨਿਥਾਵਾਂ, ਉਚਾ ਕਰ ਦਿੱਤਾ ਸਿਰਨਾਵਾਂ,
ਤਨ ਮਨ ਘੋਲ ਘੁਮਾ ਗਏ ਨੇ, ਕੇਹੜਾ............।

6.

ਕੀਤੀ ਗੁਰਾਂ ਨੇ ਨਦਰ ਸੁਵੱਲੀ,
ਰਹਿਮਤ ਆਪ ਵਾਹਿਗੁਰੂ ਘੱਲੀ, ਉੱਚੀ ਜਗ੍ਹਾ "ਨੂਰ" ਜੀ ਮੱਲੀ,
ਸੇਵਕ ਪਾਸ ਬੁਲਾਏ ਨੇ, ਕੇਹੜਾ ਸ਼ਰਧਾਵਾਨ ਪਿਆਰਾ ਜਿਸਨੇ ਧੂਣੇ ਤਾਏ ਨੇ।

ਬਾਬਾ ਬੁੱਢਾ ਜੀ ਨੇ ਕਿਹਾ, "ਗੁਰਦੇਵ ਜੀਉ ! ਮਾਲਵੇ ਇਲਾਕੇ ਤੋਂ ਹੈ ਆਦਮ ਜੀ। ਉਹ ਪਤੀ ਪਤਨੀ ਬੜੀ ਹੀ ਭਾਵਨਾ ਸਹਿਤ ਸੇਵਾ ਕਰਦੇ ਨੇ। ਉਹਨਾਂ ਨੇ ਸਰੋਵਰ ਦੇ ਕਿਨਾਰਿਆਂ 'ਤੇ ਸੁੱਕੇ ਬਾਲਣ ਦੀ ਅਗਨੀ ਜਲਾ ਕੇ ਸੰਗਤਾਂ ਦੀ ਸੇਵ ਕਮਾਈ ਏ।" "ਬਾਬਾ ਜੀ ! ਬੁਲਾਉ ਗੁਰਸਿੱਖਾਂ ਨੂੰ।" ਭਾਈ ਆਦਮ ਜੀ ਆਏ, ਸੀਸ ਝੁਕਾਇਆ। ਗੁਰੂ ਜੀ ਨੇ ਕਿਹਾ, "ਭਾਈ ਗੁਰਮੁਖੋ ! ਆਪਦੀ ਸੇਵਾ ਤੇ ਗੁਰੂ ਨਾਨਕ ਦੇਵ ਜੀ ਪ੍ਰਸੰਨ ਹੋ ਗਏ ਨੇ। ਆਪ ਕੋਈ ਮੁਰਾਦ ਮੰਗੋ।" ਤਾਂ ਆਦਮ ਜੀ ਨੇ ਕਿਹਾ, "ਗਰੀਬ ਕਿਰਪਾ ਕਰਦੇ, ਆਪਣੇ ਚਰਨਾਂ ਦਾ ਪਿਆਰ ਸੇਵਾ ਤੇ ਸਿਮਰਨ ਦੀ ਦਾਤ ਬਖਸ਼ੋ।" ਤਾਂ ਗੁਰੂ ਜੀ ਨੇ ਕਿਹਾ, ਕੱਲ ਨੂੰ ਆਪਣੇ ਜੀਵਨ ਸਾਥੀ ਨੂੰ ਵੀ ਨਾਲ ਲੈ ਕੇ ਆਉਣਾ।

ਜਦੋਂ ਅਗਲੇ ਦਿਨ ਪਤੀ ਸਤੀ ਆਏ ਤਾਂ ਸਭਰਾਈ ਜੀ ਪੁੱਤਰ ਦੀ ਯਾਚਨਾ ਇੰਜ ਕਰਦੇ ਨੇ :

## ਕਲੀ

1. ਹੋਵੇ ਸੁਘੜ ਸਿਆਣੀ ਨੋਹੁੰ ਸੁਲੱਖੀ ਸਤਿਗੁਰ ਜੀ,
ਜਿਸ ਦੇ ਆਉਣ ਸਾਰ ਹੀ ਘਰ ਜਾਵੇ ਰੁਸ਼ਨਾਇਆ।
2. ਮਹਿੰਦੀ ਵਾਲੇ ਹੱਥੀਂ ਦਿਉ ਮਧਾਣੀ ਸੋਨੇ ਦੀ,
ਨਾਲੇ ਲਛਮੀ ਨੇ ਵੀ ਹੋਵੇ ਪੈਰ ਜਮਾਇਆ।
3. ਲੋਕੀ ਆਖਣ ਜੋੜਾ ਕਿੰਨਾ ਸੋਹਣਾ ਲਗਦਾ ਏ,
ਚਉਥੇ ਸਤਿਗੁਰ ਜੀ ਨੇ ਪੁੱਤਰ ਝੋਲੀ ਪਾਇਆ।
4. ਪੀਰ ਫ਼ਕੀਰਾਂ ਦੇ ਦਰ ਜਾ ਕੇ ਮੰਨਤਾਂ ਮੰਨੀਆਂ ਸੀ,
ਸਾਡੇ ਘਰ ਨੂੰ ਅੱਜ ਤੱਕ ਕਿਸੇ ਭਾਗ ਨਾ ਲਾਇਆ।
5. ਜੇਕਰ ਹੁਣ ਵੀ ਖਾਲੀ ਮੁੜ ਗਏ ਮੇਰੇ ਦਾਤਾ ਜੀ,
ਲੋਕਾਂ ਕਹਿਣਾ ਬਾਬੇ ਨਾਨਕ ਖੈਰ ਨਾ ਪਾਇਆ।
6. ਆ ਕੇ ਰਹਿਮਤ ਦੇ ਵਿਚ ਭਰੋ ਝੋਲੀਆਂ "ਨੂਰ" ਜੀ,
ਦੇ ਕੇ ਦਾਤ ਪੁੱਤਰ ਜੀ ਬਖਸ਼ੋ ਮਾਣ ਸੁਵਾਇਆ।

ਪਿਆਰੇ ਖ਼ਾਲਸਾ ਜੀ ! ਦੇਖੋ ਪੁੱਤਰ ਨਹੀਂ, ਨੂੰਹ ਮੰਗੀ ਏ, ਤੇ ਨੂੰਹ ਵੀ ਉਹ ਜਿਹੜੀ ਸੋਨੇ ਦੀ ਮਧਾਣੀ ਨਾਲ ਦਹੀਂ ਰਿੜਕੇ। ਕਹਿੰਦੇ ਨੇ, ਔਰਤ ਤਾਂ ਆਪਣੇ ਪਰਿਵਾਰ ਵਾਸਤੇ ਕੁਝ ਨਾ ਕੁਝ ਮੰਗਣ ਵਾਸਤੇ ਹੀ ਰੱਬ ਨੇ ਬਣਾਈ ਏ। ਜਦੋਂ ਸਭਰਾਈ ਨੇ ਦਾਤ ਮੰਗੀ ਤਾਂ ਗੁਰੂ ਜੀ ਨੇ ਕਿਹਾ, "ਬੇਟਾ ! ਪ੍ਰਭੂ ਨੇ ਤੁਹਾਡੇ ਭਾਗਾਂ ਵਿਚ ਸੰਤਾਨ ਲਿਖੀ ਨਹੀਂ, ਪਰ ਤੁਸਾਂ ਨੇ ਗੁਰੂ ਘਰ ਦੀ ਸੇਵ ਕਮਾਈ ਏ, ਅਸੀਂ ਆਪਣੀ ਭਗਤੀ ਦੁਆਰਾ ਅਰਦਾਸ ਕਰਦੇ ਹਾਂ, ਤੁਸੀਂ ਆਪਣੇ ਸਪੁੱਤਰ ਦਾ ਨਾਮ ਭਗਤੂ ਰੱਖਣਾ।" ਗੁਰਦੇਵ ਜੀ ਅਰਦਾਸ ਕਰਦੇ ਨੇ :

## ਸਾਕਾ

1. ਰਹਿਮਤ ਕਰਕੇ ਗੁਰਾਂ ਨੇ, ਇੰਜ ਵਾਕ ਅਲਾਇਆ।
2. ਭਾਗ ਤੁਸਾਂ ਦੇ ਪੁੱਤ ਦਾ, ਨਹੀਂ ਲੇਖ ਲਿਖਾਇਆ।
3. ਗੁਰੂ ਸੇਵਾ ਵਿਚ ਤੁਸਾਂ ਨੇ, ਹੈ ਹਿੱਸਾ ਪਾਇਆ।
4. ਲਾਲ ਮਿਲੇਗਾ ਸੂਰਮਾ, ਜੋਧਾ ਬਲ ਰਾਇਆ।

5. ਭਗਤੂ ਰੱਖਣਾ ਨਾਮ, ਗੁਰਾਂ ਨੇ ਹੁਕਮ ਸੁਣਾਇਆ।
6. ਭਾਈ ਆਦਮ ਨੇ "ਨੂਰ" ਜੀ, ਲੱਖ ਸ਼ੁਕਰ ਮਨਾਇਆ।

ਗੁਰਦੇਵ ਜੀ ਨੇ ਕਿਹਾ, ਆਦਮ ਜੀ ! ਪੁੱਤਰ ਦਾ ਨਾਮ ਭਗਤੂ ਰੱਖਣਾ।

ਭਾਈ ਸੰਤੋਖ ਸਿੰਘ ਜੀ ਗੁਰ ਪ੍ਰਤਾਪ ਸੂਰਜ ਵਿਚ ਲਿਖਦੇ ਨੇ :

**ਏਕ ਬਰਸ ਜਬ ਬੀਤਿਉ ਕਾਲ। ਜਨਮ ਲੀਨ ਬਡਭਾਗ ਸੁ ਬਾਲ।**

ਗੁਰੂ ਦੀ ਰਹਿਮਤ ਅਨੁਸਾਰ ਪੁੱਤਰ ਦੀ ਪ੍ਰਾਪਤੀ ਹੋਈ, ਨਾਮ ਭਗਤੂ ਰੱਖਿਆ। ਆਦਮ ਜੀ ਸਦਾ ਹੀ ਪੜ੍ਹਦੇ :

***ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥***

(ਅੰਗ ੯੬੮)

ਭਾਈ ਕਾਨ੍ਹ ਸਿੰਘ ਜੀ ਨਾਭਾ ਲਿਖਦੇ ਹਨ : ਅਸਲੀ ਨਾਮ ਸੀ ਭਾਈ ਉੱਦਮ ਜੀ, ਪਰ ਨਿਮਰਤਾ ਨਾਲ ਆਦਮ ਹੀ ਕਹਾਉਂਦੇ ਸਨ। ਭਾਈ ਆਦਮ ਜੀ ਦੇ ਘਰ ਭਗਤੂ ਜੀ ਦਾ ਜਨਮ ਹੋਇਆ। ਭਗਤੂ ਜੀ ਦਾ ਬੇਟਾ ਭਾਈ ਗੌਰਾ ਜੀ, ਭਾਈ ਗੌਰਾ ਦਾ ਦਿਆਲ ਦਾਸ, ਦਿਆਲ ਦਾਸ ਦਾ ਗੁਰਬਖਸ਼ ਸਿੰਘ, ਦਾ ਦੇਸੂ ਸਿੰਘ, ਦਾ ਲਾਲ ਸਿੰਘ, ਦਾ ਭਾਈ ਉਦੈ ਸਿੰਘ ਜੀ ਜੋ ਅਰਨੌਲੀ ਤੇ ਕੈਥਲ ਦਾ ਰਾਜਾ ਹੋਇਆ। ਭਾਈ ਉਦੈ ਸਿੰਘ ਜੀ ਨੇ ਕੈਂਥਲ ਵਿਚ ਭਾਈ ਸੰਤੋਖ ਸਿੰਘ ਜੀ ਪਾਸੋਂ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਰਚਨਾ ਕਰਵਾਈ (ਮਹਾਨ ਕੋਸ਼), ਭੁੱਚੋ ਨਗਰ ਵਿਖੇ ਗੁ: ਸਾਹਿਬ ਮੌਜੂਦ ਹੈ।

ਮੀਰੀ ਪੀਰੀ ਦੇ ਮਾਲਕ ਸਤਿਗੁਰੂ ਜੀ ਨੇ ਜਦੋਂ ਪੈਂਦੇ ਖ਼ਾਂ ਦਾ ਸੰਘਾਰ ਕਰਕੇ ਕਰਤਾਰਪੁਰ ਦਾ ਜੰਗ ਜਿੱਤਿਆ 1634 ਈ. ਨੂੰ, ਉਪਰੰਤ ਗੁਰੂ ਜੀ ਫੌਜ ਸਮੇਤ ਜਲੰਧਰ ਤੋਂ ਪਲਾਹੀ ਪਿੰਡ ਪੁੱਜੇ ਤਾਂ ਜਲੰਧਰ ਦਾ ਸੂਬੇਦਾਰ ਅਹਿਮਦ ਖ਼ਾਂ ਆਪਣੀਆਂ ਫੌਜਾਂ ਲੈ ਕੇ ਗੁਰੂ ਸਾਹਿਬ 'ਤੇ ਹਮਲਾਵਰ ਹੋਇਆ ਸੀ। ਉਸ ਵੇਲੇ ਭਾਈ ਭਗਤੂ ਜੀ ਦਾ ਪੁੱਤਰ ਭਾਈ ਗੌਰਾ ਜੀ ਆਪਣਾ ਜੱਥਾ ਲੈ ਕੇ ਪਲਾਹੀ ਨਗਰ ਪੁੱਜੇ। ਗੁਰਦੇਵ ਜੀ ਦੀ ਅਸ਼ੀਰਵਾਦ ਸਦਕਾ ਭਾਈ ਗੌਰਾ ਜੀ ਦਾ ਜੱਥਾ ਛਾਤੀਆਂ ਡਾਹ ਕੇ ਲੜੇ, ਅਬਦੁਲੇ ਖ਼ਾਂ ਦਾ ਪੁੱਤਰ, ਅਹਿਮਦ ਖ਼ਾਂ, ਫ਼ਤਹਿ ਖ਼ਾਂ, ਜ਼ਾਫਰ ਖ਼ਾਂ ਆਦਿ ਜਰਨੈਲ ਮਾਰੇ ਗਏ ਤੇ ਗੁਰੂ ਸਾਹਿਬ ਜੀ ਨੇ ਵਿਜੈ ਪ੍ਰਾਪਤ ਕੀਤੀ। ਭਾਈ ਆਦਮ ਜੀ ਦੇ ਪੋਤਰੇ ਗੌਰਾ ਜੀ ਅਤੇ ਭਾਈ ਲੰਗਾਹ ਜੀ ਦੇ ਸਪੁੱਤਰ ਭਾਈ ਸਿਕੰਦਰ, ਜਸਮਤ ਤੇ ਮੁਬਾਰਕ ਆਪਣੇ ਜੱਥੇ ਸਮੇਤ ਜੰਗ ਲੜੇ ਅਤੇ ਜਿੱਤੇ। ਗੁਰਦੇਵ ਜੀ ਪਾਸੋਂ ਭਰਪੂਰ ਖ਼ੁਸ਼ੀਆਂ ਪ੍ਰਾਪਤ ਕੀਤੀਆਂ। ਧੰਨ ਹੈ ਭਾਈ ਆਦਮ ਜੀ ਦੀ ਅੰਸ ਬੰਸ ਜਿਸ ਨੇ ਸਦਾ ਹੀ ਗੁਰਸਿੱਖੀ ਜੀਵਨ ਜੀਵਿਆ।



# ਪ੍ਰਸੰਗ ਨੰ: 5

# ਆਨੰਦ ਕਾਰਜ ਪਾਤਸ਼ਾਹੀ ਛੇਵੀਂ

ਸ੍ਰੀ ਰਾਮਦਾਸਪੁਰ ਜੀ ਵਿਖੇ ਪੰਜਵੇਂ ਪਾਤਸ਼ਾਹ ਜੀ ਦਾ ਦਰਬਾਰ ਸਜਿਆ ਹੈ। ਗੁਰੂ ਮਹਿਲਾ ਜੀ ਨੇ ਅਰਜ਼ ਕੀਤੀ, ਗੁਰਦੇਵ ਸਾਹਿਬਜ਼ਾਦੇ ਦਾ ਵਿਆਹ ਕਾਜ ਰਚਾਈਏ। ਗ੍ਰਿਹਸਤ ਧਰਮ ਸੰਸਾਰ ਦਾ ਉੱਤਮ ਮਾਰਗ ਜਾਣ ਕੇ, ਪੰਚਮ ਗੁਰੂ ਜੀ ਸੰਗਤ ਨੂੰ ਸੰਬੋਧਨ ਇੰਜ ਕਰਦੇ ਨੇ :

## ਰਸਾਲੂ

1. ਪੰਜਵੇਂ ਸਤਿਗੁਰ ਅਰਜਨ ਦੇਵ ਦਾ,
ਸੋਹਣਾ ਸਜਿਆ ਸੀ ਦਰਬਾਰ।
2. ਲਛਮੀ ਝੁਕ ਝੁਕ ਸੀਸ ਨਿਵਾਂਵਦੀ,
ਜਾਵੇ ਲੱਖ ਵਾਰੀ ਬਲਿਹਾਰ।
3. ਉਥੇ ਗੱਲ ਚਲਾਈ ਗੁਰਾਂ ਨੇ,
ਸੰਗਤਾਂ ਸਜੀਆਂ ਬੇ-ਸ਼ੁਮਾਰ।
4. ਅਸਾਂ ਲਾਲ ਵਿਆਹੁਣਾ ਆਪਣਾ,
ਹੋਵੇ ਕੋਈ ਗੁਰਮੁਖ ਪਰਵਾਰ।
5. ਸਭ ਤੋਂ ਉੱਚਾ ਧਰਮ ਗ੍ਰਿਹਸਤ ਹੈ,
ਇਸ ਦੀ ਸ਼ੋਭਾ ਅਪਰ ਅਪਾਰ।
6. ਇਹ ਫੁਰਮਾਣ ਗੁਰਾਂ ਦਾ "ਨੂਰ" ਜੀ,
ਸੁਣਿਆ ਸਭ ਨੇ ਨਾਲ ਪਿਆਰ।

ਦੇਸ਼ ਦੇ ਵੱਖ-ਵੱਖ ਇਲਾਕਿਆਂ ਤੋਂ ਪਹੁੰਚੀ ਸੰਗਤ ਨੇ ਗੁਰੂ ਜੀ ਦਾ ਫੁਰਮਾਣ ਸੁਣਿਆ। ਗੁਰਸਿੱਖ ਸੋਚ ਰਹੇ ਸੀ, ਜਾਂ ਉਸੇ ਵੇਲੇ ਰਿਆਸਤ ਕਪੂਰਥਲਾ ਡੱਲੇ ਨਗਰ ਦੇ ਰਹਿਣ ਵਾਲੇ ਗੁਰਸਿੱਖ ਭਾਈ ਨਾਰਾਇਣ ਦਾਸ ਜੀ ਨੇ ਆਪਣੀ ਬੇਟੀ ਦਾ ਰਿਸ਼ਤਾ ਕਰਨ ਵਾਸਤੇ ਬੇਨਤੀ ਇੰਜ ਕੀਤੀ :

## ਬੈਂਤ

1. ਡੱਲੇ ਪਿੰਡ ਤੋਂ ਦਾਸ ਨਾਰਾਇਣ ਭਾਈ,
   ਚੱਲ ਗੁਰੂ ਦਰਬਾਰ ਵਿਚ ਆਇਆ ਏ।
2. ਭਾਈ ਪਾਰੋ ਦੀ ਬੰਸ ਦਾ ਫੁੱਲ ਸੀ ਉਹ,
   ਸਿੱਖੀ ਸਿਦਕ ਜਿਸ ਵਿਚ ਸਮਾਇਆ ਏ।
3. ਗੁਰੂ ਚਰਨਾਂ ਵਿਚ ਲੋੜਦਾ ਸਾਹਿਬਜ਼ਾਦਾ,
   ਰੂਪ ਚੰਦ ਤੋਂ ਦੂਣ ਸੁਵਾਇਆ ਏ।
4. ਨਾਨਕ ਗੁਰੂ ਦਾ ਇਹ ਦਰਬਾਰ ਸੋਹਣਾ,
   ਜਿਥੋਂ ਮਾਣ ਨਿਮਾਣਿਆਂ ਪਾਇਆ ਏ।
5. ਕਹਿੰਦਾ ਕੰਨਿਆ ਕਰੋ ਪ੍ਰਵਾਨ ਦਾਤਾ,
   ਭੇਟਾ ਤੁਛ ਜੇਹੀ ਦਾਸ ਲਿਆਇਆ ਏ।
6. ਸਾਹਿਬਜ਼ਾਦੇ ਨੂੰ ਪੈ ਗਿਆ ਸ਼ਗਨ ਉਥੇ,
   ਖੇੜਾ ਖ਼ੁਸ਼ੀ ਦਾ "ਨੂਰ" ਜੀ ਆਇਆ ਏ।

ਤੀਜੇ ਪਾਤਸ਼ਾਹ ਦੇ ਸਮੇਂ ਭਾਈ ਪਾਰੋ ਜੀ ਪਰਮਹੰਸ ਨੇ ਬੜੀ ਸੇਵ ਕਮਾਈ ਸੀ। ਉਸ ਦੀ ਅੰਸ਼ ਜਾਣ ਕੇ ਬੇਨਤੀ ਪ੍ਰਵਾਨ ਹੋਈ. ਸ਼ਗਨ ਪੈ ਗਿਆ. ਵਧਾਈਆਂ ਮਿਲੀਆਂ, ਵਿਆਹ ਅਨੰਦ ਕਾਰਜ ਦਾ ਦਿਨ ਵੀ ਪੱਕਾ ਹੋ ਗਿਆ। ਖ਼ੁਸ਼ੀਆਂ ਪ੍ਰਾਪਤ ਕਰਦਾ ਗੁਰਸਿੱਖ ਵਾਪਸ ਆਇਆ। ਸ਼ਰੀਕੇ ਭਾਈਚਾਰੇ ਤੇ ਨਗਰ ਨਿਵਾਸੀਆਂ ਨੂੰ ਅਥਾਹ ਖ਼ੁਸ਼ੀ ਪ੍ਰਾਪਤ ਹੋਈ।

ਸਮਾਂ ਲੰਘਦਾ ਗਿਆ। ਸ਼ਾਦੀ ਦਾ ਦਿਨ ਆਇਆ। ਸ੍ਰੀ ਗੁਰੂ ਰਾਮਦਾਸ ਜੀ ਦੇ ਪਾਵਨ ਚਰਨਾਂ ਵਿਚ ਅਰਦਾਸ ਗੁਜ਼ਾਰ ਕੇ ਵਾਹਿਗੁਰੂ ਜੀ ਦਾ ਜਾਪ ਕਰਦਿਆਂ ਜਨੇਤ ਦੀ ਰਵਾਨਗੀ ਇੰਜ ਹੋਈ :

## ਮਿਰਜ਼ਾ (ਸੰਮੀ)

1. ਘਰ ਪੰਜਵੇਂ ਗੁਰਾਂ ਦੇ ਪਰਮਾਤਮਾ,
   ਸੋਹਣਾ ਖ਼ੁਸ਼ੀਆਂ ਦਾ ਕਾਜ ਰਚਾਇਆ।
2. ਮਿਲਣ ਲੱਗੀਆਂ ਚੁਫੇਰਿਉਂ ਮੁਬਾਰਕਾਂ,
   ਅੱਜ ਦਿਨ ਵੱਡ-ਭਾਗੀ ਆਇਆ।
3. ਜਾਂਞੀ ਕਰ ਲਏ ਤਿਆਰ ਗੁਰਦੇਵ ਨੇ,
   ਜੇਹੜਾ ਜੇਹੜਾ ਗੁਰਸਿੱਖ ਮਨ ਭਾਇਆ।

4. ਹਰਿਗੋਬਿੰਦ ਦੀ ਸਵਾਈ ਸ਼ਾਨ ਜੱਗ ਤੋਂ,
ਤੱਕ ਚੰਦ ਨੇ ਵੀ ਮੁੱਖੜਾ ਛੁਪਾਇਆ।
5. ਰੱਥ ਘੋੜੇ ਬੈਲ-ਗੱਡੀਆਂ ਤਿਆਰ ਸੀ,
ਸਭ ਤਾਂਈਂ ਸਤਿਕਾਰ ਨਾ ਬਿਠਾਇਆ।
6. ਜੈਂਦ ਸੋਧ ਅਰਦਾਸਾ ਉਦੋਂ ਚੱਲ ਪਈ,
ਮੀਂਹ ਮੋਹਰਾਂ ਦਾ ਗੁਰਾਂ ਵਰਸਾਇਆ।
7. ਜਾਪ ਕਰਦਿਆਂ ਤੇ ਗੁਰੂ ਬਾਣੀ ਪੜ੍ਹਦਿਆਂ,
ਗੋਇੰਦਵਾਲ ਤੱਕ ਪੰਧ ਸੀ ਮੁਕਾਇਆ।
8. ਏਥੋਂ ਲੰਘ ਕੇ ਬਿਆਸਾ "ਨੂਰ" ਜੀ,
ਡੇਰਾ ਪੁਰ ਸੁਲਤਾਨ ਵਿਚ ਲਾਇਆ।

ਗੋਇੰਦਵਾਲ ਦੀ ਨਗਰੀ ਵਿਖੇ ਭਾਈ ਮੋਹਰੀ ਜੀ ਅਤੇ ਸਿੱਖਾਂ ਨੇ ਬਰਾਤ ਦੀ ਬੜੀ ਸੇਵਾ ਕੀਤੀ। ਬਿਆਸਾ ਦਾ ਪੱਤਣ ਪਾਰ ਕਰਕੇ ਸੁਲਤਾਨਪੁਰ ਲੋਧੀ ਵਿਖੇ ਪੁੱਜੇ। ਸ਼ਹਿਰ ਨਿਵਾਸੀ ਸੰਗਤ ਨੇ ਜੀਅ ਭਰ ਕੇ ਸੇਵਾ ਕੀਤੀ। ਰਾਤ ਬਿਸਰਾਮ ਵੀ ਏਥੇ ਹੀ ਕੀਤਾ। ਅਗਲੇ ਦਿਨ ਬਾਅਦ ਦੁਪਹਿਰ ਸੇਹਰੇ ਸਜਾਏ, ਅਰਦਾਸ ਕੀਤੀ, ਰਵਾਨਗੀ ਹੋਈ, ਡੱਲਾ ਨਿਵਾਸੀਆਂ ਨੇ ਜੀਉ-ਆਇਆਂ ਆਖ ਕੇ, ਸੀਸ ਇੰਜ ਝੁਕਾਇਆ :

## ਸਾਕਾ

1. ਸੇਹਰੇ ਬੰਨ੍ਹ ਕੇ ਸ਼ਾਮ ਨੂੰ, ਗੁਰੂ ਡੱਲੇ ਆਏ।
2. ਬਾਬਾ ਬੁੱਢਾ ਬਿਧੀ ਚੰਦ, ਗੁਰਦਾਸ ਸੁਹਾਏ।
3. ਮੋਹਨ ਤੇ ਮੋਹਰੀ ਸੁੰਦਰ ਜੀ, ਅਨੰਦ ਖ਼ੁਸ਼ੀ 'ਚ ਗਾਏ।
4. ਨਾਨੇ ਕਿਸ਼ਨ ਚੰਦ ਨੇ, ਲੱਖ ਸ਼ੁਕਰ ਮਨਾਏ।
5. ਦੀਦ ਕਰਨ ਲਈ ਗੁਰਾਂ ਦੇ, ਦੇਵ ਅਰਸ਼ੋਂ ਆਏ।
6. ਉਥੇ ਸਭ ਸੰਗਤਾਂ ਨੇ "ਨੂਰ" ਜੀ, ਆ ਸੀਸ ਨਿਵਾਏ।

ਖ਼ੁਸ਼ੀ ਭਰਿਆ ਮਾਹੌਲ ਦੇਖ ਕੇ ਦੁਆਬਾ ਦਮਕਾਂ ਮਾਰ ਉਠਿਆ। ਰਾਤ ਲੰਘੀ ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਉਪਰੰਤ ਸ੍ਰੀ ਗੁਰੂ ਹਰਿਗੋਬਿੰਦ ਤੇ ਬੀਬੀ ਦਮੋਦਰੀ ਜੀ ਦਾ ਅਨੰਦ ਕਾਰਜ ਹੋਇਆ। ਇਲਾਕਾ ਨਿਵਾਸੀ ਗੁਰਸਿੱਖਾਂ ਨੇ ਵਧਾਈਆਂ ਦੇਂਦਿਆਂ, ਪੰਜਵੇਂ ਪਾਤਸ਼ਾਹ ਜੀ ਦੇ ਚਰਨਾਂ ਵਿਚ ਅਰਜ਼ ਇੰਜ ਗੁਜ਼ਾਰੀ :

# ਲੈਹਰੀਆ

1. ਗੁਰੂ ਬੈਠੇ ਸੀ ਇਲਾਕੇ ਜਾਂ ਦੁਆਬੇ ਦੇ।
ਸਭ ਲੋਕ ਆਏ ਪਾਸ ਗੁਰੂ ਸਾਹਿਬ ਦੇ।
ਪਾਣੀ ਬਿਨਾਂ ਫੁੱਲ ਸੁੱਕਦੇ ਗੁਲਾਬ ਦੇ।
ਕਹਿੰਦੇ ਸੰਗਤਾਂ ਦੀ ਭਾਵਨਾ ਪੁਗਾਵੋ ਗੁਰੂ ਜੀ।
ਏਥੇ ਸੋਹਣਾ ਕੋਈ ਤੀਰਥ ਬਣਾਵੋ ਗੁਰੂ ਜੀ।

2. ਪੂਰੀ ਸੰਗਤਾਂ ਦੀ ਕਰ ਦਿਉ ਮੁਰਾਦ ਜੀ।
ਛੇਵੇਂ ਪਾਤਸ਼ਾਹ ਦੀ ਸ਼ਾਦੀ ਰਹੇ ਯਾਦ ਜੀ।
ਸਾਰਾ ਕਰ ਦਿਉ ਇਲਾਕਾ ਇਹ ਆਬਾਦ ਜੀ।
ਪ੍ਰੀਤ ਚੰਦ ਨਾਲ ਚਕੋਰ ਦੀ ਲਗਾਵੋ ਗੁਰੂ ਜੀ।
ਏਥੇ ਸੋਹਣਾ ਕੋਈ ਤੀਰਥ ਬਣਾਵੋ ਗੁਰੂ ਜੀ।

3. ਆਪ ਨਾਲ ਜੇਹੜੇ ਸਾਧ ਸੰਤ ਆਏ ਨੇ।
ਡੱਲੇ ਪਿੰਡ ਤਸ਼ਰੀਫ਼ ਜੋ ਲਿਆਏ ਨੇ।
ਇਹਨਾਂ ਪਾਵਨ ਚਰਨ ਏਥੇ ਪਾਏ ਨੇ।
ਇਹਨਾਂ ਪਾਰਸਾਂ ਨੂੰ ਲੋਹੇ ਨਾ ਛੁਹਾਵੋ ਗੁਰੂ ਜੀ।
ਏਥੇ ਸੋਹਣਾ ਕੋਈ ਤੀਰਥ ਬਣਾਵੋ ਗੁਰੂ ਜੀ।

4. ਸਭ ਸੰਗਤਾਂ ਨੇ ਅਰਜ਼ ਗੁਜ਼ਾਰੀ ਜੀ।
ਸੱਚੇ ਸਾਹਿਬ ਮੰਨੋ ਬੇਨਤੀ ਹਮਾਰੀ ਜੀ।
ਸਿੱਖੀ ਹੁੰਦੀ ਗੁਰੂ ਸਾਹਿਬਾਂ ਨੂੰ ਪਿਆਰੀ ਜੀ।
ਆਪ ਰਹਿਮਤਾਂ ਦੇ ਘਰ ਵਿਚ ਆਵੋ ਗੁਰੂ ਜੀ।
ਏਥੇ ਸੋਹਣਾ ਕੋਈ ਤੀਰਥ ਬਣਾਵੋ ਗੁਰੂ ਜੀ।

5. ਸਾਨੂੰ ਤੀਜੇ ਗੁਰਾਂ ਦਿੱਤੀ ਵਡਿਆਈ ਹੈ।
ਤਨ ਮਨ ਧਨ ਦੇ ਕੇ ਸਿੱਖੀ ਪਾਈ ਹੈ।
ਨਾਮ ਜਪ ਕੀਤੀ ਕਿਰਤ ਕਮਾਈ ਹੈ।
ਆਪ ਸੇਵਾ ਵਾਲਾ ਕੁੰਭ ਕੋਈ ਰਚਾਵੋ ਗੁਰੂ ਜੀ।
ਏਥੇ ਸੋਹਣਾ ਕੋਈ ਤੀਰਥ ਬਣਾਵੋ ਗੁਰੂ ਜੀ।

6. ਏਥੇ ਸੁਬ੍ਹਾ ਸ਼ਾਮ ਹੁੰਦਾ ਰਹੇ ਜਾਪ ਜੀ।
ਰਾਗੀ ਰਾਗ ਵਾਲਾ ਕਰਨ ਅਲਾਪ ਜੀ।

ਨੱਠ ਜਾਣ ਸਭ ਦੁੱਖ ਸੰਤਾਪ ਜੀ।
ਮੰਨੋ ਬੇਨਤੀ ਤੇ "ਨੂਰ" ਬਰਸਾਵੋ ਗੁਰੂ ਜੀ।
ਏਥੇ ਸੋਹਣਾ ਕੋਈ ਤੀਰਥ ਬਣਾਦੋ ਗੁਰੂ ਜੀ।

ਸੰਗਤ ਦੀ ਬੇਨਤੀ ਪ੍ਰਵਾਨ ਹੋਈ। ਗਰੀਬ ਨਿਵਾਜ਼ ਨੇ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਬਿਧੀ ਚੰਦ ਜੀ, ਭਾਈ ਸਾਲ੍ਹੋ ਜੀ ਆਦਿ ਸਾਰੀ ਸੰਗਤ ਨੂੰ ਸਾਥ ਲੈ ਕੇ ਪੂਰਬ ਦੀ ਤਰਫ ਵੱਲ ਗਏ। ਚਰਨਾਂ ਦੀ ਛੋਹ ਤੇ, ਮਿਹਰ ਭਰੀ ਨਜ਼ਰ ਪਾਈ। ਬਾਬਾ ਬੁੱਢਾ ਜੀ ਨੇ ਅਰਦਾਸ ਕੀਤੀ। ਗੁਰੂ ਜੀ ਨੇ ਧਰਤੀ ਉੱਪਰ....ਟੱਕ.....ਇੰਜ ਲਗਾਇਆ :

## ਵਾਰ

1. ਮੰਨ ਬੇਨਤੀ ਸੰਗਤ ਦੀ ਸਤਿਗੁਰੂ,
ਹੋਏ ਸਿੱਖਾਂ ਨਾਲ ਸ਼ਹਿਨਸ਼ਾਹ ਤਿਆਰ।
2. ਬਾਬਾ ਬੁੱਢਾ ਸਾਹਿਬ ਭਾਈ ਗੁਰਦਾਸ ਜੀ,
ਨਾਲ ਬਿਧੀ ਚੰਦ ਯੋਧਾ ਹੁਸ਼ਿਆਰ।
3. ਭਾਈ ਸਾਲ੍ਹੋ ਜੀ ਵੀ ਨਾਲ ਸ਼ੋਭਾ ਪਾਂਵਦੇ,
ਹੋਰ ਸੰਗਤਾਂ ਦੀ ਗਿਣਤੀ ਸ਼ੁਮਾਰ।
4. ਚਲ ਪੂਰਬ ਨੂੰ ਥੋੜ੍ਹੀ ਦੂਰ ਠਹਿਰ ਗਏ,
ਕੀਤੀ ਸਿੱਖਾਂ ਨਾਲ ਗੁਰਾਂ ਨੇ ਵੀਚਾਰ।
5. ਏਥੇ ਸੇਵਾ ਵਾਲੇ ਕੁੰਭ ਨੂੰ ਰਚਾ ਦਈਏ,
ਹੋਣ ਸੰਗਤਾਂ ਭਵਜਲੋਂ ਪਾਰ।
6. ਉਥੇ ਸੋਧ ਅਰਦਾਸਾ ਸੱਚੇ ਪਾਤਸ਼ਾਹ,
ਲਾਇਆ ਟੱਪ ਸੀ ਧਰਤ ਵਿਚਕਾਰ।
7. ਤੱਕ ਰਹਿਮਤਾਂ 'ਚ ਆਏ ਗੁਰਦੇਵ ਨੂੰ,
ਕੀਤੀ ਸੰਗਤਾਂ ਨੇ ਜੈ ਜੈ ਕਾਰ।
8. ਏਥੇ ਤੀਰਥ ਬਣੇਗਾ ਸੋਹਣਾ "ਨੂਰ" ਜੀ,
ਸੱਚੇ ਪਾਤਸ਼ਾਹ ਨੇ ਦੱਸ ਦਿੱਤਾ ਉਚਾਰ।

ਦੁਆਬਾ ਨਿਵਾਸੀ ਗੁਰਸਿੱਖਾਂ ਨੂੰ ਖ਼ੁਸ਼ੀ ਦੀ ਕੋਈ ਹੱਦ ਨਾ ਰਹੀ। ਭਾਈ ਨਾਰਾਇਣ ਦਾਸ ਨੇ ਅਰਜ਼ ਕੀਤੀ, "ਗੁਰਦੇਵ ਜੀਉ ! ਇਸ ਗੁਰਧਾਮ ਦਾ ਸ਼ੁਭ ਨਾਮ ਕੀ ਹੋਵੇਗਾ ਅਤੇ ਦਰਸ਼ਨ ਇਸ਼ਨਾਨ ਵਿਚ ਬਰਕਤ ਕੀ ਹੋਵੇਗੀ ?" ਤਾਂ ਗੁਰੂ ਜੀ ਬਉਲੀ ਸਾਹਿਬ ਬਾਰੇ ਪਵਿੱਤਰ ਬਚਨ ਇੰਜ ਕਰਦੇ ਹਨ :

## ਸਾਕਾ

1. ਜਦ ਬਾਉਲੀ ਸਾਹਿਬ ਦਾ ਸਤਿਗੁਰਾਂ, ਡੱਲੇ ਟੱਪ ਲਾਇਆ।
2. ਮਨ ਇੱਛਿਆ ਫਲ ਮਿਲੇਗਾ, ਜੋ ਚਲ ਕੇ ਆਇਆ।
3. ਪਾਪ ਲਹਿਣਗੇ ਨ੍ਹਾਤਿਆਂ, ਮੁੱਖ ਤੋਂ ਫੁਰਮਾਇਆ।
4. ਦੁਖੀ ਨਿਰੋਏ ਹੋਣਗੇ, ਜਿਸ ਸੀਸ ਨਿਵਾਇਆ।
5. ਭਾਈ ਸਾਲ੍ਹੋ ਨੂੰ ਸੇਵਾ ਦਾ, ਗੁਰਾਂ ਮੁਖੀ ਬਣਾਇਆ।
6. ਜੋ ਮਿਲਿਆ ਜ਼ਿਕਰ ਤਾਰੀਖ਼ 'ਚੋਂ, ਉਹ "ਨੂਰ" ਸੁਣਾਇਆ।

ਹਜ਼ੂਰ ਨੇ ਫੁਰਮਾਣ ਕੀਤਾ, ਇਹ ਬਾਉਲੀ ਸਾਹਿਬ ਗੁਰਧਾਮ, ਸ੍ਰੀ ਗੁਰੂ ਹਰਿਗੋਬਿੰਦ ਜੀ ਤੇ ਬੀਬੀ ਦਮੋਦਰੀ ਜੀ ਦੇ ਅਨੰਦ ਕਾਰਜ ਅਤੇ ਗ੍ਰਹਿਸਤ ਧਰਮ ਦੀ ਵਿਸ਼ੇਸ਼ਤਾ ਦਰਸਾਉਂਦਾ ਰਹੇਗਾ।

ਪੰਨਾ 95 'ਤੇ ਗੁਰਬਿਲਾਸ ਪਾ: ਛੇਵੀਂ ਦਾ ਕਰਤਾ ਲਿਖਦਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਮਹਾਨ ਬਖਸ਼ਿਸ਼ ਕੀਤੀ।

ਚੌਪਈ: ਜੋ ਇਸ ਬਾਵਲੀ ਮੱਜਨ ਕਰੈ। ਜਨਮ ਜਨਮ ਕੇ ਪਾਤਕ ਹਰੈ।
ਪੁਤਰ ਹੇਤਿ ਜੋ ਨਾਰੀ ਨਾਹਵੇ। ਏਕ ਬਰਸ ਤੇ ਸੰਤਤ ਪਾਵੇ।
ਨਿਤਨੇਮ ਜੋ ਕਰੈ ਸਨਾਨਾਂ। ਰਿਧ ਸਿਧ ਤਾਂ ਕੇ ਗ੍ਰਹਿ ਠਾਨਾ।
ਸ੍ਰੀ ਗੁਰ ਐਸ ਮਹਾਤਮ ਕਹਾ। ਸਭ ਸੰਗਤ ਗੁਰ ਆਨੰਦ ਲਹਾ। (ਪੰਨਾ ੯੫)

ਗੁਰੂ ਜੀ ਨੇ ਮਹਾਨ ਬਖ਼ਸ਼ਿਸ਼ਾਂ ਕਰਕੇ ਵਾਪਸੀ ਲਈ ਰਵਾਨਗੀ ਕੀਤੀ। ਜਦੋਂ ਗੁਰੂ ਕੇ ਮਹਿਲਾਂ ਵਿਖੇ ਸੁਭਾਗਾ ਜੋੜਾ ਖੜਾ ਹੋਇਆ ਤਾਂ ਮਾਤਾ ਗੰਗਾ ਜੀ ਸੀਸ ਉਪਰੋਂ ਅੰਮ੍ਰਿਤ ਜਲ ਵਾਰ ਕੇ, ਵਾਹਿਗੁਰੂ ਜੀ ਦਾ ਸ਼ੁਕਰਾਨਾ ਇੰਜ ਕਰਦੇ ਨੇ :

## ਝੋਕ

1. ਪਹੁੰਚੀ ਬਰਾਤ ਵਾਪਸ ਅੰਮ੍ਰਿਤਸਰ ਜਾ ਕੇ ਤੇ।
ਦੇਵਣ ਵਧਾਈਆਂ ਗੁਰਸਿੱਖ, ਸਤਿਗੁਰ ਨੂੰ ਆ ਕੇ ਤੇ।
ਸਾਰੇ ਨਿਹਾਲ ਨੇ ਦਰਸ਼ਨ ਜੋੜੇ ਦਾ ਪਾ ਕੇ ਤੇ।
ਸਤਿਗੁਰ ਦੀ ਕਿਰਪਾ ਹੋਈ, ਆਈ ਧੀ ਰਾਣੀ ਜੀ।
ਖ਼ੁਸ਼ੀਆਂ ਵਿਚ ਵਾਰੇ ਮਾਤਾ ਬੰਨੇ ਤੋਂ ਪਾਣੀ ਜੀ।
ਤੇਰਾ ਹੈ ਸ਼ੁਕਰ ਮਾਲਕਾ।

2. ਦੇਖੇ ਜਦ ਮਾਤਾ ਗੀਗਾ ਮੁਖੜਾ ਦੁਲਾਰੇ ਦਾ।
ਝੱਲਿਆ ਨਾ ਰੂਪ ਜਾਵੇ, ਨੈਣਾਂ ਦੇ ਤਾਰੇ ਦਾ।
ਕਰਦੇ ਧੰਨਵਾਦ ਮੁੱਖੋਂ ਨਾਨਕ ਗੁਰ ਪਿਆਰੇ ਦਾ।
ਫੱਬਦੀ ਸੀ ਨਾਲ ਪੁੱਤਰ ਦੇ ਬੇਟੀ ਸੁਆਣੀ ਜੀ।
ਖ਼ੁਸ਼ੀਆਂ ਵਿਚ ਵਾਰੇ ਮਾਤਾ ਬੰਨੇ ਤੋਂ ਪਾਣੀ ਜੀ।
ਤੇਰਾ ਹੈ ਸ਼ੁਕਰ ਮਾਲਕਾ।

3. ਇੰਦਰ ਦੀ ਸਭਾ ਦੇ ਮੈਂਬਰ ਅਰਸ਼ਾਂ ਤੋਂ ਆਏ ਨੇ।
ਦੇਵਤਿਆਂ ਰਲ ਕੇ ਮੰਗਲ, ਖ਼ੁਸ਼ੀਆਂ ਦੇ ਗਾਏ ਨੇ।
ਪਰੀਆਂ ਨੇ ਜੈ ਜੈ ਕਰਕੇ, ਸੀਸ ਝੁਕਾਏ ਨੇ।
ਫੁੱਲਾਂ ਦੀ ਵਰਖਾ ਕਰਦੇ ਪੜ੍ਹ ਕੇ ਗੁਰਬਾਣੀ ਜੀ।
ਖ਼ੁਸ਼ੀਆਂ ਵਿਚ ਵਾਰੇ ਮਾਤਾ ਬੰਨੇ ਤੋਂ ਪਾਣੀ ਜੀ।
ਤੇਰਾ ਹੈ ਸ਼ੁਕਰ ਮਾਲਕਾ।

4. ਸ਼ਗਨਾਂ ਦਾ ਸਾਰਥ ਹੋਇਆ ਮਾਤਾ ਫੁਰਮਾਵੇ ਜੀ।
ਖ਼ੁਸ਼ੀਆਂ ਦਾ ਸਮਾਂ ਮਾਲਕਾ, ਹਰ ਇਕ ਤੇ ਆਵੇ ਜੀ।
ਕੋਈ ਨਾ ਜੀਵ ਨਿਰਾਸ਼ਾ ਦੁਨੀਆਂ ਤੋਂ ਜਾਵੇ ਜੀ।
ਬੱਚਿਆਂ ਨਾਲ ਸਾਂਝ ਜੱਗ 'ਤੇ ਸੁੰਦਰ ਕਹਾਣੀ ਜੀ।
ਖ਼ੁਸ਼ੀਆਂ ਵਿਚ ਵਾਰੇ ਮਾਤਾ ਬੰਨੇ ਤੋਂ ਪਾਣੀ ਜੀ।
ਤੇਰਾ ਹੈ ਸ਼ੁਕਰ ਮਾਲਕਾ।

5. ਕੀਤਾ ਧੰਨਵਾਦ ਗੁਰਾਂ ਨੇ ਸੱਚੇ ਨਿਰੰਕਾਰ ਦਾ।
ਹੁੰਦਾ ਹੈ ਫ਼ਿਕਰ ਉਸ ਨੂੰ ਹਰ ਇਕ ਨਰ ਨਾਰ ਦਾ।
ਆਪੇ ਮਿਲਾਪ ਕਰੌਂਦਾ, ਹੁਕਮ ਕਰਤਾਰ ਦਾ।
ਦੁਨੀਆਂ ਵਿਚ ਰੀਤ ਹੈ ਚਲਦੀ, ਸਦੀਆਂ ਪੁਰਾਣੀ ਜੀ।
ਖ਼ੁਸ਼ੀਆਂ ਵਿਚ ਵਾਰੇ ਮਾਤਾ ਬੰਨੇ ਤੋਂ ਪਾਣੀ ਜੀ।
ਤੇਰਾ ਹੈ ਸ਼ੁਕਰ ਮਾਲਕਾ।

6. ਸ਼ਾਦੀ ਸੰਪੂਰਨ ਹੋਈ ਛੇਵੇਂ ਅਵਤਾਰ ਦੀ।
ਸਾਹਾਂ ਵਿਚ ਭਰੇ ਸੁਗੰਧੀ, ਮਹਿਕ ਗੁਲਜ਼ਾਰ ਦੀ।
ਸ਼ਰਧਾ ਨਾਲ "ਨੂਰ" ਸੁਣਾਵੇ, ਗਾਥਾ ਪਿਆਰ ਦੀ।
ਸੀਤਲ ਤੇ ਸਫਰੀ ਸੋਭਾ ਸਤਿਗੁਰ ਦੀ ਗਾਣੀ ਜੀ।

ਖ਼ੁਸ਼ੀਆਂ ਵਿਚ ਵਾਰੇ ਮਾਤਾ ਬੰਨੇ ਤੋਂ ਪਾਣੀ ਜੀ।
ਤੇਰਾ ਹੈ ਸ਼ੁਕਰ ਮਾਲਕਾ।

ਐਸੇ ਜਗ੍ਹਾ 'ਤੇ ਇਹ ਗੀਤ ਵੀ ਗਾਵੇ ਜੀ :

## ਗੀਤ

ਸੀਸ ਉੱਤੋਂ ਪਾਣੀ ਵਾਰ ਕੇ ਮਾਤਾ ਲੱਖ-ਲੱਖ ਸ਼ੁਕਰ ਮਨਾਵੇ,
ਜੀ ਸੀਸ ਉੱਤੋਂ ਪਾਣੀ ਵਾਰ ਕੇ।

1.

ਪਹੁੰਚਿਆ ਸੁਭਾਗ ਜੋੜਾ ਜਦੋਂ ਗੁਰੂ ਨਗਰੀ 'ਚ, ਕੀਤਾ ਧੰਨਵਾਦ ਮਾਤਾ ਗੰਗਾ ਸੀ।
ਕਾਰਜ ਅਰੰਭੇ ਅੱਜ ਸਿਰੇ ਲਾਏ ਸਤਿਗੁਰਾਂ ਨੇ, ਸਾਰਥ ਸੁਹੇਲਾ ਹੋਇਆ ਚੰਗਾ ਸੀ।
ਜੋੜਾ ਜੱਗ ਨਾਲੋਂ ਸੋਹਣਾ, ਮਨ ਸਾਰਿਆਂ ਦਾ ਮੋਹਣਾ,
ਚੰਦ ਸੂਰਜ ਵੀ ਮੁਖੜਾ ਛੁਪਾਵੇ। ਸੀਸ.......।

2.

ਕੀਤੀ ਅਰਦਾਸ ਚਉਥੇ ਪਾਤਸ਼ਾਹ ਦੇ ਕਦਮਾਂ 'ਚ, ਧੰਨ ਹੈਂ ਤੂੰ ਧੰਨ ਮਿਹਰਾਂ ਵਾਲਿਆ।
ਤੇਰੀਆਂ ਹੀ ਰਹਿਮਤਾਂ ਨੇ ਮਾਣ ਤਾਣ ਬਖਸ਼ ਦਿੱਤਾ, ਸੱਧਰਾਂ ਦਾ ਵੇਲਾ ਹੈ ਵਿਖਾਲਿਆ।
ਚਉਥੇ ਪਾਤਸ਼ਾਹ ਦੀ ਮਿਹਰ, ਚੜ੍ਹੀ ਖ਼ੁਸ਼ੀ ਦੀ ਸਵੇਰ,
ਉਹਦੇ ਚੋਜਾਂ ਦਾ ਅੰਤ ਨਾ ਆਵੇ। ਸੀਸ......।

3.

ਚਹਿਲ ਪਹਿਲ ਹੋਈ ਉਦੋਂ ਗੁਰੂ ਕਿਆਂ ਮਹਿਲਾਂ ਵਿਚ, ਦਿੱਤੀਆਂ ਵਧਾਈਆਂ ਲੋਕਾਂ ਆਣ ਕੇ।
ਵਾਰ ਵਾਰ ਕੀਤਾ ਧੰਨਵਾਦ ਮੇਰੇ ਪਾਤਸ਼ਾਹ ਨੇ, ਕਿਰਪਾ ਅਕਾਲ ਜੀ ਦੀ ਜਾਣ ਕੇ।
ਹੋਈ ਆਤਮਾ ਆਨੰਦ, "ਨੂਰ" ਲਿਖ ਦਿੱਤਾ ਛੰਦ।
ਬੀਏ ਬਾਜਵਾ ਪਿਆਰ ਨਾਲ ਗਾਵੇ,
ਸੀਸ ਉੱਤੋਂ ਪਾਣੀ ਵਾਰ ਕੇ, ਮਾਤਾ ਲੱਖ-ਲੱਖ ਸ਼ੁਕਰ ਮਨਾਵੇ।

ਮਾਤਾ ਗੰਗਾ ਜੀ ਨੇ ਅਗਲੇ ਭਲਕ ਸੁਭਾਗ ਜੋੜੇ ਦਾ ਮੱਥਾ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਟਿਕਾ ਕੇ ਪ੍ਰਭੂ ਜੀ ਦਾ ਸ਼ੁਕਰਾਨਾ ਕੀਤਾ। ਸਮਾਂ ਪਾ ਕੇ ਮਾਤਾ ਦਮੋਦਰੀ ਜੀ ਦੀ ਪਾਵਨ ਕੁੱਖ ਤੋਂ, ਬਾਬਾ ਗੁਰਦਿੱਤਾ ਜੀ, ਬੀਬੀ ਵੀਰੋ ਜੀ ਤੇ ਬਾਬਾ ਅਣੀ ਰਾਏ ਜੀ ਦਾ ਆਗਮਨ ਹੋਇਆ।

ਪ੍ਰਸੰਗ ਲਿਖਿਆ : ਮਾਰਚ 1986 ਈ. ਨੂੰ

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

# ਪ੍ਰਸੰਗ ਨੰ: 6

# ਪਹਿਲਾ ਧਰਮ ਯੁੱਧ ਪਾਤਸ਼ਾਹੀ ਛੇਵੀਂ

30 ਮਈ 1606 ਈ. ਨੂੰ ਦਰਿਆਏ ਰਾਵੀ ਦੇ ਕੰਢੇ, ਸਤਿਗੁਰੂ ਜੀ ਪੰਜਾਂ ਸਿੱਖਾਂ ਨੂੰ ਕਹਿ ਰਹੇ ਸਨ ਕਿ,

**ਸਾਡੀ ਏਸ ਸ਼ਹਾਦਤ ਦੇ ਹੋਣ ਪਿਛੋਂ, ਏਥੇ ਚਲੇਗਾ ਦੌਰ ਕੁਰਬਾਨੀਆਂ ਦਾ।**
**ਮੇਰੇ ਪੁੱਤ ਨੇ ਪਹਿਣ ਕੇ ਦੋ ਤੇਗਾਂ, ਕਰਨਾ ਖ਼ਾਤਮਾ ਇਹਨਾਂ ਦੁਰਾਨੀਆਂ ਦਾ।**

ਸਤਿਗੁਰੂ ਜੀ ਨੇ ਕਿਹਾ, "ਸਾਡੇ ਵਲੋਂ ਛਠਮ ਪੀਰ ਜੀ ਨੂੰ ਕਹਿ ਦੇਣਾ ਕਿ ਜ਼ਾਲਮਾਂ ਦਾ ਸਿਤਮ ਆਸਮਾਨ ਦੇ ਸਿਖਰਾਂ ਨੂੰ ਛੋਹ ਗਿਆ ਹੈ। ਹੁਣ ਤੁਸੀਂ ਖੰਡਾ ਖੜਕਾ ਦੇਣਾ।"

ਸ੍ਰੀ ਹਰਿਮੰਦਰ ਸਾਹਿਬ ਜੀ ਦੇ ਸਨਮੁਖ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੀ ਸਿਰਜਣਾ, ਮੀਰੀ ਪੀਰੀ ਦੀਆਂ ਸ਼ਮਸ਼ੀਰਾਂ, ਢਾਡੀ ਜੱਥੇ ਪਾਸੋਂ ਯੋਧਿਆਂ ਦੀਆਂ ਵਾਰਾਂ, ਸਿੱਖਾਂ ਨੂੰ ਫੌਜੀ ਸਿਖਲਾਈ, ਅੰਮ੍ਰਿਤਸਰ ਦੀ ਰਖਵਾਲੀ ਲਈ ਲੋਹਗੜ੍ਹ ਦਾ ਕਿਲ੍ਹਾ ਤਿਆਰ ਕਰਨਾ, ਪੁਰਾਤਨ ਰਵਾਇਤਾਂ ਵਿਚ ਪ੍ਰੀਵਰਤਨ ਲਿਆ ਕੇ, ਕੌਮ ਦੀ ਕਾਇਆਂ.....ਇੰਜ ਪਲਟੀ :

## ਰਸਾਲੂ

1. ਮੀਰੀ ਪੀਰੀ ਵਾਲੇ ਪਾਤਸ਼ਾਹ ਨੇ, ਸਮਾਂ ਦਿੱਤਾ ਬਦਲਾ।
2. ਅੰਮ੍ਰਿਤਸਰ ਹਰਿਮੰਦਰ ਸਾਹਮਣੇ, ਦਿੱਤਾ ਤਖ਼ਤ ਅਕਾਲ ਬਣਾ।
3. ਸਿੱਖਾਂ ਤਾਈਂ ਹੁਕਮ ਸੁਣਾਇ ਕੇ, ਸੁੰਦਰ ਕਿਲ੍ਹਾ ਲਿਆ ਬਣਵਾ।
4. ਬਦਲੀ ਦਿੱਖ ਪਵਿੱਤਰ ਸ਼ਹਿਰ ਦੀ, ਭਗਤੀ ਸ਼ਕਤੀ ਰਹੀ ਸੁਹਾ।
5. ਢਾਡੀ ਵਾਰਾਂ ਸੁਣੀਆਂ ਕੌਮ ਨੇ, ਗਿਆ ਖ਼ੂਨ ਉਬਾਲੇ ਖਾ।
6. ਬਣਿਆ ਤਖ਼ਤ ਤਵੀ ਦਾ "ਨੂਰ" ਜੀ, ਆਸਣ ਲਿਆ ਅਣਖ ਨੇ ਲਾ।

"ਮੁਸੱਲਾ ਵੇਚ, ਐ ਖੰਜਰ ਖਰੀਦ, ਐ ਬੇ-ਅਮਲ ਜ਼ਾਹਿਦ।
ਕਿ ਟਕਰਾਨੇ ਕੋ ਹੈ ਤੇਰੀ ਫ਼ਕੀਰੀ ਸੇ, ਸ਼ਹਿਨਸ਼ਾਹੀ।" (ਕਵੀ)

ਸ਼ਹਿਰ ਦੇ ਇਕ ਪਾਸੇ ਲੋਹਗੜ੍ਹ ਕਿਲ੍ਹਾ ਤੇ ਦੂਜੇ ਪਾਸੇ ਬਿਬੇਕਸਰ ਦੀ ਉਸਾਰੀ ਸ਼ੁਰੂ

ਕੀਤੀ ਕਿ ਕੋਈ ਪਿੱਠ ਪਿੱਛੋਂ ਹਮਲਾ ਨਾ ਕਰੇ। ਇਕ ਨਵੀਂ ਕਿਸਮ ਦੀ ਫੌਜ ਤਿਆਰ ਹੋ ਗਈ। ਕੌਮ ਵਿਚ ਅਥਾਹ ਸ਼ਕਤੀ ਭਰੀ ਗਈ।

ਇਹ ਖ਼ਬਰਾਂ ਮਿਹਰਵਾਨ ਤੇ ਚੰਦੂ ਅਤੇ ਗੁਰੂ ਦੋਖੀਆਂ ਵਲੋਂ ਲਾਹੌਰ ਪੁੱਜੀਆਂ ਕਿ ਜੇ ਪੰਜਾਬ ਸਖ਼ਤ ਹੱਥਾਂ ਵਿਚ ਨਾ ਆਇਆ, ਤਾਂ ਮੁਗਲ ਸਰਕਾਰ ਪਾਸੋਂ ਖੁੱਸ ਜਾਣ ਦਾ ਭਾਰੀ ਖਤਰਾ ਹੈ। ਗੁਰੂ ਵਲੋਂ ਬਗਾਵਤ ਦਾ ਬੀਜ ਬੀਜਿਆ ਜਾ ਰਿਹਾ ਹੈ। ਕਿਲ੍ਹਾ ਉਸਰ ਗਿਆ, ਤਖ਼ਤ ਕਾਇਮ ਹੈ, ਝੰਡੇ ਝੂਲਦੇ ਨੇ, ਫੌਜ ਤਿਆਰ-ਬਰ-ਤਿਆਰ ਹੈ। ਸ਼ਾਹਜਹਾਨ ਵੀ ਘਬਰਾ ਉਠਿਆ।

ਏਧਰ ਮੇਰੇ ਦਾਤੇ ਦਾ ਦਰਬਾਰ ਸਜਿਆ ਏ। ਭਾਈ ਬਿਧੀ ਚੰਦ, ਭਾਈ ਜੇਠਾ, ਭਾਈ ਪਿਰਾਣਾ, ਭਾਈ ਪੈੜਾ, ਭਾਈ ਭਾਨਾ, ਚੌਧਰੀ ਲੰਗਾਹ ਢਿੱਲੋਂ, ਮਾਤਾ ਭਾਗ ਕੌਰ ਦਾ ਦਾਦਾ, ਬਾਬਕ ਰਬਾਬੀ ਆਦਿ ਸਿੱਖ ਸਜੇ ਸਨ। ਹਜ਼ੂਰ ਨੇ ਹੁਕਮ ਕੀਤਾ, "ਤਿਆਰੀ ਕਰੋ ਖ਼ਾਲਸਾ ਜੀ, ਸ਼ਿਕਾਰ ਖੇਡਣ ਚਲਣਾ ਏ।" ਗੁਮਟਾਲੇ ਦੀ ਜੂਹ, ਜਿੱਥੇ ਅੱਜ ਕੱਲ ਸ੍ਰੀ ਗੁਰੂ ਰਾਮਦਾਸ ਅੰਤਰ-ਰਾਸ਼ਟਰੀ ਹਵਾਈ ਅੱਡਾ ਹੈ ਗੁਰੂ ਜੀ ਦਰੱਖ਼ਤ ਦੀ ਛਾਵੇਂ ਬੈਠੇ ਸਨ ਜਾ ਆਸਮਾਨ ਵੱਲ ਤਕਿਆ, ਲਾਹੌਰ ਦੇ ਸੂਬੇਦਾਰ ਕੁਲੀਜ਼ ਖ਼ਾਂ ਦੇ ਅਹਿਲਕਾਰ ਸ਼ਿਕਾਰ ਖੇਡ ਰਹੇ ਸਨ। ਇਹ ਜਗ੍ਹਾ ਸ਼ਾਹੀ ਹਾਕਮਾਂ ਲਈ ਰਾਖਵੀਂ ਸੀ। ਮੀਰ ਸ਼ਿਕਾਰੀਆਂ ਦਾ ਬਾਜ਼ ਇਕ ਕਬੂਤਰ ਦਾ ਸ਼ਿਕਾਰ ਕਰ ਰਿਹਾ ਸੀ।

ਸਤਿਗੁਰੂ ਜੀ ਦੇਖਣ ਲੱਗ ਪਏ। ਭਾਨੇ ਨੇ ਪੁੱਛਿਆ, "ਗੁਰੂ ਜੀ ! ਕੀ ਦੇਖ ਰਹੇ ਹੋ ?" "ਆਪਣੇ ਦੇਸ਼ ਦੀ ਤਸਵੀਰ, ਬਾਜ਼ ਹਕੂਮਤ ਹੈ ਤੇ ਕਬੂਤਰ ਮੇਰੇ ਦੇਸ਼ ਦੀ ਮਾਸੂਮ ਮਨੁੱਖਤਾ ਏ, ਜਿਸ ਉਪਰ ਡਾਹਢਾ ਜ਼ੁਲਮ ਹੋ ਰਿਹਾ ਹੈ।" ਮੇਰੇ ਗੁਰਦੇਵ ਦੇ ਨੇਤਰਾਂ ਵਿਚ ਖ਼ੂਨ ਦੇ ਡੋਰੇ ਆਏ, ਡੌਲੇ ਫਰਕ ਉਠੇ, ਦਿਲ ਦੀ ਦੇਗ ਵਿਚ ਲਹੂ ਨੇ ਉਬਾਲਾ ਖਾਧਾ, ਮੀਰੀ ਦੀ ਤੇਗ ਉਛਲੀ, ਜਹਾਂਗੀਰ ਦੇ ਜ਼ੁਲਮ ਦੀ ਤਸਵੀਰ ਦਿਮਾਗ ਵਿਚ ਆਈ, ਲਾਹੌਰ ਵਿਚ ਉਬਲਦੀ ਹੋਈ ਦੇਗ, ਤਪਦੀ ਹੋਈ ਤਵੀ, ਰਾਵੀ ਦਾ ਠੰਡਾ ਪਾਣੀ ਤੇ ਸੜਦੀ ਹੋਈ ਰੇਤਾ, ਧੀਰਜ-ਧਾਰੀ ਸਤਿਗੁਰੂ ਜੀ ਦੇ ਸੀਸ ਉਪਰ ਪੈ ਰਹੀ ਸੀ। ਰੋਹ ਵਿਚ ਭਰੇ ਛਠਮ ਪੀਰ ਨੇ ਆਪਣੇ ਹੱਥ 'ਤੇ ਬੈਠੇ ਬਾਜ਼ ਨੂੰ ਉਡਾਇਆ ਅਤੇ ਸਿੱਖ ਇਤਿਹਾਸ ਦੇ ਪਹਿਲੇ ਜੰਗ ਦੇ ਨਾਟਕ ਦਾ ਪਰਦਾ.......ਇੰਜ ਉਠਾ ਦਿੱਤਾ :

## ਮਿਰਜ਼ਾ

1. ਛੇਵੇਂ ਪਾਤਸ਼ਾਹ ਜਵਾਨਾਂ ਵਾਲੀ ਫੌਜ ਲੈ,
ਮੁਖ ਲਿਆ ਗੁਮਟਾਲੇ ਨੂੰ ਭੂਵਾ।
2. ਝਾਤੀ ਮਾਰ ਕੇ ਆਕਾਸ਼ ਵੱਲ ਤੱਕਿਆ,
ਦਿੱਤਾ ਬਾਜ਼ ਸ਼ਾਹੀ ਬੰਦਿਆਂ ਉਡਾ।

3. ਛੋਟੇ ਪੰਛੀਆਂ ਦਾ ਮਾਸ ਨੋਚ ਨੋਚ ਕੇ,

ਮਾਣ ਮੱਤਾ ਰਿਹਾ ਜ਼ੁਲਮ ਕਮਾ।

4. ਬਾਜ਼ ਛੱਡਿਆ ਹਜ਼ੂਰ ਜਦੋਂ ਆਪਣਾ,

ਝਪਟ ਬਾਜ਼ ਸਰਕਾਰੀ 'ਤੇ ਪਿਆ।

5. ਬੜੇ ਗੁੱਸੇ 'ਚ ਸ਼ਿਕਾਰੀ ਮੀਰ ਆਣ ਕੇ,

ਉੱਥੇ ਨੀਵੇਂ ਬੋਲ ਰਹੇ ਸੀ ਸੁਣਾ।

6. ਜਿਹੜਾ ਬੋਲੇ ਹੰਕਾਰ ਵਿਚ 'ਨੂਰ' ਜੀ,

ਰੱਬ ਦੇਵੇ ਉਹਨੂੰ ਫਲ ਭੁਗਤਾ।

ਮੁਗਲ ਸਰਕਾਰ ਨਹੀਂ ਸੀ ਚਾਹੁੰਦੀ ਕਿ ਕੋਈ ਭਾਰਤ ਦਾ ਹਿੰਦੂ ਰੱਬ ਵਿਚ ਹਥਿਆਰ ਲੈ ਕੇ ਸ਼ਿਕਾਰ ਖੇਡੇ। ਕੁਲੀਜ਼ ਖ਼ਾਨ ਵਾਸਤੇ ਬਹੁਤ ਬੜਾ ਚੈਲੰਜ ਸੀ ਕਿ ਇਹ ਗੁਲਾਮ ਬੰਦੇ ਤੁਰਕ ਸਿਪਾਹੀਆਂ ਦੇ ਸਾਹਮਣੇ ਬੋਲਣ ਦਾ ਹੀਆ ਕਿਵੇਂ ਕਰ ਸਕੇ ਨੇ ? ਬਾਜ਼ ਤਾਂ ਇਕ ਬਹਾਨਾ ਸੀ, ਬਾਦਸ਼ਾਹ ਦਾ ਹੁਕਮ ਪਾ ਕੇ ਗਵਰਨਰ ਪੰਜਾਬ ਨੇ, ਆਪਣੇ ਚੋਣਵੇਂ ਜਰਨੈਲ ਮੁਖਲਿਸ ਖ਼ਾਂ ਨੂੰ ਸੱਤ ਹਜ਼ਾਰ ਸੈਨਾ ਦੇ ਕੇ ਚੜ੍ਹਾਈ ਕਰਨ ਦਾ ਆਦੇਸ਼ ਦਿੱਤਾ। ਹਉਮੈ ਭਰੇ ਜਰਨੈਲ ਨੇ ਚੜ੍ਹਾਈ.......ਇੰਜ ਕੀਤੀ :

## ਸੰਮੀ ਜਾਂ ਢਾਹੀਆ

1. ਫੌਜ ਸੱਤ ਕੁ ਹਜ਼ਾਰ ਲੈ ਕੇ ਚੜ੍ਹ ਪਿਆ,

ਬੜੇ ਰੋਹ ਵਿਚ ਮੁਖਲਸ ਖ਼ਾਨ।

2. ਜਿਹੜਾ ਲੋਹਗੜ੍ਹ ਸਿੱਖਾਂ ਨੇ ਉਸਾਰਿਆ,

ਉਹਨੂੰ ਕਰ ਦਿਆਂਗੇ ਖੰਡਰਾਂ ਸਮਾਨ।

3. ਜਦੋਂ ਸਿੱਖਾਂ ਨੂੰ ਮੈਦਾਨ 'ਚ ਵੰਗਾਰਿਆ,

ਲਹਿ ਜਾਏਗੀ ਲੜਾਈ ਵਾਲੀ ਪਾਨ।

4. ਝੰਡੇ ਕੇਸਰੀ ਫਰਾਟੇ ਪਏ ਮਾਰਦੇ,

ਮੀਰੀ ਪੀਰੀ ਵਾਲੇ ਪੁੱਟਾਂਗੇ ਨਿਸ਼ਾਨ।

5. ਛੇਵੇਂ ਪੀਰ ਨੂੰ ਜੰਜ਼ੀਰਾਂ ਵਿਚ ਬੰਨ੍ਹ ਕੇ,

ਦੇਗਾਂ ਚਾੜ੍ਹਾਂਗੇ ਲਾਹੌਰ ਵਿਚ ਆਨ।

6. ਪੀਰੇ ਹਿੰਦੇ ਨੂੰ ਪੁਚਾਉਣਾ ਦਿੱਲੀ 'ਨੂਰ' ਜੀ,

ਖ਼ੁਸ਼ ਹੋਵੇਗਾ ਉਹ ਬਾਦਸ਼ਾਹ ਜਹਾਨ।

ਲਾਹੌਰ ਦੀ ਸੰਗਤ ਨੇ ਗੁਰੂ ਜੀ ਨੂੰ ਤੁਰਕ ਫੌਜ ਦੀ ਚੜ੍ਹਾਈ ਦੀ ਖ਼ਬਰ ਆਗਾਊਂ ਹੀ ਭੇਜ ਦਿੱਤੀ। ਗੁਰਦੇਵ ਜੀ ਨੇ ਸਿੱਖ ਜੱਥਿਆਂ ਦੀ ਵੰਡ ਕੀਤੀ। ਉਪਰੰਤ ਸਾਰੇ ਸਿੱਖਾਂ ਨੂੰ ਇਕ ਜਗ੍ਹਾ ਇਕੱਤਰ ਕਰਕੇ, ਦੁਸ਼ਮਣ ਦੀਆਂ ਛਾਤੀਆਂ ਵਿੰਨ੍ਹਣ ਵਾਸਤੇ, ਚੜ੍ਹਦੀ ਕਲਾ ਦਾ ਸੰਦੇਸ਼ ਦੇ ਕੇ, ਜੋਸ਼ ਜਵਾਲਾ ਨੂੰ ਪ੍ਰਚੰਡ ਕਰਦੇ ਹੋਏ ਫੁਰਮਾਣ ਇੰਜ ਕਰਦੇ ਹਨ :

## ਡੋਲੀ ਛੰਦ

## ਮੀਰੀ ਪੀਰੀ ਵਾਲੇ ਗੁਰਾਂ ਨੇ, ਬੜਾ ਹੌਂਸਲਾ ਜਵਾਨਾਂ ਦਾ ਵਧਾਇਆ

1.

ਬੜੇ ਜੋਸ਼ ਵਿਚ ਦੇਂਦੇ ਹੱਲਾ ਸ਼ੇਰੀਆਂ। ਧਾਰੋ ਦਿਲ ਵਿਚ ਯੋਧਿਓ ਦਲੇਰੀਆਂ।
ਫੌਜ ਮੁਗਲਾਂ ਚੜ੍ਹਾ ਕੇ, ਸੁੱਤੇ ਸ਼ੇਰ ਨੂੰ ਜਗਾ ਕੇ,
ਮਾਨੋਂ ਸੱਪ ਦੇ ਸੁਰਾਖ ਹੱਥ ਪਾਇਆ। ਮੀਰੀ ਪੀਰੀ.........।

2.

ਇਸ ਕੂੜ ਦੇ ਤੂਫਾਨ ਤਾਈਂ ਠੱਲਣਾ। ਖੱਬੀ ਖ਼ਾਨਾਂ ਦਾ ਦਬਾ ਨਹੀਂ ਝੱਲਣਾ।
ਅਣਖ ਸੂਰਿਓ ਵਿਆਹੁਣੀ, ਕਦੇ ਕੰਡ ਨਹੀਂ ਵਿਖਾਉਣੀ।
ਅਸੀਂ ਕੱਚ ਨਹੀਂ ਕਲਾਈਆਂ ਵਿਚ ਪਾਇਆ। ਮੀਰੀ ਪੀਰੀ........।

3.

ਚਾਅ ਲਾਹ ਦਿਉ ਪਠਾਣਾਂ ਵਾਲੇ ਜੰਗ ਦੇ। ਤੀਰ ਬਣ ਕੇ ਸਪੋਲੇ ਜਾਣ ਡੰਗਦੇ।
ਢਾਲਾਂ ਮੋਢਿਆਂ 'ਤੇ ਪਾ ਕੇ, ਨਾਲ ਭੱਥੇ ਲਟਕਾ ਕੇ,
ਕਰੋ ਜ਼ਾਲਮਾਂ ਦਾ ਜੰਗ 'ਚ ਸਫਾਇਆ। ਮੀਰੀ ਪੀਰੀ........।

4.

ਮੇਰੇ ਪਾਤਸ਼ਾਹ ਸਪੀਚ ਦਿੱਤੀ ਗੱਜ ਕੇ। ਛੱਡ ਯੋਧਿਆਂ ਜੈਕਾਰੇ ਗੱਜ-ਗੱਜ ਕੇ।
"ਨੂਰ ਵਾਰ ਲਿਖੀ ਜਾਵੇ, ਬੀ-ਏ ਬਾਜਵਾ ਸੁਣਾਵੇ,
ਜਿਵੇਂ ਖ਼ਾਲਸੇ ਨੇ ਖੰਡਾ ਲਿਸ਼ਕਾਇਆ।
ਮੀਰੀ ਪੀਰੀ ਵਾਲੇ ਗੁਰਾਂ ਨੇ, ਬੜਾ ਹੌਂਸਲਾ ਜਵਾਨਾਂ ਦਾ ਵਧਾਇਆ।

ਇਕ ਜੱਥਾ ਲੋਹਗੜ੍ਹ ਦੇ ਕਿਲ੍ਹੇ ਵਿਚ ਮੌਜੂਦ ਸੀ ਅਤੇ ਇਕ ਜੱਥਾ ਸ਼ਹਿਰ ਦੇ ਬਾਹਰਲੇ ਪਾਸੇ। ਹਜ਼ੂਰ ਨੇ ਆਪਣੇ ਪ੍ਰੀਵਾਰ ਨੂੰ ਝਬਾਲ ਭੇਜਣ ਦੀ ਆਗਿਆ ਕੀਤੀ। ਸਿੱਖਾਂ ਦੀ ਗਿਣਤੀ ਸੀ—ਭਾਈ ਭਾਨਾ ਜੀ, ਬਿਧੀ ਚੰਦ ਜੀ, ਭਾਈ ਜੇਠਾ ਜੀ, ਪਿਰਾਣਾ, ਭਾਈ ਲੰਗਾਹ, ਪੈਂਦੇ ਖ਼ਾਂ, ਭਾਈ ਤੋਤਾ ਜੀ, ਭਾਈ ਨਿਹਾਲਾ, ਭਾਈ ਗੋਪਾਲਾ,

ਭਾਈ ਤਖਤੂ, ਭਾਈ ਬਖਤੂ, ਭਾਈ ਹੀਰਾ, ਭਾਈ ਧੀਰਾ ਜੀ, ਭਾਈ ਦਿਆਲਾ, ਭਾਈ ਦੇਵੀ ਦਾਸ ਜੀ, ਭਾਈ ਭੀਮਾ ਜੀ, ਭਾਈ ਭੀਖਣ ਜੀ, ਭਾਈ ਨਦਾ, ਭਾਈ ਪਿਰਾਗਾ ਜੀ, ਭਾਈ ਮਹਿਤਾ, ਭਾਈ ਮੇਹਰੂ ਜੀ, ਭਾਈ ਜਤੀ ਮੱਲ, ਭਾਈ ਜੈਤਾ, ਭਾਈ ਬਾਬਕ ਜੀ, ਭਾਈ ਤਿਲੋਕਾ ਜੀ, ਭਾਈ ਸਿੰਘਾ ਆਦਿ ਨੇ ਅਰਜ਼ ਕੀਤੀ, "ਗੁਰਦੇਵ ! ਸਾਡੇ ਪਾਸ ਕੋਈ ਮਾਰੂ ਤੋਪ ਨਹੀਂ।" ਤਾਂ ਹਜ਼ੂਰ ਨੇ ਕਿਹਾ, "ਅੱਜ ਲੱਕੜ ਦੀਆਂ ਤੋਪਾਂ ਵਿਚੋਂ ਗੋਲੇ ਚੱਲਣਗੇ, ਅੱਗ ਬਰਸੇਗੀ।" ਤਾਂ ਉਸ ਵੇਲੇ ਇਕ ਸਿੱਖ ਖੇਮਕਰਨ ਦਾ ਭਾਈ ਮੋਹਰੀ ਜੀ ਉਸ ਨੇ ਲੱਕੜ ਦੀ ਤੋਪ ਤਿਆਰ ਕਰ ਦਿੱਤੀ।

ਉਧਰ ਵੈਰੀਆਂ ਦੀ ਫੌਜ ਵਿਚ ਚੋਣਵੇਂ ਜਰਨੈਲ ਮੁਖਲਸ ਖ਼ਾਂ ਦੀ ਅਗਵਾਈ ਵਿਚ ਮੁਕਾਬਲੇ ਲਈ ਤਿਆਰ ਸਨ – ਸ਼ੱਮਸ ਖ਼ਾਂ, ਅਨਵਰ ਖ਼ਾਂ, ਅਲੀ ਬੇਗ, ਬਲੀ ਬੇਗ, ਕਰੀਮ ਬੇਗ, ਰਹੀਮ ਬੇਗ, ਮੁਹੰਮਦ ਖ਼ਾਂ, ਮੁਜ਼ੱਫਰ ਖ਼ਾਂ ਆਦਿ। ੨੫ ਜੇਠ ਸੰਨ ੧੬੨੮ ਈ. ਦਾ ਖ਼ੂਨੀ ਸੂਰਜ ਚੜ੍ਹਿਆ। ਮੁਖਲਸ ਖ਼ਾਂ ਨੇ ਅਲੀ-ਅਲੀ ਆਖ ਕੇ ਫੌਜ ਨੂੰ ਹੁਕਮ ਦੇ ਕੇ ਲੋਹਗੜ੍ਹ 'ਤੇ ਹੱਲਾ ਬੋਲ ਦਿੱਤਾ। ਖ਼ਾਲਸੇ ਦੀ ਤੋਪ ਨੇ ਵੈਰੀ ਦੇ ਪੂਰ ਖਪਾ ਦਿੱਤੇ। ਘਬਰਾਏ ਹੋਏ ਮੁਖਲਸ ਖ਼ਾਂ ਨੇ ਸ਼ੱਮਸ ਖ਼ਾਂ ਨੂੰ ਭੇਜਿਆ। ਗੁਰਦੇਵ ਜੀ ਨੇ ਭਾਈ ਭਾਨਾ ਜੀ ਦਾ ਜੱਥਾ ਭੇਜਿਆ। ਸ਼ੱਮਸ਼ ਨੇ ਤਾਅਨਾ ਮਾਰ ਕੇ ਚੈਲੰਜ ਕੀਤਾ। ਰੋਹ ਵਿਚ ਭਰੇ ਭਾਨਾ ਜੀ ਨੇ ਭਰਵਾਂ ਵਾਰ........ਇੰਜ ਕੀਤਾ :

## ਰਸਾਲੂ

1. ਭਾਈ ਭਾਨਾ ਜੀ ਦੇ ਸਾਹਮਣੇ, ਸ਼ੱਮਸ ਗਿਆ ਗੁੱਸੇ ਵਿਚ ਆ।
2. ਉਹਨੇ ਬੋਲੀ ਮਾਰ ਮਰਦ ਨੂੰ, ਨੇਤਰ ਝੱਟ ਗਏ ਟਕਰਾਅ।
3. ਕਹਿੰਦਾ ਤੂੰ ਹੈਂ ਚੇਲਾ ਗੁਰੂ ਦਾ, ਮੇਰਾ ਹਾਫ਼ਜ਼ ਆਪ ਖ਼ੁਦਾ।
4. ਖੰਡੇ ਖੜਕਣ ਵਿਚ ਮੈਦਾਨ ਦੇ, ਆਪਾਂ ਜੋਸ਼ ਲਈਏ ਅਜ਼ਮਾ।
5. ਤਾਹਨਾ ਸੁਣਿਆ ਬਲੀ ਦਲੇਰ ਨੇ, ਦਿੱਤਾ ਖੰਡਾ ਝੱਟ ਚਲਾ।
6. ਸ਼ੱਮਸ ਧਰਤੀ ਡਿੱਗਾ 'ਨੂਰ ਜੀ, ਰੰਗਲੀ ਦੁਨੀਆਂ ਛੱਡ ਗਿਆ।

ਲੋਹਗੜ੍ਹ ਤੋਂ ਅੱਗੇ ਜਿੱਥੇ ਅੱਜਕੱਲ ਖਾਲਸਾ ਕਾਲਜ ਹੈ, ਏਸ ਜਗ੍ਹਾ ਵੱਲ ਖਾਲਸੇ ਦੁਸ਼ਮਣ ਦੀ ਫੌਜ ਨੂੰ ਧਕੇਲ ਕੇ ਲੈ ਗਏ। ਮੈਦਾਨ ਵਿਚ ਲੜਦਿਆਂ-ਲੜਦਿਆਂ ਭਾਈ ਭਾਨਾ ਜੀ ਨੇ ਇਕੋ ਵਾਰ ਨਾਲ ਸ਼ੱਮਸ ਦਾ ਸਿਰ ਧੜ ਤੋਂ ਵੱਖ ਕਰ ਦਿੱਤਾ। ਜਦੋਂ ਭਾਨਾ ਜੀ ਦੀ ਜੈ ਜੈਕਾਰ ਹੋਣ ਲੱਗੀ ਤਾਂ ਵੈਰੀਆਂ ਨੇ ਬੰਦੂਕਾਂ ਵਿਚੋਂ ਗੋਲੀਆਂ ਦੇ ਭਰਵੇਂ ਵਾਰ ਕਰਕੇ ਛਲਣੀ ਕਰ ਦਿੱਤਾ ਤੇ ਸੂਰਮਾ ਵੀਰਗਤੀ ਪ੍ਰਾਪਤ ਕਰਕੇ ਸਦਾ ਲਈ ਅਮਰ ਹੋ ਗਿਆ। ਸਿੱਖ ਇਤਿਹਾਸ ਦੇ ਪਹਿਲੇ ਧਰਮ ਯੁੱਧ ਦਾ ਪ੍ਰਥਮ ਸ਼ਹੀਦ ਹੈ ਭਾਈ ਭਾਨਾ ਜੀ। ਸਾਰੀ ਕੌਮ ਵਲੋਂ ਇਸ ਦੇ ਕਰਨੀ-ਨਾਮੇ ਨੂੰ ਨਮਸ਼ਕਾਰ ਹੈ। ਭਾਈ ਨੰਦਾ ਪਿਰਾਗਾ,

ਭੀਖਣ ਤੇ ਭਾਈ ਭੀਮਾ ਨੇ ਦੁਸ਼ਮਣਾਂ ਦੇ ਕੜ ਤੋੜ ਸੁੱਟੇ। ਦਰਿਆ ਦੇ ਚੜ੍ਹੇ ਹੋਏ ਹੜ੍ਹ ਨੂੰ ਸਿੱਖਾਂ ਨੇ ਛਾਤੀਆਂ ਡਾਹ ਕੇ ਬੰਨ੍ਹ ਲਾ ਦਿੱਤਾ। ਪੈਂਦੇ ਖ਼ਾਂ ਪਠਾਣ ਦੇ ਜੱਥੇ ਨੇ ਵੈਰੀ ਦੇ ਆਹੂ ਲਾਹ ਕੇ ਲੀਰੋ-ਲੀਰ ਕਰ ਦਿੱਤਾ। ਹਾਏ ਅੱਲ੍ਹਾ, ਹਾਏ ਅੱਲ੍ਹਾ ਦੀਆਂ ਆਵਾਜ਼ਾਂ ਨੇ ਵੈਰੀ ਦੀਆਂ ਭਾਜੜਾਂ ਪੁਵਾ ਦਿੱਤੀਆਂ।

ਮੁਖਲਸ ਖ਼ਾਂ ਨੇ ਇਕ ਹੋਰ ਚਾਲ ਚੱਲੀ। ਆਪਣੀ ਫੌਜ ਨੂੰ ਲਲਕਾਰਾ ਲਾਇਆ, "ਓ ਗਾਜ਼ੀਓ ! ਤੁਸੀਂ ਸੂਰਿਆਂ ਦੀ ਔਲਾਦ ਹੋ, ਤੁਹਾਡੇ ਸਾਹਮਣੇ ਫ਼ਕੀਰਾਂ ਦਾ ਟੋਲਾ ਹੈ, ਭਰਵਾਂ ਹਮਲਾ ਕਰੋ, ਇਹਨਾਂ ਦੇ ਹੱਥਾਂ ਵਿਚ ਚਿੱਪੀਆਂ ਫੜਾ ਦਿਉ, ਮੁੜ ਕੇ ਕਦੇ ਜ਼ਿੰਦਗੀ ਵਿਚ ਜੰਗ ਦਾ ਨਾਉਂ ਨਾ ਲੈਣ।"

ਸ਼ਾਤਰ ਖਿਡਾਰੀ ਨੇ ਹੱਲਾ-ਸ਼ੇਰੀ ਦੇ ਕੇ ਬਿਬੇਕਸਰ ਵਾਲੇ ਪਾਸਿਉਂ ਹਮਲਾ ਕਰਵਾ ਦਿੱਤਾ ਤੇ ਅੱਗੋਂ ਗੁਰੂ ਕੇ ਖ਼ਾਲਸੇ ਨੇ ਦੁਸ਼ਮਣ ਦਲਾਂ ਦੀ ਪੀਂਅ ਬੁਲਾ ਦਿੱਤੀ। ਖ਼ੈਰ ! ਗੁਰੂ ਕੀ ਨਗਰੀ ਦੇ ਚਾਰ ਚੁਫੇਰੇ ਆਪਣੀ ਹਾਰ ਹੁੰਦੀ ਵੇਖ ਕੇ, ਮੁਖਲਸ ਖ਼ਾਂ ਨੂੰ ਜੋਸ਼ ਚੜ੍ਹਿਆ, ਉਸ ਦੇ ਸਿਰ 'ਤੇ ਮੌਤ ਕੂਕ ਰਹੀ ਸੀ। ਉਸ ਨੇ ਤਕੱਬਰ ਵਿਚ ਆ ਕੇ ਕਿਹਾ, "ਐ ਪੀਰੇ-ਹਿੰਦ ! ਆਉ ਜ਼ਰਾ ਆਪਾ ਦੋਵੇਂ ਜਰਨੈਲ ਜਿੱਤ ਅਤੇ ਹਾਰ ਦਾ ਫੈਸਲਾ ਕਰੀਏ। ਖ਼ੁਦਾ ਦੀ ਖ਼ਲਕਤ ਤਾਂ ਐਵੇਂ ਹੀ ਪੀਸੀ ਜਾ ਰਹੀ ਹੈ।"

ਫੇਰ ਕੀ ਸੀ, ਮੇਰੇ ਦਾਤੇ ਦਾ ਜੋਸ਼ ਠਲਿਆ ਨਾ ਗਿਆ, ਲਾਈ ਘੋੜੇ ਨੂੰ ਅੱਡੀ, ਖਿੱਚੀ ਮਿਆਨ ਵਿਚੋਂ ਮੀਰੀ ਦੀ ਚੰਡੀ ਤੇ ਮੁਖਲਸ ਖ਼ਾਂ ਨੂੰ ਦੋ ਸ਼ਬਦ ਇੰਜ ਕਹੇ :

## ਵਾਰ

1. ਘੋੜਾ ਛੇੜਿਆ ਮੈਦਾਨ ਵੱਲ ਗੁਰਾਂ ਨੇ,
ਛਾਤੀ ਤਾਣ ਲਈ ਪਠਾਣ ਮੂਹਰੇ ਜਾ।
2. ਖਿੱਚੀ ਜੋਸ਼ 'ਚ ਮਿਆਨੋਂ ਕਾਲ ਪੁੱਤਰੀ,
ਵਾਂਗ ਹਵਾ ਦੇ ਫਰਾਟੇ ਰਹੀ ਖਾ।
3. ਸਾਡੇ ਨਾਲ ਤੂੰ ਲਗਾ ਕੇ ਮੱਥਾ ਪਾਜੀਆ,
ਲਿਆ ਸੱਪ ਦੇ ਸੁਰਾਖ ਹੱਥ ਪਾ।
4. ਕਾਲ ਕੱਢਦਾ ਉਦਾਲੇ ਤੇਰੇ ਗੇੜੀਆਂ,
ਮੌਤ ਸੀਸ ਉਤੇ ਰਹੀ ਮੰਡਰਾ।
5. ਅੱਜ ਦਿਲ ਦਾ ਗੁਬਾਰ ਸਾਰਾ ਕੱਢ ਲੈ,
ਰੀਝਾਂ ਦਿਲ ਦੀਆਂ ਦੋਸਤਾ ਪੁਗਾ।
6. ਤੇਰੇ ਸਾਹਮਣੇ ਖੜਾ ਮੈਂ ਛਾਤੀ ਤਾਣ ਕੇ,

ਤੀਰ ਤੰਦੀ ਉਤੇ ਚਾੜ੍ਹ ਕੇ ਚਲਾ।

7. ਅਸੀਂ ਜੰਗ ਵਿਚ ਪਹਿਲ ਨਾ ਦਿਖਾਲਣੀ,
ਵਾਰ ਸੀਨਿਆਂ 'ਚ ਲਵਾਂਗੇ ਸਮਾ।

8. ਅੱਗ ਚੰਡੀਆਂ 'ਚੋਂ ਨਿਕਲੇਗੀ 'ਨੂਰ' ਜੀ,
ਦੇਈਏ ਵਾਂਗਰਾਂ ਪਤੰਗਿਆਂ ਮਚਾ।

ਮੁਖਲਸ ਖ਼ਾਂ ਨੇ ਤੀਰਾਂ ਦੀ ਝੜੀ ਲਗਾ ਦਿੱਤੀ। ਗੁਰਦੇਵ ਰੋਕਦੇ ਰਹੇ। ਇਕ ਤੀਰ ਮੇਰੇ ਦਾਤੇ ਨੇ ਚਲਾਇਆ ਤੇ ਮੁਖਲਸ ਖ਼ਾਂ ਦਾ ਘੋੜਾ ਮਾਰ ਮੁਕਾਇਆ। ਗੁਰੂ ਜੀ ਨੇ ਕਿਹਾ, "ਐ ਪਠਾਣ ! ਜੇ ਘੋੜਾ ਚਾਹੀਦਾ ਹੈ ਤਾਂ ਭੇਜੀਏ, ਜੇ ਨਹੀਂ ਤਾਂ ਅਸੀਂ ਵੀ ਘੋੜਾ ਛੱਡ ਦੇਂਦੇ ਹਾਂ।" ਗੁਰੂ ਜੀ ਪੈਦਲ ਅੱਗੇ ਵਧੇ ਤੇ ਆਖਿਆ, "ਮੁਖਲਸ ਖ਼ਾਂ ! ਅਸੀਂ ਤੈਨੂੰ ਮੌਕਾ ਦੇਂਦੇ ਹਾਂ, ਪਹਿਲਾ ਵਾਰ ਕਰਕੇ ਆਪਣੀ ਰੀਝ ਪੂਰੀ ਕਰੋ।" ਪਠਾਣ ਨੇ ਤਿੰਨ ਵਾਰ ਕੀਤੇ, ਗੁਰਦੇਵ ਜੀ ਨੇ ਢਾਲ 'ਤੇ ਰੋਕੇ। ਸ਼ਰਮਸਾਰ ਹੋ ਕੇ ਮੁਖਲਸ ਖ਼ਾਂ ਅੱਗੇ ਲੱਗ ਕੇ ਦੌੜਨ ਲੱਗਾ। ਗਰੀਬ ਨਿਵਾਜ਼ ਦਾ ਜੋਸ਼ ਠਲਿਆ ਨਾ ਗਿਆ। ਕੱਢੀ ਮਿਆਨ ਵਿਚੋਂ ਮੀਰੀ ਦੀ ਚੰਡੀ, ਮੁਖਲਸ ਖ਼ਾਂ 'ਤੇ ਭਰਵਾਂ ਵਾਰ ਕਰਕੇ ਕਿਹਾ, ਐ ਪਠਾਣ ! ਵਾਰ ਇਸ ਤਰ੍ਹਾਂ ਕਰੀਦਾ ਏ:

## ਸਾਕਾ

1. ਸਾਹਵੇਂ ਖੜੇ ਪਠਾਣ ਨੂੰ, ਇੰਜ ਆਖ ਸੁਣਾਇਆ।
2. ਤੈਨੂੰ ਵਾਰ ਵਾਰ ਅਸਾਂ ਵਰਜਿਆ, ਤੂੰ ਬਾਜ ਨਾ ਆਇਆ।
3. ਇੰਜ ਆਖ ਕੇ ਗੁਰਾਂ ਨੇ, ਖੰਡਾ ਛਿੜਕਾਇਆ।
4. ਉਹਦਾ ਜਿਸਮ ਇਸ ਤਰ੍ਹਾਂ ਚੀਰਿਆ, ਜਿਵੇਂ ਜੰਞੂ ਪਾਇਆ।
5. ਮੁਖਲਸ ਮਰਿਆ ਵੇਖ ਕੇ, ਲੱਖ ਸ਼ੁਕਰ ਮਨਾਇਆ।
6. ਉਹਦਾ ਸੰਗੀ ਸਾਥੀ "ਨੂਰ" ਜੀ ਕੋਈ ਨੇੜ ਨਾ ਆਇਆ।

ਏਸੇ ਜਗ੍ਹਾ 'ਤੇ ਬੋਲਣ ਵਾਸਤੇ ਇਹ ਕਲੀ ਵੀ ਪੜ੍ਹੋ ਜੀ :-

## ਕਲੀ

1. ਛੇਵੇਂ ਸਤਿਗੁਰ ਜੀ ਨੇ ਧੂਹ ਕੇ ਚੰਡੀ ਮੀਰੀ ਦੀ,
ਮੁਖਲਸ ਖ਼ਾਂ ਨੂੰ ਏਦਾਂ ਮੁਖੋਂ ਆਖ ਸੁਣਾਇਆ।
2. ਕੀਤੇ ਵਾਰ ਗਏ ਨੇ ਖਾਲੀ ਸਾਰੇ ਦੋਸਤਾਂ,
ਤੇਰੇ ਮੁਰਸ਼ਦ ਤੈਨੂੰ ਲੜਣਾ ਨਹੀਂ ਸਿਖਾਇਆ।

3. ਜਿਹੜੇ ਮਰਦ ਹੋਂਵਦੇ ਕੰਡ ਵਿਖਾ ਕੇ ਨੱਸਦੇ ਨਾ,
ਪਰ ਤੂੰ ਕਾਇਰਾਂ ਵਾਂਗੂੰ ਰਣ 'ਚੋਂ ਮੁੱਖ ਭੁਵਾਇਆ।
4. ਵਾਰੀ ਲਏ ਬਿਨਾਂ ਅੱਜ ਤੈਨੂੰ ਸੁੱਕਾ ਛੱਡਣਾ ਨਾ,
ਸੰਭਲ ਜ਼ਰਾ ਸੂਰਿਆ ਵਾਰ ਅਸਾਡਾ ਆਇਆ।
5. ਏਨੀ ਕਹਿ ਕੇ ਭਰਵਾਂ ਵਾਰ ਚਲਾਇਆ ਦਾਤੇ ਨੇ,
ਚੀਰਾ ਇੰਜ ਪਿਆ ਜਿਉਂ ਜੰਦੂ ਮੋਢੇ ਪਾਇਆ।
6. ਮੁਖਲਸ ਤੜਪ-ਤੜਪ ਕੇ ਤੁਰ ਗਿਆ ਅਗਲੀ ਦੁਨੀਆਂ ਨੂੰ,
ਹੋਈ ਜਿੱਤ 'ਨੂਰ' ਜੀ ਲੱਖ-ਲੱਖ ਸ਼ੁਕਰ ਮਨਾਇਆ।

ਮੁਖਲਸ ਖ਼ਾਂ ਦੇ ਮਰਨ ਦੀ ਦੇਰ ਸੀ ਲੜਾਈ ਮੁੱਕ ਗਈ। ਜਿਹੜਾ ਵੀ ਪਠਾਣ ਬਚਿਆ ਉਸ ਨੇ ਨੱਸ ਕੇ ਜਾਨ ਬਚਾਈ। ਉਸ ਦੇ ਸਾਰੇ ਜਰਨੈਲ ਤੇ ਸਿਪਾਹੀ, ਸਿੱਖਾਂ ਨੇ ਅਗਲੀ ਦੁਨੀਆਂ ਪਹੁੰਚਾ ਦਿੱਤੇ ਅਤੇ ਗੁਰਦੇਵ ਦੀ ਜਿੱਤ ਦੇ ਡੰਕੇ ਵੱਜੇ। ਮੈਦਾਨ-ਏ-ਜੰਗ ਵਿਚ ਲੜਦਿਆਂ-ਲੜਦਿਆਂ ਭਾਈ ਭਾਨਾ ਜੀ, ਭਾਈ ਸਿੰਘਾ, ਭਾਈ ਗੋਪਾਲ, ਭਾਈ ਨੰਦਾ, ਤੋਤਾ, ਤਿਲੋਕਾ, ਨਿਹਾਲਾ, ਭਾਈ ਭਗਤੂ ਜੀ, ਭਾਈ ਤਖਤੂ ਜੀ, ਭਾਈ ਪਿਰਾਣਾ, ਭਾਈ ਪੈੜਾ, ਭਾਈ ਮੋਹਨ, ਭਾਈ ਅਨੰਤਾ ਆਦਿ ਸ਼ਹੀਦੀ ਬਾਟੇ ਛਕ ਕੇ ਵੀਰ ਗਤੀ ਪ੍ਰਾਪਤ ਕਰ ਗਏ। ਹਜ਼ੂਰ ਨੇ ਆਪ ਸੰਸਕਾਰ ਕੀਤੇ। ਇਹ ਪਹਿਲਾ ਧਰਮ ਜੁੱਧ ੨੫ ਜੇਠ ਸੰਮਤ ੧੬੮੫ ਬਿ:, 7 ਜੂਨ 1628 ਈ. ਨੂੰ ਹੋਇਆ। ਇਸ ਤਾਰੀਖ ਦਾ ਵੇਰਵਾ ਪ੍ਰੋ: ਸਾਹਿਬ ਸਿੰਘ ਜੀ ਨੇ ਪੁਸਤਕ ਪਾ: ਛੇਵੀਂ ਦੇ ਪੰਨਾ 38 'ਤੇ ਅੰਕਿਤ ਕੀਤਾ ਹੈ।

ਮੁਖਲਸ ਖ਼ਾਂ ਦੀ ਮੌਤ ਤੇ ਫੌਜ ਦੀ ਹਾਰ ਜਦੋਂ ਗਵਰਨਰ ਲਾਹੌਰ ਕੁਲੀਜ਼ ਖ਼ਾਂ ਨੇ ਸੁਣੀ ਤਾਂ ਗੁੱਸੇ ਵਿਚ ਬੋਲ ਉਠਿਆ ਕਿ "ਮੌਜ਼ ਕਰਦਿਆਂ ਸਿੱਖਾਂ ਨੂੰ ਖਰਮਸਤੀ ਲੜ ਰਹੀ ਹੈ। ਹਕੂਮਤ ਨਾਲ ਟੱਕਰ ਲੈਣੀ ਐਵੇਂ ਮੱਥਾ ਭੰਨਾਉਣ ਵਾਲੀ ਗੱਲ ਹੁੰਦੀ ਹੈ। ਸਿੱਖ ਤਾਂ ਹੈਨ ਆਟੇ ਵਿਚ ਲੂਣ, ਮੁਗਲ ਹਕੂਮਤ ਇਹਨਾਂ ਦੀ ਧੌਣ ਭੰਨ ਕੇ ਖੁਰਾ-ਖੋਜ ਮਿਟਾ ਦੇਵੇਗੀ। ਸਿੱਖ ਕਿਹੜੇ ਚੰਗੇਜ਼ ਖ਼ਾਂ ਬਣ ਗਏ ਨੇ, ਅਸੀਂ ਇਹਨਾਂ ਦੇ ਨੱਕ ਵਿਚ ਨਕੇਲ ਪਾਉਣੀ ਏ।" ਹੰਕਾਰ ਭਰੇ ਬੋਲ ਸੁਣ ਕੇ, ਕਿਸੇ ਖ਼ੁਦਾ ਵਾਲੇ ਨੇ ਕਹਿ ਦਿੱਤਾ, "ਖ਼ਾਂ ਸਾਹਿਬ ! ਰੱਬ ਤੋਂ ਡਰੋ, ਸੁੱਤੇ ਹੋਏ ਸ਼ੇਰ ਨੂੰ ਨਾ ਜਗਾਓ, ਇਹ ਸੱਟ ਖਾ ਕੇ ਖ਼ੂੰਖ਼ਾਰ ਬਣ ਜਾਂਦੇ ਨੇ।"

ਇਹਨਾਂ ਦਿਨਾਂ ਵਿਚ ਬਾਦਸ਼ਾਹ ਦੀ ਚਿੱਠੀ ਆਈ ਕਿ ਕੀ ਬਣਿਆ ਅੰਮ੍ਰਿਤਸਰ ਦੀ ਜੰਗ ਦਾ ? ਉੱਤਰ ਦਿੱਤਾ ਗਿਆ, ਬਾਦਸ਼ਾਹ ਸਲਾਮਤ ਕੁਝ ਕੁ ਔਕੜਾਂ ਤੇ ਮਜ਼ਬੂਰੀਆਂ ਵੱਲ ਅਸੀਂ ਧਿਆਨ ਨਹੀਂ ਦੇ ਸਕੇ, ਜੰਗ ਹਕੂਮਤ ਹਾਰ ਗਈ ਹੈ। ਬਾਦਸ਼ਾਹ ਨੇ ਹੁਕਮ ਭੇਜਿਆ, ਐ ਕੰਮਬਖਤੋ, ਨਲਾਇਕੋ, ਨਿਪੁੰਸਕ ਤੇ ਬੁਜ਼ਦਿਲੋ, ਤੁਸੀਂ ਹਕੂਮਤ ਚਲਾਉਣ ਦੇ ਲਾਇਕ ਨਹੀਂ, ਜੇ ਪੰਜਾਬ ਵਿਚੋਂ ਬਗਾਵਤ ਉਠ ਖੜੀ

ਤਾਂ ਸੰਭਾਲਣੀ ਮੁਸ਼ਕਲ ਹੋ ਜਾਏਗੀ। ਇਹਨਾਂ ਦੀਆਂ ਅੱਖਾਂ ਵਿਚ ਪੰਜਵੇਂ ਗੁਰੂ ਦੀ ਸ਼ਹਾਦਤ ਘੁੰਮ ਰਹੀ ਹੈ, ਕਿਤੇ ਸਿੱਖਾਂ ਦੇ ਨੇਤਰਾਂ ਵਿਚ ਖ਼ੂਨ ਨਾ ਉਤਰ ਆਵੇ।

ਖ਼ੁਦਾ ਦੇ ਖ਼ੌਫ਼ ਵਾਲਿਆਂ ਨੇ ਸ਼ਾਹਜਹਾਨ ਨੂੰ ਦੱਸਿਆ ਕਿ ਛੇਵੇਂ ਗੁਰੂ ਦੀ ਬੇਟੀ ਦਾ ਅਨੰਦ ਕਾਰਜ ਸੀ। ਬਰਾਤ ਬੂਹੇ ਆਈ ਬੈਠੀ ਸੀ। ਸਾਰਾ ਇਲਾਕਾ ਵਿਆਹ ਵਿਚ ਰੁਝਿਆ ਹੋਇਆ ਸੀ। ਵਿਆਹ ਦੇ ਮੌਕੇ ਜੰਗ ਦਾ ਨਾਮ ਲੈਣਾ ਗੁਨਾਹ ਸਮਝਿਆ ਜਾਂਦਾ ਹੈ, ਪਰ ਮੁਖਲਸ ਖ਼ਾਂ ਨੇ ਜਾਣ-ਬੁਝ ਕੇ ਗੁਰੂ ਦੇ ਦਰਵਾਜ਼ੇ ਅੱਗੇ ਜੰਗ ਦਾ ਬਿਗਲ ਵਜਾਇਆ ਏ, ਢੋਲ ਵਜਾਉਣ ਵਾਲੇ ਨੇ ਮੂੰਹ ਦੀ ਖਾਧੀ ਤੇ ਗਰੂਰ ਖਤਮ ਹੋਇਆ। ਹੁਣ ਜੰਗ ਦੀ ਸ਼ੁਰੂਆਤ ਹੋ ਗਈ ਹੈ ਸਿੱਖ ਕੌਮ ਨੂੰ ਸੰਭਾਲਣਾ ਬਹੁਤ ਮੁਸ਼ਕਲ ਬਾਤ ਹੈ।

ਜਦੋਂ ਇਸ ਖ਼ਬਰ ਦਾ ਪਤਾ ਲੱਗਾ ਤਾਂ ਸ਼ਾਹਜਹਾਨ ਨੇ ਕੁਲੀਜ਼ ਖ਼ਾਂ ਨੂੰ ਹਟਾ ਕੇ, ਅਨਾਇਤ-ਉਲਾ-ਏਜ਼ਦੀ ਨੂੰ ਲਾਹੌਰ ਦਾ ਗਵਰਨਰ ਥਾਪ ਦਿੱਤਾ ਤੇ ਬਾਦਸ਼ਾਹ ਆਪ ਸੋਚਾਂ ਦੇ ਸਾਗਰ ਵਿਚ ਗਲਤਾਨ ਹੋਇਆ, ਭਵਿੱਖ ਉਤੇ ਝਾਤ ਪਾ ਕੇ ਸੋਚ ਰਿਹਾ ਸੀ ਕਿ ਹੁਣ ਕੀ ਬਣੇਗਾ ?

ਅਪ੍ਰੈਲ 2005

ਵਾਹਿਗੁਰੂ ਜੀ ਕਾ ਖ਼ਾਲਸਾ॥

ਵਾਹਿਗੁਰੂ ਜੀ ਕੀ ਫ਼ਤਹਿ॥



# ਪ੍ਰਸੰਗ ਨੰ: 7

# ਬੀਬੀ ਵੀਰੋ ਜੀ ਦਾ ਅਨੰਦ ਕਾਰਜ

ਮੀਰੀ ਪੀਰੀ ਦੇ ਮਾਲਕ ਗੁਰਦੇਵ ਜੀ ਦੇ ਦਰਬਾਰ ਵਿਚ ਬਾਬਾ ਗੁਰਦਿੱਤਾ ਜੀ ਸੇਵਾ ਵਿਚ ਹੱਥ ਵਟਾ ਰਹੇ ਸਨ। ਸੇਵਾ ਤੇ ਸਿਮਰਨ ਵਿਚ ਰੱਤੜੀ ਰੂਹ ਨੂੰ ਦੇਖ ਕੇ ਬਟਾਲਾ ਨਿਵਾਸੀ ਭਾਈ ਰਾਮਾ ਜੀ ਨੇ ਆਪਣੀ ਬੇਟੀ ਅਨੰਤੀ ਜੀ ਦਾ ਰਿਸ਼ਤਾ ਕਰਨ ਵਾਸਤੇ ਅਰਜ਼ ਗੁਜ਼ਾਰੀ– "ਦਾਤਾ ! ਦਾਸ ਗਰੀਬ ਹੈ, ਪਰ ਮੇਰੀ ਭਾਵਨਾ ਨੂੰ ਭਾਗ ਲਗਾਉ।" ਬੇਨਤੀ ਪ੍ਰਵਾਨ ਹੋਈ। ਸ਼ਗਨ ਪੈ ਗਿਆ। ਸਮੇਂ ਅਨੁਸਾਰ ਵਿਆਹ ਕਾਜ ਰਚਾਇਆ। ਬਰਾਤ ਚੜ੍ਹੀ। ਬਟਾਲੇ ਸ਼ਹਿਰ ਅਨੰਦ ਕਾਰਜ ਹੋਇਆ। ਪ੍ਰਭੂ ਜੀ ਨੇ ਸੰਪੂਰਨਤਾ ਬਖਸ਼ੀ। ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਗੁਰੂ ਜੀ ਦੇ ਭਰੇ ਦਰਬਾਰ ਵਿਚ ਪੂਜਨੀਕ ਮਾਤਾ ਗੰਗਾ ਜੀ ਨੇ ਅਰਜ਼.... ਇੰਜ ਕੀਤੀ ਹੈ :

## ਰਸਾਲੂ

1. ਮਾਤਾ ਗੰਗਾ ਜੀ ਨੇ ਆਖਿਆ, ਮੇਰੀ ਅਰਜ਼ ਸੁਣੋ ਸਰਕਾਰ।
2. ਛੇਵੇਂ ਨਾਨਕ ਰੂਪ ਅਕਾਲ ਹੋ, ਤੇ ਪੂਰਨ ਗੁਰ ਅਵਤਾਰ।
3. ਰਚਿਆ ਕਾਜ ਸ੍ਰੀ ਗੁਰਦਿੱਤੇ ਦਾ, ਖ਼ੁਸ਼ੀਆਂ ਹੋਈਆਂ ਬੇਸ਼ੁਮਾਰ।
4. ਬੀਬੀ ਵੀਰੋ ਜੀ ਲਈ ਦੇਖ ਲਉ, ਸੋਹਣਾ ਸੁੰਦਰ ਬਰਖੁਰਦਾਰ।
5. ਆਪਾਂ ਸਿਰ ਤੋਂ ਫ਼ਰਜ਼ ਉਤਾਰੀਏ, ਵੱਸੇ ਧੀ ਆਪਣੇ ਪਰਵਾਰ।
6. ਅੱਗੋਂ ਛੇਵੇਂ ਸਤਿਗੁਰ 'ਨੂਰ' ਜੀ, ਬੋਲੇ ਮੁਖ ਤੋਂ ਬਚਨ ਉਚਾਰ।

ਗੁਰੂ ਜੀ ਅਰਜ਼ ਕੀਤੀ, "ਪੂਜਯ ਮਾਤਾ ਜੀਉ ! ਉਸ ਕਰਤਾਰ ਨੇ ਸਾਰਾ ਪ੍ਰਬੰਧ ਪਹਿਲਾਂ ਹੀ ਕਰ ਰੱਖਿਆ ਹੈ। ਜੀਵ ਦੇ ਜਨਮ ਸਮੇਂ ਹੀ ਸੰਜੋਗ ਲਿਖੇ ਜਾਂਦੇ ਹਨ ਅਤੇ ਮੌਕਾ ਆਉਣ 'ਤੇ ਪ੍ਰਗਟ ਹੋ ਆਉਂਦੇ ਹਨ। ਪ੍ਰਮਾਤਮਾ ਜੀ ਭਲੀ ਕਰਨਗੇ।"

ਅਗਲੇ ਭਲਕ ਇਕ ਗੁਰਸਿੱਖ ਮਾਲਵੇ ਖੇਤਰ ਵਿਚੋਂ ਪਰਿਵਾਰ ਸਮੇਤ ਗੁਰੂ ਦਰਬਾਰ ਪੁੱਜਾ। ਇਕ ਉਸ ਦਾ ਬੇਟਾ ਸੀ ਜੋ ਬੜੇ ਹੀ ਸਤਿਕਾਰ ਸਹਿਤ ਗੁਰ-ਚਰਨਾਂ ਵਿਚ ਬੈਠਾ ਸੀ। ਜਾਂ ਅੰਤਰਜਾਮੀ ਦਾਤਾਰ ਨੇ ਉਸ ਬੇਟੇ ਦੀ ਕਰਮ ਰੇਖਾ ਦੇਖੀ, ਫ਼ੁਰਮਾਨ ਕੀਤਾ, "ਭਾਈ ਜੇਠਾ ਜੀ ! ਉਸ ਗੁਰਮੁਖ ਨੂੰ ਬੁਲਾ ਕੇ ਲਿਆਉ।" ਹੁਕਮ ਦੀ ਤਾਮੀਲ ਹੋਈ। "ਗੁਰਮੁਖੋ ! ਕੀ ਨਾਮ ਹੈ ਤੇ ਕਿਥੋਂ ਆਏ ਹੋ ?" "ਗੁਰਦੇਵ ਜੀ ! ਦਾਸ, ਧਰਮ ਚੰਦ ਖੋਸਲਾ ਮੱਲ੍ਹੇ ਪਿੰਡ

ਦਾ ਦਸਮੰਧ ਹੈ ਤੇ ਬੇਟਾ ਹੈ ਭਾਈ ਸਾਧੂ ਜੀ।'' ਗੁਰੂ ਜੀ ਨੇ ਕਿਹਾ, ''ਅਸੀਂ ਆਪਣੀ
ਦਾ ਦਸਮੰਧ ਹੈ ਤੇ ਬੇਟਾ ਹੈ ਭਾਈ ਸਾਧੂ ਜੀ ਨੂੰ ਆਪਣਾ ਬੇਟੀ ਵੀਰੋ ਜੀ ਦਾ ਸ਼ਗਨ ਇਸ ਦੀ ਝੋਲੀ ਵਿਚ ਪਾ ਕੇ ਭਾਈ ਸਾਧੂ ਜੀ ਨੂੰ ਆਪਣਾ ਦਾਮਾਦ ਬਣਾ ਲੈਣਾ ਹੈ।'' ਵਾਹਿਗੁਰੂ ਵਾਹਿਗੁਰੂ ਗਰੀਬ ਨਿਵਾਜ਼ ! ਦਾਸ ਤਾਂ ਮਸਕੀਨ ਜੇਹਾ ਆਦਮੀ ਹੈ, ਐਨੀ ਵੱਡੀ ਵਡਿਆਈ ਦਾ ਹੱਕਦਾਰ ਨਹੀਂ। ਨਿਮਰਤਾ ਸਹਿਤ ਭਾਈ ਧਰਮ ਚੰਦ ਜੀ ਬੇਨਤੀ.....ਇੰਜ ਕਰਦਾ ਹੈ :

## ਬੈਂਤ

1. ਧਰਮ ਚੰਦ ਪਿਆਰੇ ਨੇ ਸਤਿਗੁਰਾਂ ਨੂੰ,
ਬੜੇ ਅਦਬ ਨਾਲ ਸੀਸ ਝੁਕਾਇਆ ਏ।
2. ਮੈਂ ਹਾਂ ਚਰਨਾਂ ਦੀ ਧੂੜ ਮਸਕੀਨ ਬੰਦਾ,
ਤੁਸਾਂ ਦਾਸ ਦਾ ਮਾਣ ਵਧਾਇਆ ਏ।
3. ਬੇਟੇ ਸਾਧੂ ਦੀ ਝੋਲੀ ਵਿਚ ਪਾ ਖੁਸ਼ੀਆਂ,
ਇਸ ਨੂੰ ਆਪਣਾ ਸੁੱਤ ਬਣਾਇਆ ਏ।
4. ਸ਼ਬਦ ਸੁਰਤ ਦੀ ਸਾਂਝ ਨਾ ਕਦੇ ਟੁੱਟੇ,
''ਨੂਰ'' ਬਣੇ ਸੰਜੋਗ ਸੁਣਾਇਆ ਏ।

ਭਾਈ ਸਾਧੂ ਜੀ ਦੀ ਝੋਲੀ ਵਿਚ ਬੀਬੀ ਵੀਰੋ ਜੀ ਦਾ ਸ਼ਗਨ ਪਾ ਕੇ, ਸ੍ਰੀ ਗੁਰਦੇਵ ਜੀ ਨੇ ਕਿਹਾ, ''ਭਾਈ ਧਰਮ ਚੰਦ ਜੀਉ ! ਸੰਜੋਗ ਤੇ ਵਿਯੋਗ ਪ੍ਰਭੂ ਦੀ ਰਜ਼ਾ ਵਿਚ ਹੀ ਹੁੰਦੇ ਹਨ ਤੇ ਵਾਹਿਗੁਰੂ ਹੀ ਕਰਨ-ਕਰਾਵਣਹਾਰ ਹੈ। ਗੁਰੂ ਭਲੀ ਕਰੇਗਾ। ਤੁਹਾਡਾ ਬੇਟਾ ਬਖਤਾਵਰ ਤੇ ਬੰਦਗੀ ਕਰਨ ਵਾਲੀ ਰੰਗ-ਰੱਤੜੀ ਰੂਹ ਹੈ।'' ਗੁਰੂ ਕੇ ਮਹਿਲ ਸ੍ਰੀ ਦਮੋਦਰੀ ਜੀ ਅਤੇ ਮਾਤਾ ਗੰਗਾ ਜੀ ਨੇ ਵੀ ਪ੍ਰਭੂ ਦਾ ਲੱਖ-ਲੱਖ ਸ਼ੁਕਰ ਕੀਤਾ। ਸ਼ਗਨ ਉਪਰੰਤ ਗੁਰੂ ਜੀ ਨੇ 26 ਜੇਠ, ਸੰਨ 1628 ਈ. ਵਿਆਹ ਦਾ ਦਿਨ ਵੀ ਪੱਕਾ ਕਰ ਦਿੱਤਾ। ਭਾਈ ਧਰਮ ਚੰਦ ਭਰਪੂਰ ਖੁਸ਼ੀਆਂ ਲੈ ਕੇ ਆਪਣੇ ਨਗਰ ਪਰਤਿਆ ਤੇ ਸਾਰੇ ਪ੍ਰੀਵਾਰ ਨੇ ਮਾਲਕ ਦਾ ਸ਼ੁਕਰ ਕੀਤਾ।

ਸਮਾਂ ਆਪਣੀ ਚਾਲ ਚਲਦਾ ਗਿਆ। ਸ਼ਾਦੀ ਤੋਂ ਕੁਝ ਸਮਾਂ ਪਹਿਲਾਂ ਗੁਰੂ ਜੀ ਨੇ ਹੁਕਮ ਭੇਜਿਆ ਕਿ ਬਰਾਤ ਅੰਮ੍ਰਿਤਸਰ ਦੀ ਬਜਾਏ ਝਬਾਲ ਨਗਰ ਪਹੁੰਚਣ ਦੀ ਕ੍ਰਿਪਾਲਤਾ ਕਰੇ। ਸ੍ਰੀ ਅੰਮ੍ਰਿਤਸਰ ਸਾਹਿਬ ਤੋਂ 15 ਕਿਲੋਮੀਟਰ ਦੀ ਦੂਰ 'ਤੇ ਪਿੰਡ ਹੈ ਝਬਾਲ। ਏਥੋਂ ਦਾ ਚੌਧਰੀ ਹੈ ਲੰਗਾਹਾ ਢਿੱਲੋਂ। ਇਹ ਮੁਗਲ ਸਰਕਾਰ ਦਾ ਆਗਿਆਕਾਰ ਤੇ ਚੰਗੇ ਖੜਕੇ ਦੜਕੇ ਵਾਲਾ ਸੀ। ਕਰਨੀ ਕਰਤਾਰ ਦੀ ਬੀਮਾਰ ਪੈ ਗਿਆ। ਵੈਦਾਂ ਹਕੀਮਾਂ ਨੇ ਜੁਆਬ ਦੇ ਦਿੱਤਾ। ਇਹ ਜ਼ਿੰਦਗੀ ਦੀਆਂ ਆਖਰੀ ਘੜੀਆਂ ਗਿਣ ਰਿਹਾ ਸੀ। ਉਸ ਵੇਲੇ ਗੁਰੂ ਅਰਜਨ ਦੇਵ ਜੀ ਤਰਨ ਤਾਰਨ ਦੀ ਸੇਵਾ ਕਰਵਾ ਰਹੇ ਸਨ। ਕਿਸੇ ਗੁਰਸਿੱਖ ਨੇ ਕਿਹਾ, ''ਚੌਧਰੀ

ਸਾਹਿਬ ਜੀ ! ਤੁਸੀਂ ਹੁਣ ਖ਼ੁਦਾ ਦੇ ਰਹਿਮੋ ਕਰਮ ਤੇ ਜੀਅ ਰਹੇ ਹੋ, ਮੈਂ ਅਰਜ਼ ਕਰਾਂ ਗੁਰੂ ਨਾਨਕ ਦੀ ਗੱਦੀ ਦੇ ਸੇਵਾਦਾਰ ਪੰਜਵੇਂ ਗੁਰੂ ਸੇਵਾ ਕਰਵਾ ਰਹੇ ਹਨ। ਹਿੰਦੂ ਤੇ ਮੁਸਲਮਾਨ ਦੋਵੇਂ ਉਹਨਾਂ ਦੀਆਂ ਸੱਜੀਆਂ ਤੇ ਖੱਬੀਆਂ ਅੱਖਾਂ ਹਨ। ਤੁਸੀਂ ਤਰਨ ਤਾਰਨ ਜਾ ਕੇ ਉਹਨਾਂ ਦੀ ਇਕ ਵਾਰ ਹਾਜ਼ਰੀ ਜ਼ਰੂਰ ਭਰੋ। ਜੇ ਤੁਹਾਡੀ ਆਰਜ਼ਾ ਮੁੱਕ ਗਈ ਹੋਵੇ ਤਾਂ ਉਹ ਤੁਹਾਨੂੰ ਸਵਾਸ ਬਖਸ਼ ਦੇਣਗੇ।"

ਮਜਬੂਰ ਬੰਦਾ ਕੀ ਨਹੀਂ ਕਰਦਾ। ਪੁੱਤਰਾਂ ਨੇ ਰੱਥ 'ਤੇ ਬਿਠਾਇਆ ਤੇ ਤਰਨ ਤਾਰਨ ਪੁੱਜ ਗਏ। ਮੰਜੇ 'ਤੇ ਪਾ ਕੇ ਗੁਰੂ ਦਰਬਾਰ ਲੈ ਗਏ। ਜ਼ਿੰਦਗੀ ਤੋਂ ਅਵਾਜ਼ਾਰ ਚੌਧਰੀ ਲੰਗਾਹਾ ਮੰਜੇ 'ਤੇ ਲੇਟਿਆ ਗੁਰੂ ਚਰਨਾਂ ਵਿਚ ਗੁਜ਼ਾਰਿਸ਼ ਇੰਜ ਕਰਦਾ ਹੈ :

## ਸਾਕਾ

1. ਝਬਾਲ ਨਗਰ ਦੇ ਚੌਧਰੀ, ਆ ਸੀਸ ਨਿਵਾਇਆ।
2. ਏਸ ਇਲਾਕੇ ਵਿਚ ਹੈ, ਮੇਰਾ ਮਾਣ ਸੁਵਾਇਆ।
3. ਮੈਂ ਚੇਲਾ ਸਰਵਰ ਸਖੀ ਦਾ, ਰਹਿਮਤ ਲਈ ਆਇਆ।
4. ਮੈਨੂੰ ਰੋਗ ਭਿਆਨਕ ਲੱਗਿਆ, ਦਾਰੂ ਕਰਵਾਇਆ।
5. ਤੁਸੀਂ ਮੁਕਤ ਕਰ ਦਿਉ ਦੁੱਖਾਂ ਤੋਂ, ਗਲ ਪੱਲਾ ਪਾਇਆ।
6. ਸੁਖ ਦਾਤੇ ਨੇ 'ਨੂਰ' ਜੀ, ਕੌਤਕ ਵਰਤਾਇਆ।

ਗੁਰੂ ਜੀ ਨੇ ਕਿਹਾ, "ਭਾਈ ਲੰਗਾਹਾ ! ਉਠ ਕੇ ਬੈਠੋ।" ਐ ਖ਼ੁਦਾਇਆ, ਹੁਣ ਤਾਂ ਉਠ ਕੇ ਬੈਠਣ ਦੀ ਜਾਚ ਵੀ ਭੁੱਲ ਗਈ ਏ। ਗੁਰਦੇਵ ਜੀ ਨੇ ਕਿਹਾ, "ਸੱਜਣਾ ! ਏਦਾਂ ਨਹੀਂ ਉਠ ਕੇ ਆ, ਤਾਂ ਦਿਲ ਪ੍ਰਸੰਨ ਹੋਵੇਗਾ। ਬਾਬਾ ਬੁੱਢਾ ਜੀ ਲਿਆਉ ਸਰੋਵਰ ਵਿਚੋਂ ਅੰਮ੍ਰਿਤ ਜਲ।" ਵਾਹਿਗੁਰੂ ਜਾਪ ਕਰਦਿਆਂ ਛਿੜਕਾ ਕੀਤਾ, ਬਖਸ਼ਿਸ਼ ਹੋ ਗਈ, ਆਪੇ ਉਠਿਆ, ਮੱਥਾ ਟੇਕਿਆ ਤੇ ਪ੍ਰਸ਼ਾਦ ਲਿਆ। ਮੰਜੀ ਪਿੰਗਲਵਾੜੇ ਭੇਜ ਦਿੱਤੀ ਤੇ ਚੌਧਰੀ ਰੱਥ 'ਤੇ ਬੈਠ ਕੇ ਵਾਪਸ ਝਬਾਲ ਗਿਆ। ਜੇਹੜਾ ਮੌਤ ਭਾਲਦਾ ਸੀ ਉਸ ਨੂੰ ਅੰਮ੍ਰਿਤਮਈ ਨਵਾਂ ਜੀਵਨ ਮਿਲ ਗਿਆ। ਇਸ ਨੇ ਆਪਣੀ ਸ਼ਰਧਾ ਦਾ ਇਜ਼ਹਾਰ ਕਰਦਿਆਂ ਗੁਰੂ ਘਰ ਦੀਆਂ ਮੱਝਾਂ ਤੇ ਗਊਆਂ ਵਾਸਤੇ ਬੀੜ ਦਾ ਇਕ ਹਿੱਸਾ ਅਲੱਗ ਕਰਕੇ ਗੁਰੂ ਘਰ ਦੀ ਸੇਵਾ ਵਿਚ ਸੌਂਪ ਦਿੱਤਾ। ਬਾਬਾ ਬੁੱਢਾ ਜੀ ਗੁਰੂ ਕੀ ਬੀੜ ਵਿਖੇ ਹੀ ਰਹਿਣ ਲੱਗ ਪਏ।

ਇਕ ਦਿਨ ਭਾਈ ਲੰਗਾਹਾ ਜੀ ਗੁਰੂ ਜੀ ਦੇ ਦਰਸ਼ਨਾਂ ਲਈ ਆਏ ਤਾਂ ਗੁਰਦੇਵ ਜੀ ਤਰਨ ਤਾਰਨ ਤੋਂ ਸ੍ਰੀ ਦਰਬਾਰ ਸਾਹਿਬ ਪੁੱਜ ਗਏ। ਲੰਗਾਹਾ ਜੀ ਨੇ ਵੀ ਮਗਰ ਹੀ ਚਾਲੇ ਪਾ ਦਿੱਤੇ। ਗੁਰੂ ਜੀ ਫਿਰ ਵਾਪਸ ਤਰਨ ਤਾਰਨ ਆ ਪਹੁੰਚੇ ਤਾਂ ਲੰਗਾਹਾ ਜੀ ਫਿਰ ਦਰਸ਼ਨਾਂ ਦੀ ਖਾਤਰ ਮਗਰ ਹੀ ਆ ਗਏ। ਸਿੱਖ ਦੀ ਘਾਲਣਾ ਤੇ ਪ੍ਰਸੰਨ

ਹੋ ਕੇ ਗੁਰੂ ਜੀ ਨੇ ਕਿਹਾ, "ਲੰਗਾਹਾ ਜੀ ! ਅਸੀਂ ਹੁਣ ਤੁਹਾਡੇ ਘਰ ਹੀ ਦਰਸ਼ਨ ਦਿਆ ਕਰਾਂਗੇ।"

ਯਾਦ ਰਹੇ ! ਜਦੋਂ ਪੰਜਵੇਂ ਗੁਰਦੇਵ ਦੀ ਗ੍ਰਿਫ਼ਤਾਰੀ ਹੋਈ ਤਾਂ ਪੰਜਾਂ ਸਿੱਖਾਂ ਵਿਚ ਆਪ ਵੀ ਸ਼ਾਮਲ ਸਨ। ਜਦੋਂ ਮੁਖਲਸ ਖ਼ਾਂ ਦੀਆਂ ਤੋਪਾਂ ਨੇ ਲੋਹਗੜ੍ਹ ਕਿਲ੍ਹੇ ਦੀ ਕੰਧ ਵਿਚ ਪਾੜ ਪਾ ਦਿੱਤਾ ਸੀ ਤਾਂ ਲੰਗਾਹਾ ਜੀ ਨੇ ਅਰਜ਼ ਕੀਤੀ, ਦਾਤਾਰ ਜੀਉ ! ਤੁਸੀਂ ਜਾਉ ਝਬਾਲ ਦਾਸ ਦੀ ਹਵੇਲੀ ਤੇ ਸ਼ਾਦੀ ਵਿਚ ਸ਼ਾਮਲ ਹੋਵੋ, ਤੇ ਅਸੀਂ ਮਘੋਰਾ ਬੰਦ ਕਰਕੇ ਹੀ ਆਵਾਂਗੇ। ਧੰਨ ਹੈ ਸਤਿਗੁਰੂ ਜੀ ਤੇ ਧੰਨ ਹੈ ਗੁਰੂ ਕੀ ਸਿੱਖੀ।

ਉਧਰ ਭਾਈ ਧਰਮ ਚੰਦ ਜੀ ਖੁਸ਼ਲਾ ਆਪਣੇ ਆਗਿਆਕਾਰ ਬੇਟੇ ਦੀ ਬਰਾਤ, ਆਪਣੇ ਸਾਰੇ ਰਿਸ਼ਤੇਦਾਰਾਂ, ਦੋਸਤਾਂ, ਮਿੱਤਰਾਂ ਤੇ ਦਾਨਸ਼ਵੰਦਾਂ ਨੂੰ ਲੈ ਕੇ ਜ਼ਿਲ੍ਹਾ ਬਠਿੰਡਾ ਦੇ ਪਿੰਡ ਮੱਲ੍ਹੇ ਤੋਂ ਰਵਾਨਾ ਹੋਏ ਤਾਂ ਉਸ ਵੇਲੇ ਸਾਰੇ ਗੁਰਸਿੱਖ ਵਧਾਈਆਂ ਇੰਜ ਦੇਂਦੇ ਹਨ:

## ਮਿਰਜ਼ਾ ਸੰਮੀ

1. ਜੰਵ ਰੱਥਾਂ 'ਤੇ ਸਵਾਰ ਹੋ ਕੇ ਚਲ ਪਈ,
   ਮਨ ਆਪਣੇ 'ਚ ਵਾਹਿਗੁਰੂ ਧਿਆਇਆ।
2. ਧਰਮ ਚੰਦ ਨੂੰ ਵਧਾਈਆਂ ਸਾਰੇ ਦੇਂਵਦੇ,
   ਜੀਹਦੇ ਘਰੇ ਕਾਜ ਰੱਬ ਨੇ ਰਚਾਇਆ।
3. ਧੰਨ ਭਾਗ ਨੇ ਬਰਾਤੀ ਕਹਿੰਦੇ ਅਸਾਂ ਦੇ,
   ਛੇਵੇਂ ਗੁਰਾਂ ਸਾਡਾ ਮਾਣ ਹੈ ਵਧਾਇਆ।
4. ਖ਼ੁਸ਼ੀ ਖੇੜਿਆਂ 'ਚ ਪੰਧ ਝੱਟ ਮੁੱਕਿਆ,
   ਵਹਿਣ ਸਤਲੁਜ ਬਿਆਸਾ ਵਾਲਾ ਆਇਆ।
5. ਪਾਰ ਪੱਤਣਾਂ ਤੋਂ ਹੋਇ ਕੇ ਬਰਾਤੀਆਂ,
   ਡੇਰਾ ਤਰਨ ਤਾਰਨ ਨਗਰੀ 'ਚ ਲਾਇਆ।
6. ਸਿੱਖਾਂ ਟਹਿਲ ਕਮਾਈ ਬੜੀ 'ਨੂਰ' ਜੀ,
   ਏਥੋਂ ਸਿਧੇ ਹੀ ਝਬਾਲ ਨੂੰ ਘਲਾਇਆ।

ਭਾਈ ਲੰਗਾਹਾ ਜੀ ਦੇ ਤਿੰਨਾਂ ਸਪੁੱਤਰਾਂ ਨੇ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਧੀਰਜ ਪ੍ਰਾਪਤ ਕਰ ਲਿਆ ਸੀ। ਲੰਗਾਹਾ ਨੇ ਹੁਕਮ ਭੇਜਿਆ, "ਬੇਟਾ ਸਿਕੰਦਰ, ਜਸਮਤ ਤੇ ਮੁਬਾਰਕ ਜੀ, ਗੁਰੂ ਜੀ ਦਾ ਪ੍ਰੀਵਾਰ ਆਪਣੀ ਹਵੇਲੀ ਵਿਚ ਪਹੁੰਚ ਗਿਆ ਹੈ ਤੇ ਬਰਾਤ ਵੀ ਆਪਣੀ ਹਵੇਲੀ ਵਿਚ ਆਏਗੀ, ਤੁਸਾਂ ਨਗਰ ਨਿਵਾਸੀਆਂ ਨੂੰ ਸਾਥ ਲੈ ਕੇ ਬਰਾਤ ਦੀ ਸੇਵਾ ਚੜ੍ਹਦੀ ਕਲਾ ਵਿਚ ਕਰਨੀ। ਗੁਰਦੇਵ ਜੀ ਸਾਰੇ ਗੁਰਸਿੱਖ ਤੇ ਮੈਂ ਵੀ ਜਲਦੀ ਜਲਦੀ ਪਹੁੰਚ ਰਹੇ ਹਾਂ।" ਹੁਕਮ ਦੀ ਤਾਮੀਲ ਹੋਈ। ਨਾਨਾ ਤਰ੍ਹਾਂ ਦੇ ਪਕਵਾਨ ਤਿਆਰ ਹੋਣ ਲੱਗ

ਪਏ ਤੇ ਉਧਰ ਸ਼ਾਮ ਵੇਲੇ ਬਰਾਤ ਪੁੱਜ ਗਈ। ਭਾਈ ਸਿਕੰਦਰ ਜੀ, ਜਸਮਤ ਤੇ ਮੁਬਾਰਕ ਜੀ, ਨਗਰ ਨਿਵਾਸੀਆਂ ਨੂੰ ਸਾਥ ਲੈ ਕੇ, ਜਨੇਤ ਨੂੰ ਜੀਅ ਆਇਆਂ ਇੰਜ ਆਖਦੇ ਹਨ:-

## ਸਾਕਾ

1. ਭਾਈ ਸਿਕੰਦਰ ਇੱਲੋਂ ਨੇ ਗਲ ਪਾਇਆ।
2. ਜਸਮਤ ਛੋਟੇ ਵੀਰ ਨੇ ਵੀ ਸੀਸ ਨਿਵਾਇਆ।
3. ਧੰਨ ਮੁਬਾਰਕ ਸਮਾਂ ਹੈ, ਨਗਰ ਰੁਸ਼ਨਾਇਆ।
4. ਸਾਡੇ ਵੇਹੜੇ ਧੀ ਦਾ, ਗੁਰਾਂ ਕਾਜ ਰਚਾਇਆ।
5. ਘਰ ਅਸਾਡਾ ਰੱਬ ਨੇ, ਗੁਰਧਾਮ ਬਣਾਇਆ।
6. ਸਾਰੇ ਪਿੰਡ ਨੂੰ ਚੜ੍ਹ ਗਿਆ, ਸੀ "ਨੂਰ" ਸੁਵਾਇਆ।

ਭਾਈ ਲੰਗਾਹਾ ਜੀ ਦੇ ਪ੍ਰੀਵਾਰ ਤੇ ਪਿੰਡ ਦੇ ਪਤਵੰਤਿਆਂ ਅਤੇ ਇਲਾਕਾ ਨਿਵਾਸੀ ਮਝੈਲ ਸਰਦਾਰਾਂ ਤੇ ਗੁਰਸਿੱਖਾਂ ਨੇ ਬੜੇ ਹੀ ਸਤਿਕਾਰ ਸਹਿਤ ਆਏ ਹੋਏ ਬਰਾਤੀ ਗੁਰਸਿੱਖਾਂ ਦੀ ਜੀਅ ਭਰ ਕੇ ਸੇਵਾ ਕੀਤੀ ਅਤੇ ਖ਼ੁਸ਼ੀਆਂ ਭਰੇ ਮਾਹੌਲ ਨੂੰ ਚਾਰ ਚੰਨ ਲਾਏ।

25 ਜੇਠ ਦੀ ਰਾਤ ਬੀਤ ਰਹੀ ਸੀ ਜਾ ਅੰਮ੍ਰਿਤ ਵੇਲੇ ਦੇ ਤੜਕੇ ਦੇ ਵਜੇ, ਗਰੀਬ ਨਿਵਾਜ਼ ਗੁਰਸਿੱਖਾਂ ਸਮੇਤ ਝਬਾਲ ਪਹੁੰਚੇ। ਇਸ਼ਨਾਨ ਆਦਿ ਸੋਧਿਆ, ਬਸਤਰ ਸ਼ਸਤਰ ਸਜਾਏ, ਝਬਾਲ ਨਿਵਾਸੀਆਂ ਅਤੇ ਸਾਰੇ ਬਰਾਤੀ ਗੁਰਸਿੱਖਾਂ ਨੇ ਅਦਬ ਨਾਲ ਸੀਸ ਝੁਕਾ ਕੇ ਗੁਰਦੇਵ ਦੇ ਦੀਦਾਰ ਕੀਤੇ। ਅਨੰਦ ਕਾਰਜ ਦੀ ਸੁਭ ਅਰੰਭਤਾ ਹੋਈ। ਗ੍ਰਹਿਸਤ ਮਾਰਗ ਦੀ ਮਹਾਨਤਾ ਨੂੰ ਸਤਿਗੁਰੂ ਜੀ ਸੀਸ ਨਿਵਾ ਰਹੇ ਸਨ ਤੇ ਨਾਲ-ਨਾਲ ਭਾਈ ਲੰਗਾਹਾ ਜੀ ਦੀ ਵਡਿਆਈ ਇੰਜ ਹੋ ਰਹੀ ਹੈ :

## ਮਾਹੀਆ

1. ਗੁਰਾਂ ਚਰਨ ਛੁਹਾਏ ਨੇ।
ਨਗਰ ਝਬਾਲ ਪਹੁੰਚ ਕੇ, ਸੋਹਣੇ ਕਾਜ ਰਚਾਏ ਨੇ।
2. ਗ੍ਰਹਿਸਤ ਧਰਮ ਮਹਾਨ ਬੜਾ।
ਜਿਹੜਾ ਅਪਨਾਵੇ ਏਸ ਨੂੰ, ਪਾਉਂਦਾ ਦੁਨੀਆਂ 'ਚ ਮਾਣ ਬੜਾ।
3. ਜੰਞ ਮਾਲਵੇ 'ਚੋਂ ਆਈ ਏ।
ਸਿਦਕੀ ਲੰਗਾਹੇ ਸਿੱਖ ਨੂੰ, ਮਿਲ ਰਹੀ ਵਡਿਆਈ ਏ।

4. ਦਿਨ ਅੱਜ ਦਾ ਸੁਹਾਇਆ ਏ।

'ਨੂਰ' ਸਭ ਸੰਗਤਾਂ ਨੇ, ਰਲ ਮਿਲ ਕੇ ਮਨਾਇਆ ਏ।

26 ਜੇਠ ਸੰਨ 1628 ਈ. ਨੂੰ ਝਬਾਲ ਨਗਰ, ਭਾਈ ਲੰਗਾਹਾ ਜੀ ਦੀ ਹਵੇਲੀ ਵਿਖੇ ਗੁਰਦੇਵ ਜੀ ਨੇ ਅਨੰਦ ਕਾਰਜ ਆਪਣੀ ਹਜ਼ੂਰੀ ਵਿਚ ਕੀਤਾ।

## ਬੈਂਤ

1. ਮੁੱਕੀ ਜੰਗ ਤੇ ਚੜ੍ਹ ਪਿਆ ਦਿਨ ਅਗਲਾ,
   ਮੇਰੇ ਦਾਤੇ ਨੇ ਕਾਜ ਰਚਾਇਆ ਏ।
2. ਕਰਨ ਲਈ ਅਨੰਦ ਸਪੁੱਤਰੀ ਦਾ,
   ਡੇਰਾ ਨਗਰ ਝਬਾਲ ਵਿਚ ਲਾਇਆ ਏ।
3. ਭਾਈ ਸਾਧੂ ਦਮਾਦ ਸੀ ਸਤਿਗੁਰਾਂ ਦਾ,
   ਧਰਮ ਚੰਦ ਨੇ ਸੀਸ ਨਿਵਾਇਆ ਏ।
4. ਜਿੱਤੀ ਜੰਗ ਤੇ ਨਾਲ ਵਿਆਹ ਰਚ ਕੇ,
   ਚੋਜੀ "ਨੂਰ" ਨੇ ਚੋਜ ਵਰਤਾਇਆ ਏ।

ਅੰਮ੍ਰਿਤ ਵੇਲੇ ਜਦੋਂ ਅਨੰਦ ਕਾਰਜ ਦੀ ਸੰਪੂਰਨਤਾ ਹੋਈ ਤਾਂ ਮੀਰੀ ਪੀਰੀ ਦੇ ਮਾਲਕ ਪਾਤਸ਼ਾਹ ਜੀ ਨੇ ਆਪਣੀ ਆਗਿਆਕਾਰ ਬੇਟੀ ਨੂੰ ਜੋ ਸ਼ਬਦ ਕਹੇ, ਉਹ ਗੁਰਬਿਲਾਸ ਪਾ: ਛੇਵੀਂ ਵਿਚ ਇੰਜ ਅੰਕਤ ਹਨ :

ਸੁਨ ਬੀਬੀ ! ਮੈਂ ਤੁਝਹਿ ਸੁਨਾਊਂ॥ ਪਤਿ ਕੀ ਮਹਿਮਾ ਕਹਿ ਤਕ ਗਾਊਂ॥
ਪਤੀ ਕੀ ਸੇਵਾ ਕਰਨੀ ਸਫਲੀ॥ ਪਤਿ ਬਿਨ ਔਰ ਕਰੈ ਸਭ ਨਿਫਲੀ॥

ਜਗਤ ਮਾਤਾ ਦਾਮੋਦਰੀ ਜੀ ਨੇ ਅਸ਼ੀਰਵਾਦ ਦੇਂਦਿਆਂ ਬੇਟੀ ਦੀ ਝੋਲੀ ਵਿਚ ਇਹ ਸ਼ਬਦ ਪਾਏ :

ਸੁਨ ਪੁੱਤਰੀ ! ਪ੍ਰਾਨਨ ਤੇ ਪਿਆਰੀ॥ ਜਿਸ ਤੇ ਬੈਸ ਬਿਤੈ ਸੁਖਕਾਰੀ॥
ਕੁੱਲ ਕੀ ਬਾਤ, ਚਿਤ ਮਹਿ ਧਰਨੀ॥ ਖੋਟੀ ਸੰਗਤ ਨਹੀਂ ਸੁ ਕਰਨੀ॥

(ਗੁਰ ਬਿਲਾਸ ਪਾ: ਛੇਵੀਂ, ਪੰਨਾ ੨੮੭, ਧਿਆਏ ਗਿਆਰ੍ਹਵਾਂ)

## ਬੈਂਤ

1. ਕਿਹਾ ਧੀ ਨੂੰ ਮਾਤਾ ਦਾਮੋਦਰੀ ਨੇ, ਹੁਣ ਤੂੰ ਸਹੁਰੇ ਪ੍ਰੀਵਾਰ ਵਿਚ ਜਾ ਬੇਟਾ।
2. ਤੇਰੀ ਝੋਲੀ ਵਿਚ ਬਰਕਤਾਂ ਰੱਬ ਪਾਵੇ, ਗ੍ਰਿਹਸਤ ਧਰਮ ਨੂੰ ਲਿਆ ਅਪਨਾ ਬੇਟਾ।
3. ਅੰਮ੍ਰਿਤ ਵੇਲੜੇ ਨਿਤ ਇਸ਼ਨਾਨ ਕਰਕੇ, ਮੁਖੋਂ ਵਾਹਿਗੁਰੂ ਨਾਮ ਧਿਆ ਬੇਟਾ।

4. ਤੇਰੇ ਵੀਰਾਂ ਨੂੰ ਠੰਡੀ ਹਵਾ ਆਵੇ, ਮੱਲ੍ਹੇ ਪਿੰਡ ਵਿਚ 'ਨੂਰ' ਬਰਸਾ ਬੇਟਾ।

ਮੀਰੀ ਪੀਰੀ ਦੇ ਮਾਲਕ ਗੁਰ ਭਾਰੀ ਸੂਰਮੇ ਗੁਰਦੇਵ ਜੀ ਅਕਾਲ ਪੁਰਖ ਜੀ ਦਾ ਸ਼ੁਕਰਾਨਾ ਇੰਜ ਕਰਦੇ ਹਨ :

## ਕਲੀ

1. ਛੇਵੇਂ ਸਤਿਗੁਰ ਜੀ ਨੇ ਕੀਤਾ ਸ਼ੁਕਰ ਅਕਾਲ ਦਾ,
ਧੰਨ ਧੰਨ ਕੁਦਰਤ ਤੇਰੀ ਕੈਸਾ ਖੇਲ ਰਚਾਇਆ।
2. ਕਿਧਰੇ ਯੁੱਧ ਕਰਾਇਆ ਸਿਦਕ ਅਸਾਡਾ ਪਰਖਣ ਲਈ,
ਦੂਜੇ ਪਾਸੇ ਸੋਹਣਾ ਖ਼ੁਸ਼ੀ ਮਾਹੌਲ ਬਣਾਇਆ।
3. ਤੇਰੇ ਕ੍ਰਿਸ਼ਮੇ ਨੂੰ ਕੋਈ ਦੁਨੀਆਂ ਵਾਲਾ ਜਾਣੇ ਨਾ,
ਤੇਰਾ ਅੰਤ ਮਾਲਕਾ ਨਹੀਂ ਕਿਸੇ ਨੇ ਪਾਇਆ।
4. 'ਨੂਰ' ਨਿਮਾਣਾ ਸੀਸ ਝੁਕਾਉਂਦਾ ਸਤਿਗੁਰ ਨਾਨਕ ਨੂੰ,
ਜਿਹਨਾਂ ਸੱਚੇ ਦਿਲ 'ਚੋਂ ਸਭ ਦਾ ਭਲਾ ਮਨਾਇਆ।

ਮੇਰੇ ਪਾਤਸ਼ਾਹ ਜੀ ਨੂੰ ਚਾਰ ਚੁਫੇਰੇ ਤੋਂ ਵਧਾਈਆਂ ਮਿਲ ਰਹੀਆਂ ਸਨ ਜਾ ਸਾਹਮਣੇ ਖੜੇ ਸਨ ਭਾਈ ਲੰਗਾਹਾ ਜੀ ਤੇ ਉਸ ਦੇ ਤਿੰਨੇ ਸਪੁੱਤਰ। ਗੁਰੂ ਜੀ ਨੇ ਕਿਹਾ, "ਭਾਈ ਲੰਗਾਹਾ ਜੀ ! ਤੁਸੀਂ ਧੰਨਤਾ ਦੇ ਯੋਗ ਹੋ। ਤੁਹਾਡੀ ਕੁਰਬਾਨੀ, ਤੁਹਾਡਾ ਤਿਆਗ, ਸਿੱਖੀ ਸਿਦਕ ਤੇ ਪ੍ਰੇਮ ਭਾਵਨਾ ਅਤੇ ਦਾਨੀ ਸੁਭਾਅ, ਉਦਾਰ ਚਿੱਤ ਰਹਿੰਦੀ ਦੁਨੀਆਂ ਤੀਕ ਗੁਰੂ ਕੇ ਸਿੱਖ ਯਾਦ ਰੱਖਣਗੇ। ਤੁਸੀਂ ਅੰਮ੍ਰਿਤਸਰ ਤੋਂ ਲਾਹੌਰ ਤੱਕ ਪੰਚਮ ਪਿਤਾ ਜੀ ਦੇ ਸਾਥ ਰਹਿ ਕੇ ਸੇਵ ਕਮਾਈ ਹੈ, ਜੇ ਅੱਜ ਜ਼ਰੂਰਤ ਪਈ ਹੈ ਤਾਂ ਤੁਸਾਂ ਨੇ ਆਪਣੀ ਮੁਗਲ ਦਰਬਾਰ ਵਿਚ ਬਣੀ ਹੋਈ ਆਣ-ਸ਼ਾਨ, ਚੌਧਰਪੁਣਾ, ਆਪਣੀ ਜਾਇਦਾਦ ਤੇ ਸਰਦਾਰੀ, ਆਪਣੇ ਪ੍ਰੀਵਾਰ ਨੂੰ ਖਤਰੇ ਵਿਚ ਪਾਉਣਾ, ਸਾਰੇ ਕੁਝ ਨੂੰ ਛਿੱਕੇ ਉਪਰ ਟੰਗ ਕੇ ਮਰਦਾਂ ਵਾਂਗੂੰ ਸਿੱਖੀ ਨੂੰ ਪ੍ਰਵਾਨ ਕੀਤਾ ਹੈ। ਭਾਈ ਲੰਗਾਹਾ ਜੀ ਅੱਜ ਅਸੀਂ ਆਪ ਦੀ ਸੇਵਾ ਤੇ ਪ੍ਰਸੰਨ ਹੋ ਕੇ ਸੰਸਾਰ ਦੀਆਂ ਸਾਰੀਆਂ ਸਰਦਾਰੀਆਂ ਤੁਹਾਡੀ ਝੋਲੀ ਵਿਚ ਪਾਉਂਦੇ ਹਾਂ। ਤੁਹਾਡੀ ਇਹ ਹਵੇਲੀ ਗੁਰੂ ਨਾਨਕ ਦਾ ਘਰ ਬਣੇਗੀ। ਇਥੋਂ ਦੀ ਧੂੜ ਪਰਸਨ ਵਾਸਤੇ ਸਾਡੇ ਸਿੱਖਾਂ ਦੀਆਂ ਲੰਮੀਆਂ ਲਾਈਨਾਂ ਲੱਗਣਗੀਆਂ। ਝਬਾਲ ਨਗਰ ਖ਼ੁਸ਼ੀਆਂ ਖੇੜਿਆਂ ਨਾਲ ਹਮੇਸ਼ਾਂ ਪ੍ਰਫੁੱਲਤ ਰਹੇਗਾ।" ਗਰੀਬ ਨਿਵਾਜ਼ ਬਖ਼ਸ਼ਿਸ਼ ਇੰਜ ਕਰਦੇ ਹਨ :

## ਬੈਂਤ

1. ਗੁਰਾਂ ਆਖਿਆ ਭਾਈ ਲੰਗਾਹਾ ਜੀ ਨੂੰ,
   ਖ਼ੁਸ਼ੀਆਂ ਬਖਸ਼ੀਆਂ ਤੁਸਾਂ ਨੂੰ ਸਾਰੀਆਂ ਨੇ।
2. ਸੋਹਣਾ ਨਗਰ ਇਹ ਗੁਰੂ ਅਸਥਾਨ ਬਣਿਆ,
   ਏਥੇ ਰਹਿਣੀਆਂ ਬਰਕਤਾਂ ਭਾਰੀਆਂ ਨੇ।
3. ਵੇਲੇ ਦੁੱਖਾਂ ਦੇ ਸਾਥ ਨਿਭਾਉਣ ਜਿਹੜੇ,
   ਲਾਉਂਦੇ ਸਦਾ ਉਹ ਅਰਸ਼ ਉਡਾਰੀਆਂ ਨੇ।
4. "ਨੂਰ" ਬਰਸੇਗਾ ਸਦਾ ਝਬਾਲ ਅੰਦਰ,
   ਖਿੜੀਆਂ ਰਹਿਣੀਆਂ ਨਿੱਤ ਗੁਲਜ਼ਾਰੀਆਂ ਨੇ।

ਭਾਈ ਲੰਗਾਹਾ ਜੀ ਇਤਨੇ ਦੂਰ-ਅੰਦੇਸ਼ੀ ਤੇ ਰਾਜਨੀਤਕ ਸੂਝ-ਬੂਝ ਰੱਖਦੇ ਸਨ, ਜਦੋਂ ਬੀਬੀ ਵੀਰੋ ਜੀ ਤੇ ਭਾਈ ਸਾਧੂ ਜੀ ਦਾ ਅਨੰਦ ਕਾਰਜ ਹੋ ਰਿਹਾ ਸੀ, ਤਾਂ ਉਸ ਵੇਲੇ ਨਗਰ ਦੇ ਚਾਰ ਚੁਫੇਰੇ ਪਹਿਰਾ ਲਗਵਾ ਦਿੱਤਾ ਸੀ ਕਿ ਕੋਈ ਦੁਸ਼ਮਣ ਬਾਹਰੋਂ ਹਮਲਾ ਨਾ ਕਰ ਸਕੇ, ਇਸ ਸਮੇਂ ਵਿਚ ਕੋਈ ਵੀ ਵਿਘਨ ਨਾ ਪਵੇ। ਧੰਨ ਹੈ ਸਿੱਖੀ।

(14-4-2018 ਨੂੰ)



# ਪ੍ਰਸੰਗ ਨੰ: 8

# ਭਾਈ ਬਿਧੀ ਚੰਦ ਜੀ ਨੇ ਦੁਸ਼ਾਲੇ ਲਿਆਉਣੇ

ਕਸ਼ਮੀਰ ਦੀ ਸੰਗਤ ਨੇ ਦਸਵੰਧ ਦੀ ਮਾਇਆ ਇਕੱਤਰ ਕਰਕੇ, ਪਸ਼ਮੀਨੇ ਦੇ ਤਿੰਨ ਦੁਸ਼ਾਲੇ ਖਰੀਦੇ, ਕਿਉਂਕਿ ਪੰਚਮ ਪਾਤਸ਼ਾਹ ਜੀ ਦੀ ਸ਼ਹਾਦਤ ਤੋਂ ਮਗਰੋਂ ਹਰ ਸਿੱਖ ਦਾ ਮਨ ਬੜਾ ਉਤਾਵਲਾ ਸੀ ਕਿ ਛੇਵੇਂ ਗੁਰੂ ਜੀ ਦੇ ਦੀਦਾਰ ਕੀਤੇ ਜਾਣ। ਬੜੇ ਕੀਮਤੀ ਸਨ ਦੁਸ਼ਾਲੇ। ਕਸ਼ਮੀਰ ਤੋਂ ਸੰਗਤ ਰਵਾਨਾ ਹੋਈ ਸ੍ਰੀ ਅੰਮ੍ਰਿਤਸਰ ਪਹੁੰਚੀ। ਅੰਮ੍ਰਿਤ ਸਰੋਵਰ ਦੇ ਇਸ਼ਨਾਨ ਉਪਰੰਤ ਸਾਰੇ ਗੁਰਸਿੱਖ ਗੁਰਦੇਵ ਜੀ ਦਾ ਸ਼ੁਕਰਾਨਾ ਇੰਜ ਕਰਦੇ ਨੇ :

## ਰਸਾਲੂ

1. ਸ਼ਰਧਾਵਾਨ ਸਿੱਖ ਕਸ਼ਮੀਰ ਦੇ,
   ਦਿਲ ਵਿਚ ਪਿਆਰ ਤੇ ਡਾਹਢਾ ਚਾਅ।
2. ਉਹਨਾਂ ਦੀਦ ਕਰਨ ਲਈ ਗੁਰਾਂ ਦੇ,
   ਕੀਤੀ ਸੰਗਤ ਨਾਲ ਸਲਾਹ।
3. ਮਾਇਆ ਕੱਢੀ ਜੋ ਦਸਵੰਧ ਦੀ,
   ਲਏ ਦੁਸ਼ਾਲੇ ਮਹਿੰਗੇ ਭਾਅ।
4. ਭੇਟਾ ਕਰਨ ਲਈ ਗੁਰਦੇਵ ਨੂੰ,
   ਆਏ ਅੰਮ੍ਰਿਤਸਰ ਵੱਲ ਧਾਅ।
5. ਦਰਸ਼ਨ ਕੀਤੇ ਚੌਥੇ ਗੁਰਾਂ ਦੇ,
   ਟੁੱਭਾ ਲਿਆ ਸਰੋਵਰ ਲਾ।
6. ਉਦੋਂ ਛੇਵੇਂ ਸਤਿਗੁਰ "ਨੂਰ" ਜੀ,
   ਬੈਠੇ ਪਿੰਡ ਡਰੋਲੀ ਜਾ।

ਸੰਗਤ ਨੂੰ ਪਤਾ ਲੱਗਾ ਕਿ ਮੀਰੀ ਪੀਰੀ ਦੇ ਮਾਲਕ ਏਸ ਵੇਲੇ ਮਾਲਵਾ ਇਲਾਕਾ ਮੋਗੇ ਨਜ਼ਦੀਕ ਡਰੋਲੀ ਨਗਰ ਵਿਖੇ ਸੁਭਾਇਮਾਨ ਹਨ। ਸੰਗਤ ਅੰਮ੍ਰਿਤਸਰ ਤੋਂ ਰਵਾਨਾ ਹੋਈ ਤੇ ਪੱਟੀ ਸ਼ਹਿਰ ਵਿਖੇ ਰਾਤ ਬਿਸਰਾਮ ਕੀਤਾ। ਅੰਮ੍ਰਿਤ ਵੇਲੇ ਕੁਝ ਬੂੰਦਾਂ-ਬਾਂਦੀ ਹੋਈ। ਜਦੋਂ ਸੰਗਤ ਨੇ ਅੱਗੇ ਵੱਲ ਚਾਲੇ ਪਾਏ ਤੇ ਸਿੱਖਾਂ ਸੋਚਿਆ ਬਾਰਸ਼ ਪਈ ਏ ਕਿਤੇ ਦੁਸ਼ਾਲਿਆਂ ਵਿਚ

ਸਿੱਲ੍ਹਾਪਨ ਨਾ ਆ ਜਾਏ, ਹਵਾ ਲਗਾਉਣੀ ਚਾਹੀਦੀ ਹੈ। ਤਿੰਨ ਦੁਸ਼ਾਲੇ ਸਨ। ਉਪਰਲਾ ਤੇ ਹੇਠਲਾ ਦੁਸ਼ਾਲਾ ਝਾੜਾਂ ਉਪਰ ਫੈਲ ਦਿੱਤੇ ਤੇ ਤੀਜਾ ਦੁਸ਼ਾਲਾ ਠੀਕ ਸੀ ਉਹ ਸਾਂਭ ਕੇ ਰੱਖ ਲਿਆ। ਉਸ ਵੇਲੇ ਪੱਟੀ ਸ਼ਹਿਰ ਦਾ ਹਾਕਮ ਸੀ ਮਿਰਜ਼ਾ "ਖਲੀਲ ਬੇਗ"। ਉਹ ਸ਼ਿਕਾਰ ਨੂੰ ਚੜ੍ਹਿਆ ਸੀ। ਜਦੋਂ ਨਜ਼ਰ ਦੁਸ਼ਾਲਿਆਂ 'ਤੇ ਪਈ ਤਾਂ ਮਨ ਮੋਹਿਆ ਗਿਆ। ਕਹਿੰਦਾ, "ਸਿੱਖ ਜੀ ! ਇਹ ਦੁਸ਼ਾਲੇ ਵੇਚਣਾ ਚਾਹੁੰਦੇ ਹੋ ?" "ਨਹੀਂ ਜੀ ! ਇਹ ਤਾਂ ਸੱਚੇ ਪਾਤਸ਼ਾਹ ਜੀ ਦੀ ਅਮਾਨਤ ਹੈ।" "ਕਿਹੜਾ ਸੱਚਾ ਪਾਤਸ਼ਾਹ ?" ਮੀਰੀ ਪੀਰੀ ਦੇ ਮਾਲਕ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ।" "ਓ ਸਿੱਖੋ ! ਸੱਚਾ ਬਾਦਸ਼ਾਹ ਤਾਂ ਸ਼ਾਹਜਹਾਨ ਏ।" ਹੁਕਮ ਦਿੱਤਾ, ਉਏ ਸਿਪਾਹੀਓ, ਖੋਹ ਲਵੋ ਦੁਸ਼ਾਲੇ। ਗੁੱਸੇ ਵਿਚ ਆਇਆ ਹਾਕਮ...ਇੰਜ ਆਖਦਾ ਹੈ :

## ਸਾਕਾ

1. ਹਾਕਮ ਪੱਟੀ ਸ਼ਹਿਰ ਦਾ, ਗੁੱਸੇ ਵਿਚ ਆ ਕੇ।
2. ਮੈਨੂੰ ਭੇਟਾ ਕਰ ਦਿਉ, ਕਹੇ ਰੋਅਬ ਜਮਾ ਕੇ।
3. ਪਏ ਸਿਪਾਹੀ ਟੁੱਟ ਕੇ, ਹਥਿਆਰ ਉਠਾ ਕੇ।
4. ਝਟ ਦੁਸ਼ਾਲੇ ਖੋਹ ਲਏ, ਬੰਦੂਕ ਦਿਖਾ ਕੇ।
5. ਉਹਨੇ ਤਾਹਨੇ ਲਾਏ ਗੁਰਾਂ ਨੂੰ, ਹੈਂਕੜ ਵਿਚ ਆ ਕੇ।
6. ਆਵੇ ਰਣ ਵਿਚ 'ਨੂਰ' ਜੀ ਤਲਵਾਰ ਉਠਾ ਕੇ।

ਜ਼ਾਲਮਾਂ ਨੇ ਦੋਵੇਂ ਦੁਸ਼ਾਲੇ ਖੋਹ ਲਏ ਤੇ ਕਿਹਾ, ਜਾਉ ਗੁਰੂ ਨੂੰ ਕਹੋ ਕਿ ਜੇ ਦੁਸ਼ਾਲੇ ਵਾਪਸ ਲੈਣੇ ਨੇ ਤਾਂ ਮੈਦਾਨ ਵਿਚ ਆਵੇ। ਇਕ ਦੁਸ਼ਾਲਾ ਲੈ ਕੇ ਭਰੇ ਮਨ ਨਾਲ ਮੰਜ਼ਲ ਮੁਕਾਈ, ਪੱਟੀ ਤੋਂ ਹਰੀਕੇ, ਹਰੀਕੇ ਤੋਂ ਮੱਖੂ ਤੋਂ ਮੋਗਾ ਤੇ ਅੱਗੇ ਡਰੋਲੀ ਭਾਈ ਪੁੱਜੇ। ਵੈਰਾਗ ਵਿਚ ਆ ਕੇ ਸੰਗਤ ਅਰਜ਼.....ਇੰਜ ਕਰਦੀ ਏ :

## ਰਸਾਲੂ

1. ਸਾਰੀ ਸੰਗਤ ਜੋ ਕਸ਼ਮੀਰ ਦੀ, ਪਹੁੰਚੀ ਝੱਟ ਡਰੋਲੀ ਆ।
2. ਉਹਨਾਂ ਸੀਸ ਝੁਕਾਇਆ ਗੁਰਾਂ ਨੂੰ, ਭੇਟਾ ਸਾਂਹਵੇ ਰੱਖੀ ਜਾ।
3. ਨਾਲੇ ਕੀਤੀ ਅਰਜ਼ ਹਜ਼ੂਰ ਨੂੰ, ਅੱਖੀਉਂ ਛੰਮ ਛੰਮ ਨੀਰ ਵਹਾ।
4. ਖੋਹ ਲਏ ਦੋ ਦੁਸ਼ਾਲੇ ਹਾਕਮਾਂ, ਉਹਨਾਂ ਸ਼ਾਹੀ ਧਉਂਸ ਜਮਾ।
5. ਸਾਡੇ ਦਿਲ ਦੀਆਂ ਸੱਧਰਾਂ ਰਹਿ ਗਈਆਂ, ਕੈਸਾ ਸਿਤਮ ਗਿਆ ਏ ਛਾ।
6. ਪੁੱਜੀ ਨਹੀਂ ਅਮਾਨਤ 'ਨੂਰ' ਜੀ, ਮਨ ਵਿਚ ਰਹੇ ਅਧੂਰੇ ਚਾਅ।

ਗੁਰਦੇਵ ਨੇ ਧੀਰ ਧਰਾਉਂਦਿਆਂ ਕਿਹਾ, "ਸਿੱਖੋ ! ਵੈਰਾਗ ਨਾ ਕਰੋ, ਤੁਹਾਡੀ

ਭੇਟਾ ਤਾਂ ਗੁਰੂ ਦਰਬਾਰ ਉਸ ਵੇਲੇ ਹੀ ਪੁੱਜ ਗਈ ਸੀ ਜਦੋਂ ਤੁਸੀਂ ਕਸ਼ਮੀਰ ਤੋਂ ਤੁਰੇ ਸੀ। ਕੋਈ ਫ਼ਿਕਰ ਨਾ ਕਰੋ। ਦੁਸ਼ਾਲੇ ਗੁਰੂ ਘਰ ਪਹੁੰਚ ਜਾਣਗੇ। ਇਹ ਕ੍ਰਿਸ਼ਮਾ ਸਾਡਾ ਪਿਆਰਾ ਸਿੱਖ ਭਾਈ ਬਿਧੀ ਚੰਦ ਜੀ ਕਰੇਗਾ, ਕਿਉਂਕਿ ਇਸ ਨੂੰ ਪੱਟੀ ਸ਼ਹਿਰ ਬਾਰੇ ਜਾਣ-ਪਹਿਚਾਣ ਬਹੁਤ ਹੈ।'' ਜਵਾਨ ਨੇ ਸ਼ੇਰ ਵਾਂਗ ਛਾਲ ਮਾਰੀ, ਚਰਨੀਂ ਸੀਸ ਝੁਕਾ ਕੇ ਕਹਿੰਦਾ, ਪਾਤਸ਼ਾਹ ! ਦਾਸ ਦੀ ਪੈਜ ਰੱਖਣੀ ਤੇ ਬਚਿਆ ਦੁਸ਼ਾਲਾ ਮੈਨੂੰ ਬਖਸ਼ੋ। ਇਸ ਨਾਲ ਮਿਲਾ ਕੇ ਲਿਆਵਾਂਗਾ। ਹਜ਼ੂਰ ਦੀ ਆਗਿਆ ਪਾ ਕੇ ਸੂਰਮਾ ਪੱਟੀ ਵੱਲ ਜਾਂਦਾ ਜੁਗਤੀ....ਇੰਜ ਬਣਾਉਂਦਾ ਏ :

## ਮਿਰਜ਼ਾ

1. ਛੇਵੇਂ ਪਾਤਸ਼ਾਹ ਦੀ ਆਗਿਆ ਨੂੰ ਮੰਨ ਕੇ,
ਤੁਰਿਆ ਮਾਝੇ ਵੱਲ ਸੂਰਮਾ ਜਵਾਨ।
2. ਉਹਨੇ ਤੀਸਰਾ ਦੁਸ਼ਾਲਾ ਨਾਲ ਲੈ ਲਿਆ,
ਅਤੇ ਗਾਤਰੇ ਸਜਾਈ ਕਿਰਪਾਨ।
3. ਕਈ ਜੁਗਤੀਆਂ ਬਣਾਵੇ ਦਿਲ ਆਪਣੇ,
ਛੇਵੇਂ ਪਾਤਸ਼ਾਹ ਨੂੰ ਰੱਖ ਕੇ ਧਿਆਨ।
4. ਪੱਟੀ ਸ਼ਹਿਰ ਦੇ ਇਲਾਕੇ ਉਹਦਾ ਰੋਅਬ ਹੈ,
ਜੀਹਨੂੰ ਆਖਦੇ ਖਲੀਲ-ਬੇਗ ਖ਼ਾਨ।
5. ਉਹਦੇ ਮਹਿਲਾਂ 'ਚੋਂ ਦੁਸ਼ਾਲੇ ਕਿਵੇਂ ਆਉਣਗੇ,
ਕਈ ਪਹਿਰੇਦਾਰ ਖੜ੍ਹੇ ਨੇ ਪਠਾਨ।
6. ਜਿਨ੍ਹਾਂ ਦਿਲ 'ਚ ਟਿਕਾਈਆਂ ਓਟਾਂ 'ਨੂਰ' ਜੀ,
ਰੱਬ ਹੋਂਵਦਾ ਸਹਾਈ ਝੱਟ ਆਨ।

ਸਿਮਰਨ ਕਰਦਾ-ਕਰਦਾ ਸੂਰਮਾ ਪੱਟੀ ਸ਼ਹਿਰ ਪ੍ਰਵੇਸ਼ ਹੋਇਆ। ਗੁਰੂ ਜੀ ਦਾ ਓਟ ਆਸਰਾ ਲੈ ਕੇ ਆਪਣੇ ਕੇਸ ਪਿਛਾਂਹ ਵੱਲ ਪਲਟੇ, ਸੁਦਾਗਰ ਬਣ ਗਿਆ। ਪੱਟੀ ਸ਼ਹਿਰ ਦੇ ਗਲੀ ਬਜ਼ਾਰਾਂ ਕੂਚਿਆਂ ਵਿਚ ਘੁੰਮਦਾ ਘੁਮਾਉਂਦਾ ਸ਼ਾਹੀ ਕਚਹਿਰੀ ਨੇੜੇ ਪਹੁੰਚ ਕੇ ਦੁਸ਼ਾਲਿਆਂ ਦਾ ਹੋਕਾ .......ਇੰਜ ਦੇਂਦਾ ਹੈ :

## ਮਨੋਹਰ ਭਵਾਨੀ ਗੀਤ

**ਬਾਬਾ ਬਿਧੀ ਚੰਦ ਜੀ ਛੀਨਾ, ਕੈਸੀ ਜੁਗਤ ਬਣਾਉਂਦਾ ਏ**

1. ਰੱਖਿਆ ਬਾਹੂ ਉਤੇ ਦੁਸ਼ਾਲਾ,
ਹੋ ਕੇ ਮਸਤੀ ਵਿਚ ਮਤਵਾਲਾ, ਛੇਵਾਂ ਗੁਰੂ ਆਪ ਰਖਵਾਲਾ,

ਆਪੇ ਢੰਗ ਸਿਖਾਉਂਦਾ ਏ, ਬਾਬਾ ਬਿਧੀ ਚੰਦ ਜੀ ਛੀਨਾ ਕੈਸੀ ਜੁਗਤ ਬਣਾਉਂਦਾ ਏ।

2. ਸਿਰ ਦੇ ਵਾਲ ਪਿਛਾਂਹ ਖਿਲਾਰੇ,

ਦੇ ਕੇ ਵੱਟ ਪੱਗ ਨੂੰ ਭਾਰੇ, ਫਿਰਦਾ ਪੱਟੀ ਸ਼ਹਿਰ ਬਜ਼ਾਰੇ,

ਕੈਸਾ ਭੇਸ ਵਟਾਉਂਦਾ ਏ, ਬਾਬਾ ਬਿਧੀ ਚੰਦ ਜੀ ਛੀਨਾ ਕੈਸੀ ਜੁਗਤ ਬਣਾਉਂਦਾ ਏ।

3. ਉਸ ਨੂੰ ਆਵਾਜ਼ ਖ਼ਾਨ ਨੇ ਮਾਰੀ,

ਕਹਿੰਦਾ ਸੁਣ ਉਏ ਬਾਤ ਹਮਾਰੀ, ਕਿਥੋਂ ਆਇਆ ਚੱਲ ਵਪਾਰੀ।

ਏਦਾਂ ਪੁੱਛ ਪੁਛਾਉਂਦਾ ਏ, ਬਾਬਾ ਬਿਧੀ ਚੰਦ ਜੀ ਛੀਨਾ ਕੈਸੀ ਜੁਗਤ ਬਣਾਉਂਦਾ ਏ।

4. ਭਾਵੇਂ ਵੇਚੇ ਕੋਈ ਖ਼ਰੀਦੇ,

ਹੋਵੇ ਪਾਸ ਦੁਸ਼ਾਲਾ ਜੀਹਦੇ, ਪਹਿਲਾਂ ਪਰਖ ਕਰਨਗੇ ਦੀਦੇ,

'ਨੂਰ' ਗੱਲ ਖਰੀ ਸੁਣਾਉਂਦਾ ਏ, ਬਾਬਾ ਬਿਧੀ ਚੰਦ ਜੀ ਛੀਨਾ ਕੈਸੀ ਜੁਗਤ ਬਣਾਉਂਦਾ ਏ।

ਹੋਕਾ ਸੁਣ ਕੇ ਪੱਟੀ ਦੇ ਹਾਕਮ ਨੇ ਕਿਹਾ, "ਬੁਲਾਉ ਬਈ ਵਪਾਰੀ ਨੂੰ।" ਅੱਲ੍ਹਾ ਦਿੱਤੇ ਨੌਕਰ ਨੇ ਕਿਹਾ, "ਸੁਦਾਗਰ ਜੀ ਤੁਹਾਨੂੰ ਖ਼ਾਨ ਸਾਹਿਬ ਬੁਲਾਉਂਦੇ ਨੇ।" ਵਪਾਰੀ ਪੁੱਜਾ ਤੇ ਕਹਿੰਦਾ, "ਖ਼ਾਨ ਸਾਹਿਬ ! ਇਸਲਾਮਾ ਲੈਕਮ।" ਮਿਰਜ਼ਾ ਪੁੱਛਦਾ, "ਕਿਥੋਂ ਆਏ ਹੋ ?" ਜੀ ਕਸ਼ਮੀਰ ਤੋਂ। ਦੁਸ਼ਾਲੇ ਵੇਚਦੇ ਹੋ ਕੇ ਖਰੀਦਦੇ ਹੋ ? ਜਨਾਬ ! ਦੋਵੇਂ ਕੰਮ ਕਰਦੇ ਹਾਂ। ਮਿਰਜ਼ੇ ਨੇ ਆਵਾਜ਼ ਦੇ ਕੇ ਕਿਹਾ, ਉਏ ਅੱਲ੍ਹਾ ਦਿੱਤਾ, ਜਾਉ ਹਰਮਾਂ ਵਿਚ ਕਾਲੇ ਰੰਗ ਦੀ ਪੇਟੀ ਵਿਚ ਦੁਸ਼ਾਲੇ ਪਏ ਨੇ, ਲੈ ਕੇ ਆਉ। ਤਾਂ ਖਲੀਲ ਬੇਗ ਨੇ ਕਿਹਾ, "ਦੱਸੋ ਇਹ ਦੁਸ਼ਾਲੇ ਅਸਲੀ ਨੇ ਕਿ ਨਕਲੀ ?" ਜਦੋ ਸੁਦਾਗਰ ਨੇ ਦੇਖੇ, ਪੱਕਾ ਯਕੀਨ ਹੋ ਗਿਆ ਕਿ ਦੁਸ਼ਾਲੇ ਉਹੀ ਨੇ। ਸਿੱਖ ਨੇ ਕਿਹਾ, "ਜਨਾਬ ਇਹਨਾਂ ਦੀ ਕੀਮਤ ਪੰਜ ਸੌ ਰੁਪਏ ਦੇਵਾਂਗਾ, ਕਿਉਂਕਿ ਇਹ ਅਸਲੀ ਨਹੀਂ।" ਉਏ ਅਸੀਂ ਤਾਂ ਅਸਲੀ ਖ਼ਰੀਦੇ ਨੇ। ਜਨਾਬ ਤੁਸੀਂ ਧੋਖਾ ਖਾ ਗਏ ਹੋ। ਇਹ ਦੁਸ਼ਾਲੇ ਤਾਂ ਨਕਲੀ ਨੇ। ਤਾਂ ਖ਼ਾਨ ਨੇ ਕਿਹਾ, ਅਸੀਂ ਕਿਹੜੇ ਨੋਟ ਤਾਰ ਕੇ ਖ਼ਰੀਦੇ ਨੇ, ਅਸੀਂ ਵੀ ਹਿੱਕ ਦੇ ਜ਼ੋਰ ਨਾਲ ਖੋਹੇ ਨੇ। ਬਿਧੀ ਚੰਦ ਨੂੰ ਪੱਕਾ ਵਿਸ਼ਵਾਸ ਹੋ ਗਿਆ। ਉਏ ਅੱਲ੍ਹਾ ਦਿਤੇ, ਇਹਨੂੰ ਧੱਕੇ ਮਾਰ ਕੇ ਬਾਹਰ ਕੱਢ, ਵੱਡੇ ਵਪਾਰੀ ਨੂੰ ਤੇ ਇਹ ਦੋਵੇਂ ਦੁਸ਼ਾਲੇ ਉਸੇ ਕਾਲੀ ਪੇਟੀ ਵਿਚ ਸੰਭਾਲ ਕੇ ਰੱਖ ਦੇ।

ਸਿੱਖ ਬਜ਼ਾਰ ਵੱਲ ਨੂੰ ਤੁਰਿਆ ਜਾਂਦਾ ਸੋਚਦਾ ਏ ਕਿ ਦੁਸ਼ਾਲੇ ਤਾਂ ਮਹਿਲਾਂ ਵਿਚ ਕਾਲੀ ਪੇਟੀ ਅੰਦਰ ਸੰਭਾਲੇ ਨੇ, ਪਰ ਲੈ ਕੇ ਕਿਵੇਂ ਜਾਵਾਂਗਾ ? ਜਾ ਅੱਗੋਂ ਇਕ ਪਠਾਨ ਔਰਤ ਬੁਰਕਾ ਪਾ ਕੇ ਕੋਲ ਦੀ ਲੰਘੀ। ਸਿੱਖ ਨੇ ਸੋਚਿਆ ਕਿ ਬੁਰਕਾ ਪਾ ਕੇ ਬੇਗਮ ਬਣਨਾ ਪਵੇਗਾ, ਕੱਪੜੇ ਦੀ ਦੁਕਾਨ 'ਤੇ ਪੁੱਜਾ। ਕਾਲੀ ਸੂਫ ਦਾ ਰੇਸ਼ਮੀ ਥਾਨ ਖ਼ਰੀਦਿਆ ਤੇ ਦਰਜ਼ੀ ਪਾਸ ਪੁੱਜ ਕੇ ਬੁਰਕਾ ਤਿਆਰ ਕਰਨ ਬਾਰੇ....... ਇੰਜ ਦੱਸਦਾ ਏ :

## ਸਾਕਾ

1. ਕਾਲੇ ਰੰਗ ਦਾ ਰੇਸ਼ਮੀ, ਇਕ ਥਾਨ ਲਿਆ ਕੇ।
2. ਬਿਧੀ ਚੰਦ ਨੇ ਆਖਿਆ, ਦਰਜ਼ੀ ਨੂੰ ਜਾ ਕੇ।
3. ਮੈਂ ਲਿਜਾਣਾ ਦੇਸ਼ ਨੂੰ, ਬੁਰਕਾ ਬਣਵਾ ਕੇ।
4. ਬੇਗਮ ਨੂੰ ਖ਼ੁਸ਼ ਕਰਾਂਗਾ, ਸੁਗਾਤ ਲਿਜਾ ਕੇ।
5. ਮੁੱਲ ਦੇਵਾਂਗਾ ਦੂੱਗਣਾ, ਮੈਂ ਖ਼ੁਸ਼ੀ ਆ ਕੇ।
6. ਤੁਸੀਂ ਜਲਦੀ ਜਲਦੀ ਸੀਅ ਦਿਉ, ਕਿਹਾ 'ਨੂਰ' ਸੁਣਾ ਕੇ।

ਸਿੱਖ ਨੇ ਕਿਹਾ, "ਟੇਲਰ ਸਾਹਿਬ ! ਮੈਂ ਕਸ਼ਮੀਰ ਤੋਂ ਆਇਆ ਹਾਂ। ਮੇਰੀ ਬੇਗਮ ਨੇ ਨਿਕਾਹ ਦੇਖਣਾ ਏ, ਮੈਨੂੰ ਜ਼ਰਾ ਜਲਦੀ ਏ, ਕੱਲ ਸਵੇਰੇ ਨੌਂ ਕੁ ਵਜੇ ਤੱਕ ਤਿਆਰ ਕਰ ਦੇਣਾ। ਸਿਲਾਈ ਦੇ ਪੈਸੇ ਦੁਗਣੇ ਦੇਵਾਂਗਾ।" ਤਾਂ ਦਰਜ਼ੀ ਨੇ ਕਿਹਾ, ਨਾਪ ਦੱਸੋ। ਤਾਂ ਸਿੱਖ ਨੇ ਕਿਹਾ, ਮੇਰਾ ਤੇ ਉਸ ਦਾ ਮੇਚਾ ਬਰਾਬਰ ਹੈ, ਮੇਰਾ ਹੀ ਨਾਪ ਲੈ ਲਵੋ।

ਫਿਰ ਇਕ ਮੋਚੀ ਦੀ ਦੁਕਾਨ ਤੋਂ ਤਿੱਲੇਦਾਰ ਜ਼ਨਾਨਾ ਜੋੜਾ ਖਰੀਦਿਆ ਤੇ ਪੱਟੀ ਸ਼ਹਿਰ ਦੇ ਘਾਟੀ ਬਜ਼ਾਰ ਵਿਚ ਇਕ ਸਿੱਖ ਭਾਈ ਤਿਲੋਕਾ ਜੀ ਰਹਿੰਦੇ ਸਨ, ਜੋ ਕਿ ਆਪਣੇ ਭੱਠ ਉਪਰ ਮੱਕੀ ਦੇ ਦਾਣੇ, ਕਾਲੇ ਛੋਲੇ ਤੇ ਮੂੰਗਫਲੀ ਭੁੰਨ ਕੇ ਸ਼ਹਿਰ ਦੇ ਦੁਕਾਨਦਾਰਾਂ ਨੂੰ ਸਪਲਾਈ ਕਰਦੇ ਸਨ। ਉਸ ਦੇ ਘਰ ਪੁੱਜੇ ਤੇ ਵਿਥਿਆ ਦੱਸੀ। ਸਿੱਖ ਤਿਲੋਕੇ ਨੇ ਕਿਹਾ ਕਿ ਖ਼ਾਨ ਦੇ ਮਹੱਲਾਂ ਵਿਚੋਂ ਦੁਸ਼ਾਲੇ ਕੱਢਣੇ ਇੰਜ ਹੈ ਜਿਵੇਂ ਸੱਪ ਦੇ ਸੁਰਾਖ ਵਿਚ ਹੱਥ ਪਾਉਣਾ ਹੋਵੇ। ਇਹ ਕਠਨ ਹੀ ਨਹੀਂ, ਸਗੋਂ ਅਨਹੋਣੀ ਗੱਲ ਹੈ। ਬਿਧੀ ਚੰਦ ਨੇ ਕਿਹਾ, ਅੱਛਾ ਕਰਤਾਰ ਭਲੀ ਕਰੇਗਾ। ਰਾਤ ਲੰਘੀ ਸਾਰਾ ਸਾਮਾਨ ਇਕੱਠਾ ਕਰ ਲਿਆ। ਕਾਲਾ ਬੁਰਕਾ ਤੇ ਪੰਜਾਬੀ ਜੋੜਾ ਤੇ ਬੁਰਕੇ ਥੱਲੇ ਸ੍ਰੀ ਸਾਹਿਬ ਪਹਿਨ ਕੇ ਭਾਈ ਤਿਲੋਕਾ ਜੀ ਨੂੰ ਬਾਹਰ ਗਲੀ ਵਿਚ ਖੜਿਆਂ ਕੀਤਾ ਕਿ ਜਦੋਂ ਕੋਈ ਸੱਜੇ ਖੱਬਿਉਂ ਨਾ ਆਉਂਦਾ ਹੋਵੇ ਇਸ਼ਾਰਾ ਕਰਨਾ, ਮੈਂ ਬਾਹਰ ਨਿਕਲ ਆਵਾਂਗਾ, ਕਿਉਂਕਿ ਕਿਸੇ ਨੂੰ ਇਹ ਨਾ ਪਤਾ ਚਲੇ ਕਿ ਬੇਗਮ ਕਿਸ ਦੇ ਘਰੋਂ ਨਿਕਲੀ ਏ। ਖੈਰ ! ਬੇਗਮ ਦਾ ਭੇਸ ਵਟਾ ਕੇ ਸੂਰਮਾ ਨਿਕਲਿਆ। ਵੇਖਣ ਵਾਲੇ ਲੋਕ ਆਪੋ ਆਪਣੇ ਅੰਦਾਜ਼ੇ.......ਇੰਜ ਲਾਉਂਦੇ ਨੇ :

## ਕਲੀ

1. ਕਾਲਾ ਬੁਰਕਾ ਪਾ ਕੇ ਬਾਬਾ ਬਣ ਗਿਆ ਬੇਗਮ ਸੀ,
   ਤਿੱਲੇਦਾਰ ਪੰਜਾਬੀ ਜੋੜਾ ਪੈਰੀਂ ਪਾਇਆ।
2. ਉੱਚੀ ਲੰਮੀ ਹੂਰਾਂ ਜਾਪੇ ਅਰਸ਼ੋਂ ਉਤਰੀ ਏ,
   ਦੇਖਣ ਵਾਲਿਆਂ ਨੇ ਵੀ ਹੋਸ਼ ਹਵਾਸ ਭੁਲਾਇਆ।

3. ਲੋਕ ਬਜ਼ਾਰ 'ਚ ਬੈਠੇ ਬੇਗਮ ਵੇਖੀ ਜਾਂਦੇ ਨੇ,
ਜਾਪੇ ਚੋਬਰ ਕੋਈ ਨਿਕਾਹ ਕੇ ਪਰੀ ਲਿਆਇਆ।
4. ਤੁਰਦਾ ਮਟਕ ਨਾਲ ਤੇ ਗਿਣ ਗਿਣ ਕਦਮ ਟਿਕਾਉਂਦਾ ਏ,
ਐਸਾ ਬਿਧੀ ਚੰਦ ਨੇ ਭਰਮ ਭੁਲੇਖਾ ਪਾਇਆ।
5. ਆਖਰ ਪੰਧ ਮੁਕਾ ਕੇ ਪੁੱਜਾ ਸ਼ਾਹੀ ਹਰਮਾਂ 'ਚ,
ਪਹਿਰੇਦਾਰਾਂ ਨੇ ਨਾ ਬੇਗਮ ਨੂੰ ਅਟਕਾਇਆ।
6. ਪੌੜੀ ਚੜ੍ਹ ਗਿਆ ਬਾਬਾ ਛੇਤੀ ਛੇਤੀ 'ਨੂਰ' ਜੀ,
ਇਹ ਕੀ ਚੋਜ਼ ਵਰਤਿਆ ਜ਼ਰਾ ਸਮਝ ਨਾ ਆਇਆ।

ਪਹਿਰੇ 'ਤੇ ਖੜੇ ਸੰਤਰੀ ਨੇ ਰੋਕਿਆ ਨਹੀਂ, ਸ਼ਾਇਦ ਬੇਗਮ ਜੀ ਬਜ਼ਾਰੋਂ ਆਏ ਨੇ। ਜਦੋਂ ਬਾਬਾ ਜੀ ਪੌੜੀ ਚੜ੍ਹ ਕੇ ਮਹੱਲਾਂ ਉਪਰ ਗਏ ਅੱਗੇ ਤਿੰਨ ਬੇਗਮਾਂ ਬੈਠੀਆਂ ਸਨ। ਬਾਬੇ ਵੱਲ ਵੇਖ ਕੇ ਇਕ ਨੇ ਕਿਹਾ, ਇਹ ਤਾਂ ਲਾਹੌਰ ਵਾਲੇ ਤਾਈ ਜੀ ਜਾਪਦੇ ਨੇ। ਦੂਜੀ ਕਹਿੰਦੀ, ਨਹੀਂ ਮੈਨੂੰ ਤਾਂ ਮਲੇਰਕੋਟਲੇ ਵਾਲੇ ਮਾਸੀ ਜੀ ਦਾ ਭੁਲੇਖਾ ਪੈਂਦਾ ਏ, ਤੀਜੀ ਕਹਿੰਦੀ, ਮੈਨੂੰ ਤਾਂ ਕਸੂਰ ਵਾਲੇ ਭੂਆ ਜੀ ਲੱਗਦੇ ਨੇ। ਖ਼ੈਰ ! ਬਾਬਾ ਜੀ ਅੰਦਰ ਵੜੇ ਇਸ਼ਾਰਾ ਕੀਤਾ। ਬੇਗਮਾਂ ਦੌੜ ਕੇ ਭੂਆ ਨੂੰ ਮਿਲਣ ਆਈਆਂ, ਜਦੋਂ ਮੁੱਖੜੇ ਤੋਂ ਬੁਰਕਾ ਲੱਥਾ ਤਾਂ ਵਿਚੋਂ ਵੱਡੀਆਂ-ਵੱਡੀਆਂ ਮੁੱਛਾਂ ਵਾਲਾ ਫੁੱਫੜ ਨਿਕਲ ਆਇਆ। ਘਬਰਾ ਗਈਆਂ। ਬਾਬੇ ਨੇ ਤੇਗ ਖਿੱਚੀ ਨੇਤਰ ਲਾਲ ਕੀਤੇ ਤੇ ਇੰਜ ਕਹਿਣ ਲੱਗਾ :

## ਸ਼ਿਅਰ

1. ਨੇਤਰ ਲਾਲ ਕਰਕੇ ਬਾਬਾ ਕਹਿਣ ਲੱਗਾ,
ਟੋਟੇ ਤੇਗ ਨਾਲ ਤੁਸਾਂ ਦੇ ਕਰਾਂਗਾ ਮੈਂ।
2. ਛੇਵੇਂ ਪਾ: ਦਾ ਯੋਧਾ ਸਿੱਖ ਛੀਨਾ,
ਕਿਸੇ ਖ਼ਾਨ ਤੋਂ ਕਦੇ ਨਾ ਡਰਾਂਗਾ ਮੈਂ।
3. ਕਾਲੀ ਪੇਟੀ ਦੁਸ਼ਾਲੇ ਜੋ ਸਾਂਭ ਰੱਖੇ,
ਹਾਜ਼ਰ ਕਰ ਦਿਉ ਦੇਰ ਨਾ ਜ਼ਰਾਂਗਾ ਮੈਂ।
4. ਛਾਲਾਂ ਮਾਰ ਕੇ 'ਨੂਰ' ਜੀ ਨਿਕਲ ਤੁਰਿਆ,
ਭੇਟਾ ਪਾਤਸ਼ਾਹ ਦੇ ਸਾਹਵੇਂ ਧਰਾਂਗਾ ਮੈਂ।

ਦੁਸ਼ਾਲੇ ਲੈ ਕੇ ਸਿੱਖ ਨੇ ਕਿਹਾ, ਘੰਟਾ ਅੰਦਰੋਂ ਬਾਹਰ ਨਹੀਂ ਨਿਕਲਣਾ। ਸ਼ੇਰ ਆਇਆ ਤੇ ਅਮਾਨਤ ਲੈ ਕੇ ਤੁਰ ਗਿਆ। ਮਿਰਜ਼ਾ ਦੁਪਹਿਰੇ ਮਹੱਲਾਂ ਵਿਚ ਆਇਆ। ਸੁੰਨਮਸਾਨ ਵਰਤੀ। ਘੁੱਗੂ ਬੋਲਿਆ, ਹੂਟਰ ਵੱਜੇ, ਨਾਕੇ ਲੱਗ ਗਏ। ਬਾਬੇ ਨੂੰ ਗ੍ਰਿਫਤਾਰ

ਕਰਨ ਵਾਸਤੇ ਭਾਈ ਤਿਲੋਕੇ ਨੂੰ ਫੜਾਏ ਦੁਸ਼ਾਲੇ ਤੇ ਕਿਹਾ, ਇਕ ਬਜ਼ੁਰਗ ਮਾਈਆਂ ਦੇ ਪਾਉਣ ਵਾਲਾ ਚੋਲਾ ਤੇ ਘੱਗਰੇ ਦਾ ਪ੍ਰਬੰਧ ਕੀਤਾ ਜਾਏ। ਅੱਧੀ ਰਾਤ ਨੂੰ ਨਿਕਲਾਂਗਾ, ਕੜਾਹਾ ਚੁਕਿਆ ਤੇ ਭੱਠ ਵਿਚ ਬੈਠ ਕੇ ਸਿਮਰਨ ਕਰਨ ਲੱਗਾ। ਸ਼ਹਿਰ ਦੇ ਬਾਹਰ ਸਿਪਾਹੀਆਂ ਦੇ ਪਹਿਰੇ ਲੱਗੇ ਸੀ। ਅੱਧੀ ਰਾਤ ਹੋਈ, ਸੂਰਮੇ ਨੇ ਛਾਤੀ ਤੇ ਤਿੰਨ ਦੁਸ਼ਾਲੇ ਕੱਸ ਕੇ ਬੰਨ੍ਹ ਲਏ। ਤੇਗ ਸਜਾਈ ਉਪਰ ਚੋਲਾ ਤੇ ਘੱਗਰਾ ਪਾ ਕੇ ਹੱਥ ਵਿਚ ਖੂੰਡੀ, ਲੱਕ ਨੂੰ ਕੁੱਬ ਪਾ ਕੇ ਹੂੰਗੇ ਮਾਰਦਾ ਤੁਰਿਆ ਜਾਵੇ। ਸਿਪਾਹੀ ਨੇ ਆਵਾਜ਼ ਦਿੱਤੀ, "ਐ ਬਜ਼ੁਰਗ ਮਾਈ ! ਏਸ ਵੇਲੇ ਕਿਥੇ ਚਲੇ ਹੋ ?" ਹੂੰਗਾ ਮਾਰ ਕੇ ਮਾਈ ਨੇ ਕਿਹਾ, "ਵੇ ਬੇਟਾ ! ਮੇਰੀ ਸਿਹਤ ਠੀਕ ਨਹੀਂ ਬਾਹਰ ਬੈਠਣ ਜਾ ਰਹੀ ਹਾਂ।" ਸਿਪਾਹੀ ਨੇ ਉੱਚੀ ਆਵਾਜ਼ ਵਿਚ ਕਿਹਾ, "ਐ ਮਾਈ ! ਜ਼ਰਾ ਦੁਰੇਡੇ ਜਾ ਕੇ ਬੈਠਣਾ।" ਅੱਗੇ ਦਰੱਖ਼ਤ ਦੇ ਤਣੇ ਨਾਲ ਘੋੜਾ ਬੱਝਾ ਸੀ। ਸ਼ੇਰ ਨੇ ਘੋੜਾ ਖੋਲ੍ਹਿਆ, ਹੋਇਆ ਅਸਵਾਰ ਤੇ ਪਹਿਰੇਦਾਰਾਂ ਨੂੰ ਇੰਜ ਲਲਕਾਰ ਪਾਈ :

## ਵਾਰ

1. ਉੱਚੀ ਛੱਡਿਆ ਜੈਕਾਰਾ ਬਿਧੀ ਚੰਦ ਨੇ,
   ਪਹਿਰੇਦਾਰ ਤਾਈਂ ਆਖਿਆ ਸੁਣਾ।
2. ਮੀਰੀ ਵਾਲੀ ਸੱਚੀ ਸਰਕਾਰ ਦਾ,
   ਯੋਧਾ ਸਿੱਖ ਮੈਂ ਮੈਦਾਨ ਗਿਆ ਆ।
3. ਮੈਂ ਕੋਈ ਰੋਗੀ ਜਾਂ ਬੀਮਾਰ ਨਹੀਂਗਾ ਦੋਸਤਾ,
   ਅੱਗੇ ਆਣ ਕੇ ਦਲੇਰੀ ਤਾਂ ਵਿਖਾ।
4. ਭੋਲੇ ਸਿੱਖਾਂ ਤੋਂ ਦੁਸ਼ਾਲੇ ਤੁਸਾਂ ਖੋਹ ਲਏ,
   ਧਉਂਸ ਦਿੱਤੀ ਤਲਵਾਰ ਦੀ ਜਮ੍ਹਾ।
5. ਜਾ ਕੇ ਕਹਿ ਦਿਉ ਖਲੀਲ ਬੇਗ ਖ਼ਾਨ ਨੂੰ,
   ਉਹਦਾ ਰੋਅਬ ਦਿੱਤਾ ਮਿੱਟੀ 'ਚ ਮਿਲਾ।
6. ਖੱਬੀ ਖਾਂ ਜੇ ਉਹ ਆਪ ਨੂੰ ਸਦਾਂਵਦਾ,
   ਫੌਜ ਲਵੇ ਛੇਵੇਂ ਗੁਰਾਂ ਤੇ ਚੜ੍ਹਾ।
7. ਉਥੇ ਤੇਗਾਂ ਨਾਲ ਤੁੱਲੇਗੀ ਬਹਾਦਰੀ,
   ਗੱਲ ਜੰਗ ਵਿਚ ਲਵਾਂਗੇ ਮੁਕਾ।
8. ਘੋੜਾ ਉਡਿਆ ਹਵਾਈ ਵਾਂਗੂੰ 'ਨੂਰ' ਜੀ,
   ਪੁੱਜਾ ਭਾਈ ਕੀ ਡਰੋਲੀ ਵਿਚ ਜਾ।

ਬਿਧੀ ਚੰਦ ਸ਼ੇਰ ਨੇ ਲਲਕਾਰਾ ਮਾਰ ਕੇ ਕਿਹਾ, "ਉਏ ਦਰਿੰਦਿਓ ! ਭੋਲੇ ਭਾਲੇ ਪੁਰਸ਼ਾਂ ਨਾਲ ਸੀਨਾਜ਼ੋਰੀ ਕਰਨੀ ਕੋਈ ਅਕਲਮੰਦੀ ਨਹੀਂ, ਜੇ ਬਹਾਦਰੀ ਪਰਖਣੀ ਏ ਤਾਂ ਫੌਜ ਲੈ ਕੇ ਭਾਈ ਕੀ ਡਰੋਲੀ ਮਾਲਵੇ ਦੇ ਖੇਤਰ ਵਿਚ ਆਉ, ਮੈਦਾਨ ਵਿਚ ਖੰਡੇ ਖੜਕਾ ਕੇ ਲੇਖਾ ਜੋਖਾ ਕਰਾਂਗੇ, ਘਰ ਬੈਠ ਕੇ ਮੁੱਛਾਂ ਨੂੰ ਵੱਟ ਚਾੜ੍ਹ ਕੇ ਸੂਰਮੇ ਨਹੀਂ ਬਣਦੇ, ਜੇ ਗੈਰਤ ਹੈ, ਰਣਤੱਤੇ ਵਿਚ ਹੀ ਪਤਾ ਲੱਗੇਗਾ ਕਿ ਆਦਮੀ ਕਿੰਨੇ ਕੁ ਪਾਣੀ ਵਿਚ ਹੈ। ਅਸੀਂ ਕੋਈ ਚੋਰੀ ਜਾਂ ਡਾਕਾ ਨਹੀਂ ਮਾਰਿਆ, ਆਪਣਾ ਹੱਕ ਲੈ ਕੇ ਚੱਲੇ ਹਾਂ। ਮੇਰਾ ਨਾਮ ਹੈ ਬਿਧੀ ਚੰਦ ਛੀਨਾ, ਸਿੱਖ ਹਾਂ ਮੈਂ ਛੇਵੇਂ ਪਾਤਸ਼ਾਹ ਜੀ ਦਾ।" ਇੰਜ ਆਖ ਕੇ ਜੈਕਾਰਾ ਲਾਇਆ, ਘੋੜੇ ਨੂੰ ਅੱਡੀ ਲੱਗੀ, ਮੁਕਾਈ ਮੰਜ਼ਲ, ਭਾਈ ਕੀ ਡਰੋਲੀ ਪੁੱਜਾ, ਦੁਸ਼ਾਲੇ ਅਰਪਨ ਕਰਕੇ ਗੁਰਦੇਵ ਦਾ ਸ਼ੁਕਰਾਨਾ ਕੀਤਾ। ਛੇਵੇਂ ਪਾਤਸ਼ਾਹ ਜੀ ਨੇ ਘੁੱਟ ਕੇ ਛਾਤੀ ਨਾਲ ਲਗਾ ਕੇ ਫੁਰਮਾਣ ਇੰਜ ਕੀਤਾ :

## ਸਾਕਾ

1. ਬਿਧੀ ਚੰਦ ਨੂੰ ਗੁਰਾਂ ਨੇ, ਛਾਤੀ ਨਾਲ ਲਾਇਆ।
2. ਤੂੰ ਹੈਂ ਸੀਨਾ ਗੁਰਾਂ ਦਾ, ਇੰਜ ਆਖ ਸੁਣਾਇਆ।
3. ਸੇਵ ਕਮਾ ਕੇ ਸੂਰਿਆ, ਤੂੰ ਰੁਤਬਾ ਪਾਇਆ।
4. ਗੁਰੂ ਸਿੱਖ ਦਾ ਭੇਦ ਨਹੀਂ, ਮੁਖੋਂ ਫੁਰਮਾਇਆ।
5. ਤੇਰੀ ਬੰਸ ਦਾ ਦੂਲਿਆ, ਵਧੂ ਮਾਣ ਸੁਵਾਇਆ।
6. ਸ਼ਰਧਾ ਦੇ ਨਾਲ 'ਨੂਰ' ਨੇ, ਹੈ ਸੀਸ ਨਿਵਾਇਆ।

ਪੰਜਾਬ ਦੇ ਪ੍ਰਸਿੱਧ ਅਤੇ ਇਤਿਹਾਸਕ ਨਗਰ ਡਰੋਲੀ ਵਿਖੇ ਗੁਰਦੇਵ ਜੀ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਮੌਜੂਦ ਹੈ ਜਿੱਥੇ ਭਾਈ ਬਿਧੀ ਚੰਦ ਜੀ ਦੁਸ਼ਾਲੇ ਲੈ ਕੇ ਪੁੱਜਾ।



# ਪ੍ਰਸੰਗ ਨੰ: 9

# ਦਿਲਬਾਗ ਤੇ ਗੁਲਬਾਗ ਘੋੜੇ

## ਭਾਈ ਬਿਧੀ ਚੰਦ ਜੀ - ਪ੍ਰਸੰਗ : ਪਹਿਲਾ ਘੋੜਾ

ਮੀਰੀ ਪੀਰੀ ਦੇ ਮਾਲਕ ਗੁਰਦੇਵ ਜੀ ਨੇ ਫੁਰਮਾਣ ਕੀਤਾ, ਚੰਗਾ ਘੋੜਾ, ਸ਼ਸ਼ਤਰ ਤੇ ਜਵਾਨ ਭੇਟਾ ਕਰੋ। ਤਾਂ ਕਾਬਲ ਦੀ ਸੰਗਤ ਨੇ ਦਸਵੰਧ ਵਿਚੋਂ ਦੋ ਦਰਿਆਈ ਘੋੜੇ ਦਿਲਬਾਗ ਤੇ ਗੁਲਬਾਗ ਖ਼ਰੀਦੇ। ਕੀਮਤੀ ਕਾਠੀਆਂ ਸਮੇਤ ਭਾਈ ਤਾਰਾ ਚੰਦ ਤੇ ਬਖਤ ਮੱਲ ਹੋਰ ਸੰਗਤ ਨੂੰ ਸਾਥ ਲੈ ਕੇ ਕਾਬਲ ਤੋਂ ਚਲੇ ਤੇ ਲਾਹੌਰ ਪੁੱਜੇ। ਜਦੋਂ ਹਾਕਮਾਂ ਨੇ ਤੱਕੇ ਹੈਰਾਨ ਰਹਿ ਗਏ, ਵਛੇਰਿਆਂ ਦਾ ਹੰਸਾਂ ਵਰਗਾ ਰੰਗ, ਸਰੀਰ 'ਤੇ ਬੈਠੀ ਮੱਖੀ ਵੀ ਤਿਲਕ ਜਾਂਦੀ ਸੀ। ਹਾਕਮਾਂ ਦੀਆਂ ਅੱਖੀਆਂ ਲਲਚਾਈਆਂ। ਬਈ ਜਵਾਨੋਂ ! ਘੋੜਿਆਂ ਦਾ ਮੁੱਲ ਵੱਟਣਾ ਏ ? ਨਹੀਂ ਜੀ, ਇਹ ਤਾਂ ਸੱਚੇ ਪਾਤਸ਼ਾਹ ਜੀ ਦੀ ਅਮਾਨਤ ਹੈ। ਹਾਕਮਾਂ ਨੇ ਹਿੱਕ ਦੇ ਜ਼ੋਰ ਨਾਲ ਦੋਵੇਂ ਘੋੜੇ ਖੋਹ ਲਏ ਤੇ ਬਾਦਸ਼ਾਹ ਦੇ ਅਸਤਬਲ ਵਿਚ ਇੰਜ ਬੰਨ੍ਹ ਦਿੱਤੇ:

### ਰਸਾਲੂ

1. **ਸੰਗਤ ਚਲੀ ਕਾਬਲ ਦੇਸ਼ ਤੋਂ, ਸੁਣ ਕੇ ਸਤਿਗੁਰ ਦਾ ਫੁਰਮਾਨ।**
2. **ਘੋੜੇ ਦੋ ਖਰੀਦੇ ਕਾਬਲੀ, ਸੀ ਸੁੰਦਰ ਤੇ ਬਲਵਾਨ।**
3. **ਗੱਲਾਂ ਕਰਦੇ ਨਾਲ ਹਵਾ ਦੇ, ਵਾਗਾਂ ਛੱਡੇ ਜਦੋਂ ਜਵਾਨ।**
4. **ਅੱਡੀ ਲੈਂਦੇ ਨਾ ਅਸਵਾਰ ਦੀ, ਛੂਟਾਂ ਵੱਟਦੇ ਵਾਂਗ ਤੂਫਾਨ।**
5. **ਸੰਗਤ ਪੁੱਜੀ ਜਦੋਂ ਲਾਹੌਰ 'ਚ, ਹਾਕਮ ਹੋ ਗਏ ਬੇਈਮਾਨ।**
6. **ਉਹਨਾਂ ਘੋੜੇ ਖੋਹ ਲਏ 'ਨੂਰ' ਜੀ, ਹੋ ਕੇ ਹੈਂਕੜ ਵਿਚ ਗਲਤਾਨ।**

ਸਤਿਗੁਰੂ ਜੀ ਉਸ ਵੇਲੇ ਭਾਈ ਰੂਪੇ ਮਾਲਵੇ ਵਿਚ ਬਿਰਾਜਮਾਨ ਸਨ। ਸੰਗਤ ਅੰਮ੍ਰਿਤਸਰ ਦੇ ਦਰਸ਼ਨ ਕੀਤੇ। ਪਤਾ ਚਲਣ ਤੇ ਭਾਈ ਰੂਪੇ ਪਿੰਡ ਵੱਲ ਰਵਾਨਾ ਹੋਏ ਤੇ ਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਇੰਜ ਕਰਦੇ ਨੇ :

# ਗੀਤ

ਸਾਥੋਂ ਖੁੱਸ ਗਏ ਲਾਹੌਰ ਵਿਚ ਦਾਤਿਆ, ਤੇ ਘੋੜੇ ਦੋਵੇਂ ਬਹੁਤ ਸੀ ਖਰੇ

1. ਪੌੜ ਚੁੱਕ ਅਸਵਾਰ ਨੂੰ ਬਚਾਉਂਦੇ ਸੀ,
ਪਉਣ ਵਾਂਗਰਾਂ ਫਰਾਟੇ ਬੜੇ ਲਾਉਂਦੇ ਸੀ।
ਸੁੰਮ ਆਪਣਾ ਨਾ ਪਾਣੀ ਨੂੰ ਛੁਹਾਉਂਦੇ ਸੀ,
ਤੇ ਸਾਗਰਾਂ 'ਚ ਬੇੜੀ ਜਿਉਂ ਤਰੇ, ਤੇ ਘੋੜੇ......

2. ਛਾਲ ਉਚਿਆਂ ਪਹਾੜਾਂ ਤੋਂ ਲੁਵਾ ਦਿਉ,
ਤੇਜ਼ ਨਦੀਆਂ ਦੇ ਵਹਿਣ 'ਚ ਵਹਾ ਦਿਉ।
ਭਾਵੇਂ ਬਿਖੜੇ ਰਾਹਾਂ ਦੇ ਵੱਲ ਪਾ ਦਿਉ,
ਸਵਾਰ ਨੂੰ ਪਹੁੰਚਾਵਾਂਦੇ ਘਰੇ, ਤੇ ਘੋੜੇ......

3. ਅਸਾਂ ਘੋੜਿਆਂ 'ਤੇ ਕਾਠੀਆਂ ਸਜਾਈਆਂ ਸੀ,
ਹੀਰੇ ਲਾਲਾਂ ਨਾਲ ਕੀਤੀਆਂ ਜੜਾਈਆਂ ਸੀ।
ਸੋਨੇ ਚਾਂਦੀ ਨਾਲ 'ਨੂਰ' ਜੀ ਰੁਸ਼ਨਾਈਆਂ ਸੀ,
ਤੇ ਮੁੱਲ ਹੱਸ ਹੱਸ ਕੇ ਭਰੇ, ਤੇ ਘੋੜੇ ਦੋਵੇਂ ਬਹੁਤ ਸੀ ਖਰੇ।

ਸੰਗਤ ਨੇ ਕਿਹਾ,"ਦਾਤਾਰ ਜੀਉ ! ਘੋੜਿਆਂ ਵਿਚ ਖਾਸ ਖੂਬੀ ਸੀ ਕਿ ਉਚੇ ਪਹਾੜਾਂ ਤੋਂ ਛਾਲ ਲੁਵਾ ਦਿਉ ਤੇ ਪੈਰਾਂ ਭਾਰ ਆਣ ਖੜਦੇ ਸੀ। ਦੁਸ਼ਮਣ ਦਾ ਆਉਂਦਾ ਤੀਰ ਦੇਖ ਕੇ ਦੋਵੇਂ ਪੌੜ ਚੁੱਕ ਕੇ ਆਪਣੇ ਮਾਲਕ ਦੀ ਰਖਵਾਲੀ ਕਰਦੇ ਸੀ। ਤੇ ਕਾਠੀਆਂ ਵਿਚ ਵੀ ਹੀਰੇ ਲਾਲਾਂ ਦੀ ਜੜਤ ਕੀਤੀ ਹੋਈ ਸੀ। ਗੁਰਦੇਵ ਨੇ ਕਿਹਾ, ਭਾਈ ਗੁਰਸਿੱਖੋ ! ਵੈਰਾਗ ਨਾ ਕਰੋ, ਤੁਹਾਡੀ ਭੇਟਾ ਤਾਂ ਉਸ ਵੇਲੇ ਹੀ ਪ੍ਰਵਾਨ ਹੋ ਗਈ ਸੀ ਜਦੋਂ ਤੁਸੀਂ ਕਾਬਲ ਤੋਂ ਚੱਲੇ ਸੀ। ਹਜ਼ੂਰ ਨੇ ਬਿਧੀ ਚੰਦ ਨੂੰ ਹੁਕਮ ਕੀਤਾ, ਅੱਗੋਂ ਬਿਧੀ ਚੰਦ ਅਰਜ਼ ਇੰਜ ਕਰਦਾ ਹੈ :

# ਸਾਕਾ

1. ਬਿਧੀ ਚੰਦ ਨੇ ਹੱਥ ਜੋੜ, ਗਲ ਪੱਲਾ ਪਾਇਆ।
2. ਕਾਜ ਤੁਸਾਂ ਨੇ ਦਾਤਿਆ, ਜੋ ਜ਼ਿੰਮੇ ਲਾਇਆ।
3. ਔਖੀ ਵੇਲੇ ਦਾਸ 'ਤੇ, ਕਰ ਦੇਣਾ ਸਾਇਆ।
4. ਚੜ੍ਹਦੀ ਕਲਾ 'ਚ ਰੱਖਣਾ, ਹੋਵੇ ਸਿਦਕ ਸੁਵਾਇਆ।
5. ਸਮਝੋ ਘੋੜਾ ਦਿਨਾਂ ਵਿਚ, ਸ਼ੋਡੇ ਦਰ ਆਇਆ।
6. ਨਾਮ ਜਪਦਿਆਂ 'ਨੂਰ' ਜੀ ਝੱਟ ਪੰਧ ਮੁਕਾਇਆ।

ਜਾਪ ਕਰਦਾ ਸਿੱਖ ਲਾਹੌਰ ਪੁੱਜਾ। ਉਥੇ ਭਾਈ ਜੀਵਨ ਜੀ ਦੇ ਘਰੇ ਪਹੁੰਚ ਕੇ ਸਾਰੀ ਵਿਥਿਆ ਸੁਣਾਈ। ਜੀਵਨ ਨੇ ਕਿਹਾ, ਬਿਧੀ ਚੰਦ ਜੀ ! ਬਾਦਸ਼ਾਹ ਦੇ ਤਬੇਲੇ ਵਿਚੋਂ ਘੋੜੇ ਲੈ ਕੇ ਜਾਣੇ ਇਹ ਕੰਮ ਔਖਾ ਹੀ ਨਹੀਂ, ਸਗੋਂ ਅਨਹੋਣੀ ਬਾਤ ਹੈ। ਸ਼ੇਰ ਦੇ ਪੂਰਣੇ ਵਿਚੋਂ ਮਾਸ ਦੀ ਬੋਟੀ ਉਠਾਉਣ ਬਰਾਬਰ ਹੈ। ਸਿੱਖ ਨੇ ਭਰੋਸੇ ਨਾਲ ਉੱਤਰ ਦਿੱਤਾ, ਗੁਰੂ ਭਲੀ ਕਰੇਗਾ। ਮਰਦਾਂ ਵਾਸਤੇ ਤਾਂ ਕੁਛ ਵੀ ਕਠਨ ਨਹੀਂ ਹੁੰਦਾ। ਇਕ ਖੁਰਪਾ ਦਾਤੀ ਤੇ ਤੰਗੜ ਲੈ ਕੇ ਰਾਵੀ ਦੇ ਦੂਰ ਜਾ ਕੇ ਅਰਦਾਸ ਕੀਤੀ। ਘਾਹ ਕੱਟਿਆ, ਪੰਡ ਉਠਾਈ, ਮੰਡੀ ਵਿਚ ਘਾਹ ਰੱਖ ਕੇ ਗਾਹਕ ਦੀ ਉਡੀਕ ਇੰਜ ਕਰਦਾ ਹੈ :

## ਮਾਹੀਆ

1. ਮੋਢੇ ਤੰਗੜੀ ਉਠਾਈ ਏ।
   ਹੱਥ ਵਿਚ ਰੰਬਾ ਦਾਤਰੀ, ਕੈਸੀ ਬਣਤ ਬਣਾਈ ਏ।
2. ਸਿੱਖੀ ਸਿਦਕ ਨਿਭਾਉਣ ਲਈ।
   ਦੇਖੋ ਕੈਸਾ ਰੂਪ ਧਾਰਿਆ, ਗੁਰੂ ਆਪਣਾ ਮਨਾਉਣ ਲਈ।
3. ਘਾਹ ਕੋਮਲ ਕੱਟਦਾ ਏ।
   ਪੈਜ ਰੱਖੀਂ ਸੱਚੇ ਪਾਤਸ਼ਾਹ, ਨਾਮ ਵਾਹਿਗੁਰੂ ਦਾ ਜੱਪਦਾ ਏ।
4. ਪੰਡ ਮੰਡੀ 'ਚ ਟਿਕਾਈ ਏ।
   ਗਾਹਕ ਨੂੰ ਉਡੀਕੇ "ਨੂਰ" ਜੀ ਇਹ ਅਨੋਖਾ ਘਾਹੀ ਏ।

ਕਿਲ੍ਹੇ ਦੇ ਦਰਵਾਜ਼ੇ ਨੇੜੇ ਘਾਹ ਮੰਡੀ ਵਿਚ ਪੰਡ ਰੱਖੀ ਏ। ਸਿਮਰਨ ਕਰਦਾ ਗਾਹਕ ਨੂੰ ਉਡੀਕ ਰਿਹਾ ਏ। ਕਿਲ੍ਹੇਦਾਰ ਸੌਂਧੇ ਖ਼ਾਂ ਦਰੋਗਾ, ਮੰਡੀ ਵਿਚ ਆਇਆ, ਘਾਹ ਦੇਖਿਆ ਮਨ ਮੋਹਿਆ ਗਿਆ। ਜਵਾਨਾ ! ਦੱਸ ਕੀ ਮੁੱਲ ਲੈਣਾ ਏ ਘਾਹ ਦਾ ? ਅੱਗੋਂ ਸਿੱਖ ਨੇ ਕਿਹਾ, "ਜਨਾਬ ! ਮੈਂ ਆਪ ਨਾਲ ਮੁੱਲ ਨਹੀਂ ਮੁਕਾ ਸਕਦਾ ਕਿਉਂਕਿ ਘਾਹ ਸੱਚੇ ਪਾਤਸ਼ਾਹ ਦੇ ਘੋੜਿਆਂ ਲਈ ਜਾਣਾ ਏ।" ਦਰੋਗੇ ਨੇ ਇਕ ਰੁਪਿਆ ਦੇ ਕੇ ਪੰਡ ਉਠਵਾਈ।

ਕਈ ਦਿਨ ਏਸੇ ਤਰ੍ਹਾਂ ਬੀਤ ਗਏ। ਜਿਹੜਾ ਇਕ ਰੁਪਿਆ ਘਾਹ ਦਾ ਮੁੱਲ ਮਿਲਦਾ ਸੀ, ਉਸ ਦਾ ਬਾਣੀਏ ਪਾਸੋਂ ਭਾਨ ਲੈਂਦਾ ਤੇ ਛੋਟੇ ਬੱਚਿਆਂ ਨੂੰ ਵੰਡ ਦਿੰਦਾ। ਇਕ ਦਿਨ ਦਰੋਗੇ ਨੇ ਪੁੱਛਿਆ, "ਐ ਨੌਜਵਾਨ ! ਤੇਰਾ ਨਾਮ ਕੀ ਏ ?" ਜੀ ਮੇਰਾ ਨਾਮ ਹੈ ਕਸੇਰਾ। ਅੱਛਾ ਇਹ ਦੱਸ ਤੂੰ ਪੱਕੀ ਨੌਕਰੀ ਕਰਨੀ ਚਾਹੁੰਦਾ ਏਂ, ਘੋੜਿਆਂ ਦੀ ਦੇਖਭਾਲ ਕਰਨ ਦੀ। ਹਾਂ ਜੀ ਕਰ ਲਵਾਂਗਾ। ਦੱਸ ਕੀ ਲੈਣਾ ਏ ? ਜਨਾਬ ਘੋੜੇ ਹੋਣ ਸੱਚੇ ਪਾਤਸ਼ਾਹ ਜੀ ਦੇ, ਮੈਂ ਪੈਸੇ ਨਹੀਂ ਲੈਣੇ, ਤੁਸੀਂ ਆਪਣੀ ਮਰਜ਼ੀ ਕਰ ਲੈਣੀ। ਪੈਸੇ ਨਾਲ ਪਿਆਰ ਨਹੀਂ ਪੁੱਗਦਾ। ਕਿਲ੍ਹੇਦਾਰ ਨੇ ਸੋਚਿਆ, ਐਸਾ ਨੌਕਰ ਹੋਰ ਨਹੀਂ ਮਿਲ ਸਕਦਾ। ਗੱਲ ਪੱਕੀ ਹੋ ਗਈ। ਸਿੱਖ ਨਾਲੇ ਤਾਂ ਹਰ ਰੋਜ਼ ਘੋੜਿਆਂ ਦੇ ਦਰਸ਼ਨ ਕਰਦਾ

ਏ, ਸੀਸ ਝੁਕਾਉਂਦਾ ਏ, ਘਾਹ ਲਿਆਉਣਾ, ਖਰਖਰਾ ਕਰਨਾ, ਨਿਹਾਰੀ ਖੁਵਾਉਣੀ, ਇਸ਼ਨਾਨ ਕਰਵਾਉਣਾ, ਤਬੇਲੇ ਨੂੰ ਸਾਫ਼ ਸੁਥਰਾ ਰੱਖ ਕੇ, ਭਾਈ ਬਿਧੀ ਚੰਦ ਛੀਨਾ ਭਾਵਨਾ ਨਾਲ ਸੇਵਾ ਇੰਜ ਕਰਦਾ ਹੈ :

## ਮਿਰਜ਼ਾ

1. ਦੀਦ ਕੀਤਾ ਜਾਂ ਵਛੇਰਿਆਂ ਦਾ ਸੂਰਮੇ,
ਸੀਸ ਦਿੱਤਾ ਬਿਧੀ ਚੰਦ ਨੇ ਝੁਕਾ।
2. ਸੱਚੇ ਪਾਤਸ਼ਾਹ ਦੇ ਘੋੜੇ ਏਹੀ ਸਮਝ ਕੇ,
ਨਿਤ ਖੋਦ ਕੇ ਲਿਆਂਵਦਾ ਏ ਘਾਹ।
3. ਕਰੇ ਖਰਖਰਾ ਨਿਹਾਰੀਆਂ ਖੁਵਾਂਵਦਾ,
ਬੜਾ ਰੱਖਦਾ ਤਬੇਲੇ ਨੂੰ ਸੁਫਾਅ।
4. ਰੀਝਾਂ ਨਾਲ ਇਸ਼ਨਾਨ ਕਰਵਾਂਵਦਾ,
ਦੇਵੇ ਚੰਦ ਵਾਂਗ ਝੱਟ ਲਿਸ਼ਕਾ।
5. ਘੋੜੇ ਹਿਣਕਦੇ ਕਸੇਰੇ ਤਾਂਈਂ ਵੇਖ ਕੇ,
ਖ਼ੁਸ਼ੀ ਸੌਂਧੇ ਖ਼ਾਨ ਹੋ ਗਿਆ ਅਥਾਹ।
6. ਮਿੱਠਾ ਬੋਲਦਾ ਜ਼ਬਾਨ ਵਿਚੋਂ "ਨੂਰ" ਜੀ,
ਲਿਆ ਸਾਰਿਆਂ ਦਾ ਦਿਲ ਭਰਮਾ।

ਬਿਧੀ ਚੰਦ ਨੇ ਪਿਆਰ ਨਾਲ ਮਿੱਠਾ ਬੋਲ ਕੇ ਸਾਰੇ ਕਰਮਚਾਰੀਆਂ ਦਾ ਦਿਲ ਭਰਮਾ ਲਿਆ। ਇਸ ਦੀ ਈਮਾਨਦਾਰੀ ਦੀਆਂ ਸਿਫਤਾਂ ਹੋਣ ਲੱਗੀਆਂ। ਕਿਲ੍ਹੇਦਾਰ ਵਲੋਂ ਇਸ ਨੂੰ ਕਿਲ੍ਹੇ ਦੇ ਅੰਦਰ ਬਾਹਰ ਜਾਣ ਦੀ ਆਗਿਆ ਮਿਲ ਗਈ। ਕਿਲ੍ਹੇ ਦੀ ਕੰਧ ਦੇ ਨਾਲ ਰਾਵੀ ਦਰਿਆ ਵਗਦਾ ਸੀ। ਸੋਚਿਆ ਜਦੋਂ ਘੋੜਾ ਟਪਾਇਆ ਤਾਂ ਖੜਕਾ ਹੋਵੇਗਾ, ਘਾਹ ਦੀ ਪੰਡ ਵਿਚ ਇਕ ਪੱਥਰ ਰੱਖ ਲਿਆਉਂਦਾ। ਅੱਧੀ ਕੁ ਰਾਤ ਵੇਲੇ ਕੰਧ ਉਪਰੋਂ ਪਾਣੀ ਵਿਚ ਸੁੱਟ ਦੇਂਦਾ। ਪਹਿਲੇ ਦਿਨ ਖੜਕਾ ਸੁਣ ਕੇ ਪਹਿਰੇਦਾਰ ਸੁਚੇਤ ਹੋਏ। ਕਈ ਦਿਨ ਲੰਘ ਜਾਣ ਤੇ ਸੁਭਾਅ ਬਣ ਗਿਆ ਕਿ ਪਾਣੀ ਵਿਚ ਕੋਈ ਵੱਡੀ ਮੱਛੀ ਖੜਕਾ ਕਰਦੀ ਏ।

ਖੈਰ ! ਕਰਨੀ ਕਰਤਾਰ ਦੀ ਐਸੀ ਹੋਈ ਕਿ ਬਾਦਸ਼ਾਹ ਘੋੜੇ ਦੇਖਣ ਆਪ ਆਇਆ। ਕਸੇਰਾ ਖਰਖਰਾ ਕਰਦਾ-ਕਰਦਾ ਹੱਥ ਨਾਲ ਗੋਹਾ ਪਿੱਛੇ ਹਟਾਉਣ ਲੱਗ ਪਿਆ। ਇਹ ਮੇਰੇ ਸੱਚੇ ਪਾਤਸ਼ਾਹ ਦੇ ਘੋੜੇ ਹਨ। ਬਾਦਸ਼ਾਹ ਨੇ ਸੋਚਿਆ ਕਿੰਨੇ ਪਿਆਰ ਨਾਲ ਸੇਵਾ ਕਰਦਾ ਏ। ਕਿਲ੍ਹੇਦਾਰ ਨੂੰ ਬੁਲਾ ਕੇ ਇਕ ਸੌ ਰੁਪਿਆ ਇਨਾਮ ਦਿੱਤਾ। ਜਦੋਂ ਸਾਰੇ ਕਰਮਚਾਰੀਆਂ ਨੂੰ ਪਤਾ ਲੱਗਾ ਵਧਾਈਆਂ ਦਿੱਤੀਆਂ। ਕੁਝ ਛਕਣ

ਛਕਾਉਣ ਦੀ ਗੱਲ ਚੱਲੀ। ਕਸੇਰਾ ਕਹਿੰਦਾ, ਹੁਕਮ ਕਰੋ, ਗਰੀ ਛੁਹਾਰੇ, ਪਿਸਤਾ ਬਾਦਾਮ, ਸੌਗੀ, ਅਖਰੋਟ, ਕਾਜੂ, ਨਿਉਜ਼ੇ, ਮਠਿਆਈਆਂ, ਫਲ-ਫਰੂਟ ਨਾਲ ਤੁਹਾਡੀ ਸੇਵਾ ਕਰ ਦੇਂਦੇ ਹਾਂ। ਅੱਗੋਂ ਸਾਰੇ ਬੋਲ ਉਠੇ, ਨਹੀਂ ਨਹੀਂ ਸੱਜਣਾ ! ਮਿੱਠਾ ਮਾਲ ਨਹੀਂ, ਅਸੀਂ ਤਾਂ ਪਾਰਟੀ ਕਰਨੀ ਏ। ਉਹ ਕੀ ਹੁੰਦੀ ਏ ? ਉਹ ਹੈ ਦਾਰੂ ਪਿਆਲੇ ਦੀ ਸਾਂਝ। ਬਿਧੀ ਚੰਦ ਨੇ ਕਿਹਾ, ਇਹ ਕੰਮ ਤਾਂ ਮੈਂ ਕਰਦਾ ਨਹੀਂ, ਆਹ ਚੁੱਕੋ ਪੈਸੇ ਤੇ ਆਪੇ ਕਰ ਲਵੋ। ਮੁਲਾਜ਼ਮ ਕਹਿੰਦੇ, ਇਹ ਫਿਰ ਇਕ ਦੂਜੇ ਦਾ ਮਾਣ ਤਾਣ ਕਾਹਦਾ ਹੋਇਆ ਤੁਹਾਨੂੰ ਵੀ ਨਾਲ ਠੇਕੇ 'ਤੇ ਜਾਣਾ ਪਵੇਗਾ। ਕਸੇਰੇ ਨੇ ਕਿਹਾ, ਉਹ ਕਿਥੇ ਕੁ ਹੈ ? ਕਹਿੰਦੇ, ਸ਼ਹਿਰ ਦੇ ਇਕ ਪਾਸੇ ਹੈ। ਖ਼ੈਰ ! ਬਿਧੀ ਚੰਦ ਨੂੰ ਸਾਥ ਲੈ ਕੇ ਠੇਕੇ 'ਤੇ ਗਏ। ਠੇਕੇਦਾਰ ਜੀ ਦਾਰੂ ਲੈਣਾ ਏ। ਹੁਕਮ ਕਰੋ ਜਨਾਬ ਚਾਰ ਤਰ੍ਹਾਂ ਦਾ ਦਾਰੂ ਮੇਰੇ ਪਾਸ ਹੈ। ਇਹਨਾਂ ਦੀ ਖੂਬੀ ਦੱਸੋ ਜ਼ਰਾ (ਕਸੇਰੇ) ਬਿਧੀ ਚੰਦ ਨੇ ਕਿਹਾ।

ਪਹਿਲਾ ਮਟਕਾ :- ਇਕ ਗਿਲਾਸੀ ਲਵੋ ਸਿਰ ਨੂੰ ਗੇੜਾ ਜਿਹਾ ਆਵੇਗਾ।

ਦੂਜਾ :- ਇਕ ਗਿਲਾਸੀ ਲਵੋ, ਧਰਤੀ ਘੁੰਮਣ ਲੱਗ ਪਵੇਗੀ।

ਤੀਜਾ :- ਧਰਤੀ ਤੇ ਆਕਾਸ਼ ਦੋਵੇਂ ਘੁੰਮਣਗੇ।

ਚੋਥੀ ਸੁਰਾਹੀ :- ਇਕ ਗਿਲਾਸੀ ਨਾਲ ਚਾਰ ਸੌ ਤੇ ਚਾਲੀ ਚੱਕਰ ਬੱਝ ਜਾਣਗੇ ਤੇ ਸਿਰ ਘੁੰਮਣ ਲੱਗ ਪਵੇਗਾ। ਕਸੇਰੇ ਨੇ ਕਿਹਾ, ਇਸ ਤੋਂ ਉਪਰ ਵੀ ਹੈ ਕੋਈ ? ਹਾਂ ਜੀ ਹੈਗੀ ਹੈ ਇਸ ਦਾ ਨਾਮ ਹੈ :

ਸੱਤਿਆਨਾਸੀ :- ਇਸ ਨੂੰ ਪਹਿਲਾ ਤੋੜ ਵੀ ਕਹਿੰਦੇ ਨੇ। ਜਿੰਨਾ ਮਰਜ਼ੀ ਤਗੜਾ ਪਿਅਕੜ ਹੋਵੇ, ਥਾਂ 'ਤੇ ਢੇਰੀ ਕਰ ਦੇਂਦੀ ਏ। ਇਹ ਦੇਵੋ ਜੀ ਇਕ ਮੱਟ ਆਹ ਲਵੋ, ਕੱਟ ਪੈਸੇ। ਪਿਅਕੜਾਂ ਨੇ ਮੱਟ ਚੁੱਕਿਆ, ਪੈਰ ਧਰਤੀ 'ਤੇ ਨਾ ਲੱਗੇ। ਕਿਲ੍ਹੇ ਵਿਚ ਪੁੱਜੇ। ਸੌਂਧੇ ਖ਼ਾਂ ਨੇ ਖਾਣ ਪੀਣ ਦਾ ਪ੍ਰਬੰਧ ਕਰ ਲਿਆ। ਪਲੋ-ਪਲੀ ਸਾਰੇ ਮੁਲਾਜ਼ਮ ਸੁੱਧ ਬੁੱਧ ਭੁਲਾ ਬੈਠੇ। ਧੌਣਾਂ ਸੁੱਟ ਕੇ ਢੇਰੀ ਹੋ ਗਏ। ਜਵਾਨ ਨੇ ਲਈਆਂ ਚਾਬੀਆਂ, ਕੱਢੀ ਕਾਠੀ, ਦਿਲਬਾਗ 'ਤੇ ਕੱਸੀ, ਕਰਕੇ ਅਰਦਾਸ ਘੋੜੇ ਨੂੰ ਅੱਡੀ....ਇੰਜ ਲਗਾਈ :

## ਵਾਰ

1. ਬਿਧੀ ਚੰਦ ਨੇ ਮੰਗਾਇਆ ਦਾਰੂ ਸਿਰੇ ਦਾ,
   ਝੱਟ7 ਖ਼ੁਸ਼ੀ ਦਾ ਮਾਹੌਲ ਗਿਆ ਛਾ।
2. ਕਿਲ੍ਹੇਦਾਰ ਸੌਂਧੇ ਖ਼ਾਨ ਵਰਤਾਂਵਦਾ,
   ਲਈਆਂ ਪਲਾਂ ਵਿਚ ਮਹਿਫਲਾਂ ਜਮ੍ਹਾ।
3. ਪੰਜ ਰਤਨੀ ਤੇ ਗੋਸ਼ਤ ਵੇਖ ਕੇ,
   ਮਨ ਸਾਰਿਆਂ ਦਾ ਗਿਆ ਲਲਚਾ।
4. ਜਦੋਂ ਦਾਰੂ ਦੇ ਗਿਲਾਸ ਲੱਗੇ ਮੂੰਹ ਨੂੰ,
   ਸੁੱਧ ਬੁੱਧ ਦਿੱਤੀ ਸਭ ਦੀ ਭੁਲਾ।

5. ਸਾਰੇ ਪਲਾਂ ਵਿਚ ਢੇਰੀ ਹੋ ਕੇ ਡਿੱਗ ਪਏ,
ਬਾਹਰੋਂ ਤਾਲਾ ਦਿੱਤਾ ਸ਼ੇਰ ਨੇ ਲਗਾ।
6. ਥਾਪੀ ਦੇ ਕੇ ਦਿਲਬਾਗ ਤਾਈਂ ਆਖਿਆ,
ਮੈਨੂੰ ਲੈ ਚੱਲ ਬਾਂਕਿਆ ਉਡਾ।
7. ਲਾਈ ਚਾਬਕ ਉਡਾਇਆ ਵਾਂਗ ਪਉਣ ਦੇ,
ਦਿੱਤਾ ਸਿੱਖ ਨੇ ਜੈਕਾਰਾ ਝੱਟ ਲਾ।
8. ਰਾਵੀ ਤਰ ਗਿਆ ਉਹ ਸ਼ਿੱਪ ਵਾਂਗ 'ਨੂਰ' ਜੀ,
ਛੇਵੇਂ ਗੁਰਾਂ ਦਿੱਤਾ ਕੌਤਕ ਰਚਾ।

ਉਹ ਘੋੜਾ ਜਿਸ ਨੂੰ ਕਦੇ ਫੁੱਲ ਵੀ ਨਹੀਂ ਸੀ ਲੱਗਾ, ਚਾਬਕ ਲੱਗੀ ਤਾਂ ਹੈਲੀ-ਕੈਪਟਰ ਵਾਂਗ ਉਛਲਿਆ, ਕਿਲ੍ਹੇ ਦੀ ਕੰਧ ਟੱਪੀ। ਮੁਰਗਾਬੀ ਵਾਂਗ ਕਿਸ਼ਤੀ ਬਣ ਕੇ ਪਾਰ ਲੱਗਾ। ਕਸੇਰੇ ਨੇ ਕਿਹਾ, ਓ ਪਾਪੀਓ ! ਮੈਂ ਹਾਂ ਗੁਰੂ ਦਾ ਸਿੱਖ ਛੀਨਾ, ਭਾਈ ਰੂਪੇ ਚਲਿਆ ਹਾਂ, ਉਥੇ ਆਉਣਾ ਫੇਰ ਤੇਗਾਂ ਨਾਲ ਬਹਾਦਰੀ ਤੁੱਲੇਗੀ। ਮੁਕਾਈ ਮੰਜ਼ਲ ਭਾਈ ਰੂਪੇ ਦੀ ਜੂਹ ਵਿਚ ਪ੍ਰਵੇਸ਼ ਹੋ ਕੇ ਦੋ ਮੀਲ ਪਹਿਲਾਂ ਹੀ ਦਿਲਬਾਗ ਤੋਂ ਉਤਰ ਕੇ ਗੁਰੂ ਗੁਰੂ ਜਪਦਾ ਗੁਰਦੇਵ ਜੀ ਦੇ ਸਾਹਮਣੇ ਆ ਕੇ ਸੀਸ ਝੁਕਾਇਆ। ਮੀਰੀ ਦੇ ਮਾਲਕ ਗਲਵੱਕੜੀ ਵਿਚ ਲੈ ਕੇ ਬਖਸ਼ਿਸ਼ ਇੰਜ ਕਰਦੇ ਨੇ :

## ਸਾਕਾ

1. ਬਿਧੀ ਚੰਦ ਨੇ ਖ਼ੁਸ਼ੀ ਵਿਚ, ਝੱਟ ਪੰਧ ਮੁਕਾਇਆ।
2. ਭਾਈ ਰੂਪੇ ਦੀ ਜੂਹ ਵਿਚ, ਜਦ ਪੌੜ ਟਿਕਾਇਆ।
3. ਦੋ ਮੀਲ ਦਾ ਸਫ਼ਰ, ਸੂਰਮਾ ਪੈਦਲ ਆਇਆ।
4. ਪੁੱਜ ਗੁਰੂ ਦਰਬਾਰ ਵਿਚ, ਆ ਸੀਸ ਨਿਵਾਇਆ।
5. ਖ਼ੁਸ਼ੀ 'ਚ ਖੀਵਾ ਹੋ ਗਿਆ, ਗੁਰਾਂ ਛਾਤੀ ਲਾਇਆ।
6. ਇਹ ਗੁਰੂ ਕਾ ਸੀਨਾ 'ਨੂਰ' ਜੀ, ਇੰਜ ਆਖ ਸੁਣਾਇਆ।

ਗੁਰਦੇਵ ਜੀ ਨੇ ਇਸ ਘੋੜੇ ਦਾ ਨਾਮ "ਜਾਨ ਭਾਈ" ਰੱਖਿਆ। ਇਸ ਦੀ ਸੇਵਾ ਭਾਈ ਜੇਠਾ ਜੀ ਸਿੱਧਵਾਂ ਵਾਲਿਆਂ ਨੂੰ ਸੌਂਪੀ, ਪਰ ਦੋਵੇਂ ਘੋੜੇ ਵੱਖ-ਵੱਖ ਹੋ ਕੇ ਉਦਰ ਗਏ। ਨਿਹਾਰੀ ਖਾਣੀ ਛੱਡ ਦਿੱਤੀ। ਅੱਖਾਂ ਵਿਚੋਂ ਹਰਦਮ ਨੀਰ ਵਗਦਾ। ਉਦਾਸੀ ਦੇਖ ਕੇ ਸੰਗਤ ਨੇ ਕਿਹਾ, ਹਜ਼ੂਰ ! ਦੋਹਾਂ ਭਰਾਵਾਂ ਦਾ ਮਿਲਾਪ ਕਰਵਾ ਦਿਉ। ਤਾਂ ਗੁਰਦੇਵ ਜੀ ਨੇ ਕਿਹਾ, ਸਿਮਰਨ ਕਰੋ, ਗੁਰੂ ਨਾਨਕ ਜੀ ਭਲੀ ਕਰਨਗੇ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

# ਪ੍ਰਸੰਗ ਨੰ: 10

## ਭਾਈ ਬਿਧੀ ਚੰਦ ਜੀ - ਪ੍ਰਸੰਗ : ਦੂਜਾ ਘੋੜਾ

ਜਦੋਂ ਭਰਾ ਦਾ ਭਰਾ ਨਾਲੋਂ ਵਿਛੋੜਾ ਪੈ ਗਿਆ ਤਾਂ ਘੋੜੇ ਦੇ ਨੇਤਰਾਂ ਵਿਚੋਂ ਗੰਗਾ ਜਮਨਾ ਵਹਿ ਤੁਰੀ। ਘੋੜਾ ਨਿਹਾਰੀ ਨਹੀਂ ਖਾ ਰਿਹਾ ਸੀ ਤਾਂ ਸਿੱਖਾਂ ਨੇ ਗੁਰੂ ਜੀ ਨੂੰ ਅਰਜ਼ ਇੰਜ ਕੀਤੀ :

### ਰਸਾਲੂ

1. ਸਿੱਖਾਂ ਕੀਤੀ ਅਰਜ਼ ਹਜ਼ੂਰ ਨੂੰ, ਸੁਣ ਲਉ ਦੀਨ ਦੁਨੀ ਕੇ ਸ਼ਾਹ।
2. ਘੋੜਾ ਬੜੀ ਉਦਾਸੀ ਲੈ ਗਿਆ, ਅੱਖੀਉਂ ਨੀਰ ਰਿਹਾ ਬਰਸਾ।
3. ਦੋਵੇਂ ਇਕ ਦੂਜੇ ਤੋਂ ਵਿਛੜੇ, ਦਾਣਾ ਪੱਠਾ ਰਹੇ ਨਾ ਖਾ।
4. ਅੱਗੋਂ ਛੇਵੇਂ ਸਤਿਗੁਰ ਬੋਲਦੇ, ਕਿਹੜਾ ਸਿੱਖ ਜਾਏਗਾ ਧਾਅ।
5. ਇਥੇ ਥਾਂ 'ਤੇ ਬੰਨ੍ਹੋਂ ਦੋਹਾਂ ਨੂੰ, ਛੇਤੀ ਵਿਛੜੇ ਮਿਲਣ ਭਰਾ।
6. ਛਾਤੀ ਹੱਥ ਮਾਰ ਕੇ 'ਨੂਰ' ਜੀ, ਯੋਧਾ ਝੱਟ ਨਿਤਰਿਆ ਆ।

ਗੁਰਦੇਵ ਦੀ ਆਗਿਆ ਲੈ ਕੇ ਭਾਈ ਰੂਪੇ ਤੋਂ ਸੂਰਮਾ ਚਲਿਆ। ਮੁਕਾਈ ਮੰਜ਼ਲ ਭਾਈ ਬਹੋੜਾ ਜੀ ਦੇ ਘਰੇ ਪੁੱਜਾ। ਉਧਰ ਲਾਹੌਰ ਸ਼ਹਿਰ ਵਿਚ ਕਹਾਰੀ ਮੱਚੀ ਸੀ ਕਿ ਕਸੇਰਾ ਘੋੜਾ ਕੱਢ ਕੇ ਲੈ ਗਿਆ ਹੈ, ਪਤਾ ਕਰੋ। ਭਾਈ ਬਿਧੀ ਚੰਦ ਬਹੋੜੇ ਸਿੱਖ ਨੂੰ ਅਰਜ਼ ਇੰਜ... ਕਰਦਾ ਹੈ :

### ਮਿਰਜ਼ਾ

1. ਵਿਚ ਸ਼ਹਿਰ ਦੇ ਬਹੋੜਾ ਭਾਈ ਵੱਸਦਾ,
   ਜੀਹਨੂੰ ਆਖਦੇ ਨੇ ਸਿੱਖ ਸਚਿਆਰ।
2. ਉਹਨੂੰ ਅਰਜ਼ ਗੁਜ਼ਾਰੀ ਬਿਧੀ ਚੰਦ ਨੇ,
   ਤੁਸੀਂ ਗੁਰਾਂ ਦੇ ਪੁਰਾਣੇ ਸੇਵਾਦਾਰ।
3. ਲੰਮਾ ਚੋਲਾ ਪੈਰਾਂ ਤੀਕਰ ਸਿਵਾ ਦਿਉ,
   ਦੋ ਛੋਟੇ ਕਰਵਾ ਦਿਉ ਤਿਆਰ।

4. ਵੀਹਾਂ ਗਜ਼ਾਂ ਦੀ ਸੁਫੇਦ ਚਿੱਟੀ ਚੰਦ ਤੋਂ,
ਸੀਸ ਉਤੇ ਹੈ ਸਜਾਉਣੀ ਦਸਤਾਰ।
5. ਤਿੰਨਾਂ ਗਜ਼ਾਂ ਦਾ ਦੁਪੱਟਾ ਹੋਵੇ ਰੇਸ਼ਮੀ,
ਪਾਵਾਂ ਗਲ ਵਿਚ ਫੱਬ ਪਏ ਨੁਹਾਰ।
6. ਇਕ ਪੱਤਰੀ ਨਜੂਮੀ ਵਾਲੀ ਲੈ ਦਿਉ,
ਨਾਲ ਡੱਲ ਹੋਣ ਗਿਣਤੀ ਦੇ ਚਾਰ।
7. ਇਕ ਸੰਗਲੀ ਸਟੀਲ ਵਾਲੀ ਚਾਹੀਦੀ,
ਰੱਖ ਮੋਢੇ ਉਤੇ ਬਣਾ ਹੁਸ਼ਿਆਰ।
8. ਚੀਜ਼ਾਂ ਸਾਰੀਆਂ ਮੁਹੱਈਆ ਕਰੋ 'ਨੂਰ' ਜੀ,
ਪੈਜ ਰੱਖੇਗਾ ਉਹ ਆਪ ਕਰਤਾਰ।

ਬਿਧੀ ਚੰਦ ਨੇ ਕਿਹਾ, ਇਕ ਚੋਲਾ ਗਿਟਿਆਂ ਤੀਕ ਲੰਮਾ ਹੋਵੇ। ਦੂਜਾ ਗੋਡਿਆਂ ਤੀਕ, ਤੀਜਾ ਇਸ ਤੋਂ ਵੀ ਛੋਟਾ ਹੋਵੇ। ਵੀਹ ਗਜ਼ ਦੀ ਵਧੀਆ ਵੈਲ ਦੀ ਪੱਗ, ਤਿੰਨ ਗਜ਼ ਦਾ ਪਰਨਾ, ਪਾਂਡਿਆਂ ਵਾਲਾ ਲਾਲ ਰੰਗ ਦਾ ਡੱਬੀਦਾਰ। ਪਾਂਡਿਆਂ ਵਾਲੀ ਜੁੱਤੀ ਤੇ ਇਕ ਨਜੂਮੀਆਂ ਵਾਲੀ ਪੱਤਰੀ। ਇਕ ਸੰਗਲੀ, ਗਿਣਤੀ ਕਰਨ ਵਾਲੇ ਪਿੱਤਲ ਜਾਂ ਤਾਂਬੇ ਦੇ ਡੱਲ, ਜਾਂ ਪੱਥਰ ਦੇ ਹੋਣ। ਸਿੱਖ ਨੇ ਸਾਰਾ ਕੁਝ ਜਲਦੀ-ਜਲਦੀ ਤਿਆਰ ਕਰਵਾ ਦਿੱਤਾ। ਭਾਈ ਬਿਧੀ ਚੰਦ ਨੇ ਦਾਹੜੇ ਦੇ ਕੇਸ ਸੱਜੇ ਖੱਬੇ ਉਪਰ ਵੱਲ ਬੰਨ੍ਹ ਲਏ। ਸਿਰ ਦੇ ਕੇਸ ਹੇਠਾਂ ਵੱਲ ਪਲਮਾ ਕੇ, ਉਪਰ ਵੱਟ ਚਾੜ੍ਹ ਕੇ ਗੋਲ ਪੱਗ ਬੰਨ੍ਹ ਕੇ ਪੂਰਾ ਮਾਰਵਾੜੀਆ ਜੋਤਸ਼ੀ ਬਣ ਗਿਆ। ਖੱਬੇ ਹੱਥ ਪੱਤਰੀ, ਸੱਜੇ ਹੱਥ ਸੰਗਲੀ, ਗਲ ਵਿਚ ਪਰਨਾ ਦੇਖ ਕੇ ਭਾਈ ਬਹੋੜਾ ਵੀ ਨਾ ਪਹਿਚਾਣ ਸਕਿਆ। ਕਿਲ੍ਹੇ ਦੇ ਦਰਵਾਜ਼ੇ ਨਜ਼ਦੀਕ ਜਾ ਕੇ ਜੋਤਸ਼ੀ ਨੇ ਉੱਚੀ ਆਵਾਜ਼ ਵਿਚ ਹੋਕਾ ਇੰਜ ਦਿੱਤਾ :

## ਗੀਤ

**ਗਲੀ ਬਾਜ਼ਾਰ 'ਚ ਦਵੇ ਅਵਾਜ਼ਾਂ, ਦਿਲ ਦੀ ਗੱਲ ਬਤਾਵਾਂ ਮੈਂ॥**

1. ਘਰ ਵਿਚ ਦੁੱਧ ਪੁੱਤ ਦੀਆਂ ਥੋੜਾਂ, ਮਾਇਆ ਗਈ ਨੂੰ ਵਾਪਸ ਮੋੜਾਂ,
ਪਲ ਵਿਚ ਕਰਾਂ ਪੂਰੀਆਂ ਲੋੜਾਂ, ਬਰਕਤ ਘਰੀਂ ਲਿਆਵਾਂ ਮੈਂ। ਗਲੀ ਬਜ਼ਾਰ....।
2. ਜਿਸਦੀ ਹੋਵੇ ਚੀਜ਼ ਗਵਾਚੀ, ਉਸ ਨੂੰ ਗੱਲ ਦੱਸਦਿਆਂ ਸਾਚੀ,
ਫੂਕਾਂ ਮਾਰ ਕੇ ਦੇਵਾਂ ਇਲਾਚੀ, ਹੱਥੀਂ ਸਰ੍ਹੋਂ ਜਮਾਵਾਂ ਮੈਂ। ਗਲੀ ਬਜ਼ਾਰ....।
3. ਜਿਸਦਾ ਪਤੀ ਹਮੇਸ਼ਾਂ ਲੜਦਾ, ਦੁੱਖਾਂ ਵੇਲੇ ਕੋਲ ਨਾ ਖੜਦਾ,
ਮੱਥੇ ਪਾ ਤਿਊੜੀ ਸੜਦਾ, ਝਟ ਸੁਭਾਅ ਬਦਲਾਵਾਂ ਮੈਂ। ਗਲੀ ਬਜ਼ਾਰ....।

4. ਜਿਸਨੂੰ ਚੰਬੜੇ ਰੋਗ ਘਨੇਰੇ, ਲਾਏ ਆਣ ਦੁੱਖਾਂ ਨੇ ਡੇਰੇ,
ਪਰਖੇ ਵੈਦ ਹਕੀਮ ਘਨੇਰੇ, ਕੁੰਦਨ ਦੇਹ ਬਣਾਵਾਂ ਮੈਂ। ਗਲੀ ਬਜ਼ਾਰ....।
5. ਸੱਤਾਂ ਖੂਹਾਂ ਦਾ ਜਲ ਮੰਤਰ, ਐਸਾ ਲਿਖਾਂ ਉਸ ਨਾਲ ਜੰਤਰ,
ਦੇਵਾਂ ਤਵੀਤ ਕਰਦਿਆਂ ਤੰਤਰ, ਭੈਰੋਂ ਨਾਥ ਬੁਲਾਵਾਂ ਮੈਂ। ਗਲੀ ਬਜ਼ਾਰ....।
6. ਐਸਾ ਪੁੱਠਾ ਗੇੜ ਘੁਮਾਵਾਂ, ਗਏ ਪ੍ਰਦੇਸ ਨੂੰ ਝੱਟ ਬੁਲਾਵਾਂ,
ਲਿਖ ਦਊ 'ਨੂਰ' ਨਵਾਂ ਸਿਰਨਾਵਾਂ, ਉਸ ਨੂੰ ਮੋੜ ਲਿਆਵਾਂ ਮੈਂ।
ਗਲੀ ਬਜ਼ਾਰ 'ਚ ਦਵੇ ਅਵਾਜ਼ਾਂ, ਦਿਲ ਦੀ ਗੱਲ ਬਤਾਵਾਂ ਮੈਂ।

ਕਿਲ੍ਹੇ ਦੇ ਨੌਕਰਾਂ ਦੀ ਸ਼ਾਮਤ ਆਈ ਸੀ। ਇਕ ਨੇ ਆ ਕੇ ਸੰਧੇ ਖ਼ਾਂ ਨੂੰ ਦੱਸਿਆ, ਇਕ ਪਾਂਡਾ ਆਇਆ ਏ। ਕਿਲ੍ਹੇਦਾਰ ਨੇ ਬੁਲਾਇਆ ਤੇ ਪੁੱਛਿਆ, "ਜੋਤਸ਼ੀ ਜੀ ਕੋਈ ਗਵਾਚੀ ਚੀਜ਼ ਬਾਰੇ ਵੀ ਦੱਸ ਸਕਦੇ ਹੋ ? ਸਾਡਾ ਘੋੜਾ ਕੋਈ ਕੱਢ ਕੇ ਲੈ ਗਿਆ ਹੈ।" ਕਿਉਂ ਨਹੀਂ। ਪਾਂਡੇ ਨੇ ਕਿਹਾ, "ਜੰਤਰ, ਮੰਤਰ, ਤੰਤਰ, ਭੈਰਉਂ, ਕਾਲੀ, ਨੌਂ ਨਾਥ, ਬਵੰਜਾ ਬੀਰ, ਚੌਰਾਸੀ ਸਿੱਧ, ਰਿੱਧੀਆਂ ਸਿੱਧੀਆਂ ਵਸੀਕਾਰ ਕੀਤੀਆਂ ਨੇ।" ਬਾਦਸ਼ਾਹ ਸਾਹਵੇਂ ਪੇਸ਼ ਕੀਤਾ ਤਾਂ ਅਨੋਖੇ ਜੋਤਸ਼ੀ ਨੇ ਬਾਦਸ਼ਾਹ ਦਾ ਦਿਲ ਭਰਮਾ ਲਿਆ।

## ਸ਼ਿਅਰ

1. ਬਿਧੀ ਚੰਦ ਨੇ ਆਖਿਆ ਬਾਦਸ਼ਾਹ ਨੂੰ, ਤਿੰਨਾਂ ਜਨਮਾਂ ਦੀ ਗੱਲ ਬਤਾ ਦਿਆਂਗਾ।
2. ਡੱਲ ਸੁੱਟ ਕੇ ਆਪਣੀ ਪੱਤਰੀ ਤੇ, ਗਈ ਚੀਜ਼ ਉਤੋਂ ਪੜਦਾ ਲਾਹ ਦਿਆਂਗਾ।
3. ਲਾ ਕੇ ਟੇਵਾ ਮੈਂ ਦੱਸਾਂਗਾ ਕਦੋਂ ਮੁੜਣਾ, ਇਕੋ ਖੁਰਲੀ ਤੇ ਦੋਵੇਂ ਬੰਨ੍ਹਵਾ ਦਿਆਂਗਾ।
4. ਮੈਨੂੰ 'ਨੂਰ' ਨੇ ਇਲਮ ਪੜ੍ਹਾਇਆ ਐਸਾ, ਚਮਤਕਾਰ ਮੈਂ ਅੱਖੀਂ ਦਿਖਾ ਦਿਆਂਗਾ।

ਗੁਰੂ ਨਾਨਕ ਦੇਵ ਜੀ ਦਾ ਕਥਨ ਹੈ :

*ਮੰਨੈ ਸਗਲ ਭਵਣ ਕੀ ਸੁਧਿ॥* (ਅੰਗ ੩)
*ਇਹੁ ਮਨੁ ਲੇ ਜਉ ਉਨਮਨਿ ਰਹੈ॥* (ਅੰਗ ੩੪੨)
*ਇਹੁ ਮਨੁ ਸਕਤੀ ਇਹੁ ਮਨੁ ਸੀਉ॥ ਇਹੁ ਮਨੁ ਪੰਚ ਤਤ ਕੋ ਜੀਉ॥*
*ਇਹੁ ਮਨੁ ਲੇ ਜਉ ਉਨਮਨਿ ਰਹੈ॥ ਤਉ ਤੀਨਿ ਲੋਕ ਕੀ ਬਾਤੈ ਕਹੈ॥*
(ਅੰਗ ੩੪੨)

ਪ੍ਰਭੂ ਉਪਰ ਭਰੋਸਾ ਰੱਖਣ ਵਾਲਾ ਤਿੰਨਾਂ ਲੋਕਾਂ ਦੀ ਸੋਝੀ ਰੱਖਦਾ ਹੈ।

ਖ਼ੈਰ ! ਜੋਤਸ਼ੀ ਨੇ ਕਿਹਾ, "ਬਾਦਸ਼ਾਹ ! ਘੋੜੇ ਗੱਲ ਤਾਂ ਛੋਟੀ ਏ, ਮੈਂ ਤਾਂ ਪੁਰਾਣੀ ਤੋਂ ਪੁਰਾਣੀ ਬੀਮਾਰੀ, ਬਾਹਰ ਦੀ ਹਵਾ, ਭੂਤ ਪ੍ਰੇਤ, ਧਾਗਾ ਤਵੀਤ, ਜਾਦੂ ਟੂਣਾ, ਮੜ੍ਹੀ ਮਸਾਣਾਂ, ਸੇਹ ਦਾ ਤੱਕਲਾ, ਕੀਤਾ ਕਰਾਇਆ, ਗੁੱਗਲ ਦੀ ਧੂਣੀ ਧੁਖਾ ਕੇ ਕੱਢ

ਦਿਆਂਗਾ।'' ਅੱਛਾ ! ਘੋੜਾ ਦੱਸੋ ਕਿਸ ਨੇ ਖੜਿਆ ਏ ? ਪਾਂਡੇ ਨੇ ਪੱਤਰੀ ਕੱਢੀ, ਬਾਦਸ਼ਾਹ ਦੀ ਉਂਗਲੀ ਰਖਵਾਈ, ਡੱਲ ਸੁੱਟੇ, ਪੋਟੇ ਗਿਣੇ, ਸਿਰ ਹਿਲਾਇਆ, ਸੱਜੇ ਖੱਬੇ ਨਜ਼ਰ ਘੁਮਾਈ। ਬਾਦਸ਼ਾਹ ਨੇ ਕਿਹਾ, ''ਪਾਂਡੇ ! ਕੁਝ ਪਿਆ ਨਜ਼ਰੀਂ ?'' ਹਾਂ ਘੋੜਾ ਪੂਰਬ ਵੱਲ ਗਿਆ ਹੈ, ਪਰ ਅੱਗੇ ਹਾਲੇ ਰਾਹ ਨਹੀਂ ਖੁੱਲ੍ਹਦਾ, ਚੱਕਰ ਜਿਹਾ ਪੈਂਦਾ ਹੈ। ਬਿਧੀ ਚੰਦ ਇੰਜ ਆਖਦਾ ਹੈ :

## ਸਾਕਾ

1. ਪੂਰਾ ਟੇਵਾ ਬਾਦਸ਼ਾਹ, ਮੈਂ ਕੱਲ ਨੂੰ ਦੱਸਾਂ।
2. ਲੱਗੇ ਅਸਲੀ ਜਗ੍ਹਾ 'ਤੇ, ਤੀਰ ਐਸਾ ਕੱਸਾਂ।
3. ਏਥੋਂ ਤੀਕਰ ਪ੍ਹੁੰਜਿਆ, ਟਿੱਲ ਲਾ ਕੇ ਮੱਸਾਂ।
4. ਪੂਰਾ ਮੌਕਾ ਸਿਰਜ ਕੇ, ਮੀਂਹ ਵਾਂਗਰ ਵੱਸਾਂ।
5. ਸੱਚ ਬੋਲਣੋਂ ਬਾਦਸ਼ਾਹ, ਮੈਂ ਕਦੇ ਨਾ ਨੱਸਾਂ।
6. ਚੋਰ ਫੜਾ ਕੇ 'ਨੂਰ' ਜੀ, ਖ਼ੁਸ਼ੀਆਂ ਵਿਚ ਹੱਸਾਂ।

ਬਾਦਸ਼ਾਹ ਮੈਨੂੰ ਉਹ ਜਗ੍ਹਾ ਦਿਖਾਉ ਜਿਥੇ ਵਾਕਿਆ ਹੋਇਆ ਏ। ਧਰਤੀ ਸੁੰਘੀ, ਡੱਲ ਘੁਮਾਏ। ਬਾਦਸ਼ਾਹ ਜੀ ਤੁਹਾਡਾ ਘੋੜਾ ਘਾਹੀ ਲੈ ਗਿਆ ਏ। ਅੱਖਾਂ ਬੰਦ ਕਰਕੇ ਖੋਲ੍ਹੀਆਂ। ਬਾਦਸ਼ਾਹ ਨੇ ਕਿਹਾ, ਜੇ ਕੋਈ ਇਹਨਾਂ ਨੌਕਰਾਂ ਵਿਚੋਂ ਵੀ ਹੈ ਤਾਂ ਸੰਗਣਾ ਨਹੀਂ। ਬਾਦਸ਼ਾਹ ਜੀ ਤਾਲਾ ਵੀ ਟੁੱਟਾ। ਘੋੜੇ ਉਪਰ ਤੰਗ ਵੀ ਕੱਸਿਆ ਏ, ਅੱਧੀ ਰਾਤ ਵੇਲੇ ਕੰਧ ਟਪਾਈ ਏ, ਉਸ ਵੇਲੇ ਸਾਰੇ ਨੌਕਰਾਂ ਨੇ ਦਾਰੂ ਪੀਤਾ ਸੀ। ਸੌਂਧੇ ਖ਼ਾਂ ਦਾ ਰੰਗ ਉਡਦਾ ਜਾਏ। ਪਾਂਡੇ ਕਿਹਾ, ਮੈਨੂੰ ਇਕ ਰਾਤ ਦਾ ਹੋਰ ਸਮਾਂ ਦਿੱਤਾ ਜਾਏ, ਉਸੇ ਤਰ੍ਹਾਂ ਦਾ ਮਾਹੌਲ ਸਿਰਜ ਕੇ ਹੀ ਪੜਤਾਲ ਹੋਵੇਗੀ। ਬਾਦਸ਼ਾਹ ਨੇ ਕਿਹਾ, ਚੋਰ ਲੱਭਣਾ ਏ, ਰਾਤਾਂ ਭਾਵੇਂ ਦੋ ਲੱਗ ਜਾਣ। ਅੱਛਾ, ਤੁਹਾਡੀ ਦੱਛਣਾ ਕਿੰਨੀ ਏ ? ਬਾਦਸ਼ਾਹ ਜੀ ! ਛੱਡੋ ਮਾਇਆ ਦੀ ਗੱਲ ਦੋਵੇਂ ਘੋੜੇ ਇਕ ਜਗ੍ਹਾ ਬੱਝਣੇ ਚਾਹੀਦੇ ਨੇ। ਸੌਂਧੇ ਖ਼ਾਂ ਨੂੰ ਕਹਿ ਦਿੱਤਾ ਕਿ ਜੋਤਸ਼ੀ ਜੋ ਮੰਗੇ ਮੁਹੱਈਆ ਕਰਨਾ ਕਹਿ ਕੇ ਬਾਦਸ਼ਾਹ ਆਪ ਸੰਮਨ ਬੁਰਜ ਪੁੱਜ ਗਿਆ।

ਬਿਧੀ ਚੰਦ ਨੇ ਰਾਤ ਦੇ ਬਾਰ੍ਹਾਂ ਵਜੇ ਸਾਰੇ ਕਰਮਚਾਰੀ ਇਕੱਠੇ ਕਰਕੇ ਕਮਰੇ ਵਿਚ ਬੰਦ ਕਰ ਦਿੱਤੇ। ਸੌਂਧੇ ਖ਼ਾਂ ਤੋਂ ਚਾਬੀਆਂ ਲੈ ਲਈਆਂ, ਕਾਠੀ ਕੱਢੀ, ਘੋੜੇ 'ਤੇ ਕੱਸੀ, ਘੋੜਾ ਘੁਮਾਇਆ, ਕੀਤੀ ਅਰਦਾਸ, ਰੱਖਿਆ ਰਕਾਬੇ ਪੈਰ, ਪੜ੍ਹਿਆ ਸ਼ਬਦ :

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥* (ਅੰਗ ੧੪੧੨)
*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥* (ਅੰਗ ੧੧੦੫)

ਘੋੜੇ ਨੂੰ ਚਾਬਕ.....ਇੰਜ ਲਾਇਆ :

## ਵਾਰ

1. ਗੁਲਬਾਗ 'ਤੇ ਸਜਾਈ ਕਾਠੀ ਸ਼ੇਰ ਨੇ, ਝੱਟ ਮੁੱਖ 'ਚ ਲਗਾਮ ਦਿੱਤੀ ਪਾ।
2. ਦੇ ਕੇ ਥਾਪੜਾ ਸਵਾਰ ਹੋਇਆ ਸੂਰਮਾ, ਓਟ ਲਈ ਛੇਵੇਂ ਗੁਰਾਂ ਦੀ ਤਕਾ।
3. ਗੱਲ ਸੁਣ ਜਹਾਂਗੀਰ ਦਿਆ ਬੇਟਿਆ, ਤੇਰੀ ਸੁੱਧ ਬੁੱਧ ਦਿੱਤੀ ਮੈਂ ਭੁਲਾ।
4. ਤੁਸੀਂ ਖੋਹੇ ਸੀ ਵਛੇਰੇ ਮੇਰੇ ਗੁਰੂ ਦੇ, ਥੋੜੇ ਦਿਲ ਵਿਚੋਂ ਭੁੱਲਿਆ ਖ਼ੁਦਾ।
5. ਮੈਨੂੰ ਬਿਧੀ ਚੰਦ ਛੀਨਾ ਲੋਕ ਆਖਦੇ, ਘੋੜਾ ਲੈ ਗਿਆ ਮੈਂ ਕਿਲ੍ਹੇ 'ਚੋਂ ਉਠਾ।
6. ਹੁਣ ਉਸੇ ਤਰ੍ਹਾਂ ਗੁਲਬਾਗ ਖੋਲ੍ਹ ਕੇ, ਉੱਡ ਚਲਿਆ ਮੈਂ ਬਣ ਕੇ ਹਵਾ।
7. ਘੋੜਾ ਭਾਈ ਰੂਪੇ ਮਾਲਵੇ 'ਚ ਪਹੁੰਚਣਾ, ਫੌਜਾਂ ਲੈ ਕੇ ਉਥੇ ਝੱਟ ਪੱਟ ਆ।
8. ਥੋੜੀ ਕਰਾਂਗੇ ਉਡੀਕ ਅਸੀਂ 'ਨੂਰ' ਜੀ, ਸੱਥਰ ਦੇਵਾਂਗੇ ਮੈਦਾਨ 'ਚ ਵਿਛਾਅ।

ਪਵਨ ਪੁੱਤਰ ਗੁਲਬਾਗ ਨੇ ਉਪਰ ਵੱਲ ਪੌੜ ਉਠਾਏ ਕਿਲ੍ਹੇ ਦੀ ਕੰਧ ਤੋਂ ਪਾਰ ਹੋਇਆ ਤੇ ਆਵਾਜ਼ ਦਿੱਤੀ, ਉਏ ਸੌਂਧੇ ਖ਼ਾਨ ! ਤੁਸਾਂ ਛੇਵੇਂ ਪਾਤਸ਼ਾਹ ਦੀ ਅਮਾਨਤ, ਸੀਨਾਜ਼ੋਰੀ ਖੋਹੀ ਤੇ ਗੁਰੂ ਕਾ ਸਿੱਖ ਬਿਧੀ ਚੰਦ ਪਹਿਲੀ ਵਾਰ ਕਸੇਰਾ ਤੇ ਹੁਣ ਜੋਤਸ਼ੀ ਬਣ ਕੇ ਅਸੀਂ ਆਪਣਾ ਹੱਕ ਲੈ ਲਿਆ ਏ। ਕਿਲ੍ਹੇ ਦੇ ਕਿਸੇ ਵੀ ਕਰਮਚਾਰੀ ਨੂੰ ਕੁਝ ਨਾ ਕਹਿਣਾ, ਇਹਨਾਂ ਦਾ ਕੋਈ ਕਸੂਰ ਨਹੀਂ। ਇਹ ਦੂਜਾ ਘੋੜਾ ਜਾ ਰਿਹਾ ਹੈ ਤੁਸੀਂ ਫੌਜ ਲੈ ਕੇ ਮਾਲਵੇ ਵਿਚ ਆਉਣਾ ਉਥੇ ਤੁਹਾਡੀ ਬਹਾਦਰੀ ਦਾ ਪਤਾ ਲੱਗੇਗਾ। ਘੋੜੇ ਨੇ ਵੱਟੀਆਂ ਛੂਟਾਂ ਮੁਕਾਈ ਮੰਜ਼ਲ ਰਸਤੇ ਵਿਚ ਪਤਾ ਚਲਿਆ ਕਿ ਗੁਰਦੇਵ ਕਾਂਗੜ ਪਿੰਡ ਸੁਭਾਇਮਾਨ ਨੇ। ਸਿੱਖ ਨੇ ਆਣ ਕੇ ਸੀਸ ਝੁਕਾਇਆ ਤੇ ਗੁਰਦੇਵ ਦਾ ਸ਼ੁਕਰਾਨਾ ਇੰਜ ਕੀਤਾ :

## ਸਾਕਾ

1. ਉਡਣਾ ਘੋੜਾ ਗੁਲਬਾਗ, ਕਾਂਗੜ ਪਿੰਡ ਆਇਆ।
2. ਬਿਧੀ ਚੰਦ ਨੇ ਗੁਰਾਂ ਨੂੰ, ਆ ਸੀਸ ਝੁਕਾਇਆ।
3. ਮੀਰੀ ਪੀਰੀ ਵਾਲਿਆ, ਕੀ ਚੋਜ ਰਚਾਇਆ।
4. ਦਾਸ ਸੁਰਖ਼ਰੂ ਹੋ ਗਿਆ, ਸਿਰੋਂ ਭਾਰ ਉਠਾਇਆ।
5. ਵਾਹ ਬਹਾਦਰ ਛੀਨਿਆ, ਗੁਰਾਂ ਆਖ ਸੁਣਾਇਆ।
6. ਤੂੰ ਮੇਰਾ ਸੀਨਾ 'ਨੂਰ' ਜੀ, ਛਾਤੀ ਨਾਲ ਲਾਇਆ।

ਗੁਰਦੇਵ ਜੀ ਨੇ ਗਲਵੱਕੜੀ ਲੈ ਕੇ ਕਿਹਾ, ਐ ਬਹਾਦਰ ਬਿਧੀ ਚੰਦ ਛੀਨਾ। ਤੂੰ ਗੁਰੂ ਕਾ ਸੀਨਾ ਏਂ। ਤੇਰੀ ਕੁਰਬਾਨੀ ਨੂੰ ਸਦਾ ਨਮਸ਼ਕਾਰ ਹੋਏਗੀ। ਇਸ ਘੋੜੇ ਦਾ ਨਾਮ ਗੁਰੂ ਜੀ ਨੇ "ਸੁਹੇਲਾ" ਰੱਖਿਆ।

# ਪ੍ਰਸੰਗ ਨੰ: 11

# ਛੇਵੇਂ ਗੁਰੂ ਜੀ ਦਾ ਪੰਜਵਾਂ ਧਰਮ ਯੁੱਧ

## ਨਗਰ ਪਲਾਹੀ

ਜਲੰਧਰ ਸ਼ਹਿਰ ਦੀ ਬਸਤੀ ਵਿਚ ਇਕ ਪੀਰ ਸ਼ੇਖ ਦਰਵੇਸ਼ ਵੱਸਦਾ ਸੀ ਜੋ ਸਾਂਈਂ ਮੀਆਂ ਮੀਰ ਨੂੰ ਮਿਲਣ ਵਾਸਤੇ ਕਦੇ-ਕਦੇ ਲਾਹੌਰ ਜਾਂਦਾ ਸੀ। ਇਸ ਨੇ ਸਾਂਈਂ ਮੀਆਂ ਮੀਰ ਰਾਹੀਂ ਪੰਚਮ ਗੁਰੂ ਦੇ ਦੀਦਾਰ ਕੀਤੇ, ਤਾਂ ਹਿਰਦੇ ਵਿਚ ਪੰਜਵੇਂ ਪਾਤਸ਼ਾਹ ਜੀ ਦੀ ਦਿੱਬ ਮੂਰਤੀ ਸਦਾ ਵਾਸਤੇ ਬਿਰਾਜ ਗਈ। ਸਾਂਈਂ ਮੀਆਂ ਮੀਰ ਜੀ ਵੀ ਕਦੇ-ਕਦੇ ਜਲੰਧਰ ਆ ਕੇ ਨਿਵਾਸ ਕਰਦੇ। ਸ਼ੇਖ ਨੇ ਪੁੱਛਿਆ, ਸਾਈਂ ਜੀ ! ਪੰਜਵੇਂ ਗੁਰੂ ਦਾ ਕੀ ਹਾਲ ਹੈ ? ਤਾਂ ਸਾਈਂ ਨੇ ਭਰੇ ਦਿਲ ਨਾਲ ਉੱਤਰ ਦਿੱਤਾ, ਸ਼ੇਖ ਜੀ ! ਉਹ ਤਾਂ ਸ਼ਹੀਦੀ ਭਾਣਾ ਵਰਤਾ ਗਏ ਹਨ। ਸ਼ੇਖ ਨੇ ਪੁੱਛਿਆ, ਉਹਨਾਂ ਦੀ ਜਗ੍ਹਾ ਕੌਣ ਸੇਵਾ ਕਰਦਾ ਹੈ ? ਉਹਨਾਂ ਦੇ ਫਰਜ਼ੰਦ ਗੁਰੂ ਹਰਿਗੋਬਿੰਦ ਸਾਹਿਬ ਜੀ। ਉਹਨਾਂ ਦੀ ਚੜ੍ਹਤ ਕੈਸੀ ਹੈ ? ਸਾਂਈਂ ਨੇ ਕਿਹਾ, ਉਹਨਾਂ ਦੇ ਕੱਦ ਕਾਠ ਦੀ ਨੁਹਾਰ ਬੜੀ ਸੁੰਦਰ ਹੈ, ਗੁਲਾਬ ਦੇ ਫੁੱਲ ਵਰਗਾ ਚਿਹਰਾ, ਡਲਕੂੰ ਡਲਕੂੰ ਕਰਦੇ ਨੈਣ, ਚੌੜਾ ਮਸਤਕ, ਸੀਸ 'ਤੇ ਦੁਮਾਲਾ ਤੇ ਉਪਰ ਦੂਜ ਦੇ ਚੰਦ ਵਰਗੀ ਸੁਨਹਿਰੀ ਕਲਗੀ, ਲੰਬੀਆਂ ਬਾਂਹਵਾਂ, ਗੋਲ ਡੌਲੇ, ਚੌੜੀ ਛਾਤੀ ਤੇ ਸੱਚੇ ਵਿਚ ਘੜਿਆ ਹੋਇਆ ਸਰੀਰ ਹੈ। ਜਦੋਂ ਕਦੇ ਮੌਜ ਵਿਚ ਹੋਣ ਤਾਂ ਮੋਹਰ ਮਸਲ ਕੇ ਨੰਬਰ ਮਿਟਾ ਦੇਂਦੇ ਨੇ। ਇਹ ਸੁਣ ਕੇ ਸ਼ੇਖ ਦਾ ਰੋਮ ਰੋਮ ਪ੍ਰਫੁੱਲਤ ਹੋ ਉਠਿਆ। ਜਦੋਂ ਜ਼ਿੰਦਗੀ ਦਾ ਅੰਤਮ ਸਮਾਂ ਆਇਆ, ਤਾਂ ਗੁਰਦੇਵ ਦੇ ਪਾਵਨ ਸਰੂਪ ਨੂੰ ਹਿਰਦੇ ਵਿਚ ਵਸਾ ਕੇ ਆਪਣੀ ਕੁੱਲੀ ਵਿਚ ਬੈਠਾ ਸ਼ੇਖ ਗੁਰੂ ਜੀ ਨੂੰ ਯਾਦ ਇੰਜ ਕਰਦਾ ਹੈ :

### ਸਾਕਾ

1. ਬਸਤੀ ਸ਼ੇਖ ਵਿਚ ਪੀਰ ਨੇ, ਅਰਦਾਸ ਗੁਜ਼ਾਰੀ।
2. ਦੀਨ ਦੁਨੀ ਦਾ ਪਾਤਸ਼ਾਹ, ਛੇਵਾਂ ਅਵਤਾਰੀ।
3. ਸੁੰਦਰ ਸਾਰੇ ਜੱਗ ਤੋਂ, ਛੱਬ ਸੁਣੀ ਨਿਆਰੀ।
4. ਦੀਦ ਮੁਬਾਰਕ ਕਰਨ ਲਈ, ਹੈ ਲੋਚ ਹਮਾਰੀ।
5. ਬੀਤ ਗਈ ਹੈ ਆਰਜਾ, ਪ੍ਰਲੋਕ ਤਿਆਰੀ।
6. ਮੈਨੂੰ ਦਰਸ਼ਨ ਹੋ ਜਾਣ 'ਨੂਰ' ਦੇ, ਹੁਣ ਜਾਂਦੀ ਵਾਰੀ।

1634 ਈ. ਜੂਨ ਮਹੀਨਾ, ਗੁਰਦੇਵ ਜੀ ਨੇ ਕਰਤਾਰਪੁਰ ਦੁਆਬੇ ਦਾ ਯੁੱਧ ਲੜਿਆ ਅਤੇ ਜਿੱਤਿਆ। ਨਿਮਕ ਹਰਾਮੀ ਪੈਂਦੇ ਖ਼ਾਂ ਦਾ ਸੰਘਾਰ ਕਰਕੇ, ਗੁਰੂ ਜੀ ਸਿੱਖਾਂ ਨੂੰ ਫ਼ੁਰਮਾਨ ਇੰਜ ਕਰਦੇ ਨੇ :

## ਰਸਾਲੂ

1. ਚੌਥਾ ਜੁੱਧ ਜਿੱਤਿਆ ਗੁਰਾਂ ਨੇ, ਕੀਤਾ ਪੈਂਦੇ ਦਾ ਸੰਘਾਰ।
2. ਉਦੋਂ ਛਟਮ ਪੀਰ ਨੇ ਆਖਿਆ, ਹੋ ਜਾਉ ਸੂਰੇ ਸਭ ਤਿਆਰ।
3. ਚਲੇ ਵੱਲ ਜਲੰਧਰ ਸ਼ਹਿਰ ਦੇ, ਪਹੁੰਚੇ ਬਸਤੀ ਦੇ ਵਿਚਕਾਰ।
4. ਸੁੱਤੇ ਭਾਗ ਜਗਾਉਣੇ ਸ਼ੇਖ ਦੇ, ਅਵਾਜ਼ਾਂ ਰਿਹਾ ਚਿਰਾਂ ਤੋਂ ਮਾਰ।
5. ਅੰਤਰਜਾਮੀ ਛੇਵੇਂ ਪਾਤਸ਼ਾਹ, ਦੇਵਣ ਚੱਲੇ ਨੇ ਸਤਿਕਾਰ।
6. ਪਾ ਕੇ ਚਰਨ ਮੁਬਾਰਕ 'ਨੂਰ' ਜੀ, ਮੁਖੋਂ ਬੋਲੇ ਪਰਵਦਗਾਰ।

ਗੁਰਦੇਵ ਦੇ ਦੀਦ ਕਰਿਆਂ ਆਤਮਾ ਠਰ ਗਈ। ਲੋਕਾਂ ਨੇ ਕਿਹਾ, ਸ਼ੇਖ ਨੇ ਹਿੰਦੂ ਪੀਰ ਨੂੰ ਸੱਜਦਾ ਕਰਕੇ ਕੁਫ਼ਰ ਤੋਲਿਆ ਹੈ। ਤਾਂ ਅਨੋਖੇ ਵੱਜਦ ਵਿਚ ਆ ਕੇ ਸ਼ੇਖ ਨੇ ਕਿਹਾ, ਦੁਨੀਆਂ ਵਾਲਿਓ ! ਅੱਖਾਂ ਖੋਲ੍ਹੋ ਤੇ ਧਿਆਨ ਨਾਲ ਵੇਖੋ ਰੱਬ ਕਦੇ ਹਿੰਦੂ ਤੇ ਮੁਸਲਮਾਣ ਨਹੀਂ ਬਣਿਆ। ਗੁਰੂ ਦੇ ਚਰਨ ਪਰਸਦਿਆਂ ਮੱਕੇ ਦੀਆਂ ਬਰਕਤਾਂ ਝੋਲੀ ਵਿਚ ਪੈਂਦੀਆਂ ਨੇ। ਗੁਰੂ ਜੀ ਜਿਥੇ ਬੈਠੇ ਉਥੇ ਅੱਜ ਗੁਰਦੁਆਰਾ ਪਾਤਸ਼ਾਹੀ ਛੇਵੀਂ ਮੌਜੂਦ ਹੈ। ਸੀ.ਆਈ.ਡੀ. ਨੇ ਰਿਪੋਟ ਦਿੱਤੀ। ਸੂਬੇਦਾਰ ਘਬਰਾ ਉਠਿਆ ਕਿ ਛੇਵਾਂ ਗੁਰੂ ਕਰਤਾਰਪੁਰ ਤੋਂ ਜਿੱਤ ਕੇ ਹੁਣ ਜਲੰਧਰ ਫਤਹਿ ਕਰਨ ਆਇਆ ਹੈ। ਅਬਦੁਲੇ ਦੇ ਪੁੱਤਰ ਅਹਿਮਦ ਖ਼ਾਂ ਨੇ ਫੌਜ ਨੂੰ ਵੰਗਾਰ ਇੰਜ ਪਾਈ :

## ਮਿਰਜ਼ਾ

1. ਫੌਜਦਾਰ ਅਬਦੁੱਲੇ ਖ਼ਾਂ ਦੇ ਪੁੱਤ ਨੇ,
   ਝੱਟ ਯੋਧਿਆਂ ਨੂੰ ਕਿਹਾ ਲਲਕਾਰ।
2. ਲੈ ਕੇ ਖ਼ਾਲਸੇ ਨੂੰ ਛੇਵਾਂ ਗੁਰੂ ਚੜ੍ਹ ਪਿਆ,
   ਫੌਜਾਂ ਲਈਆਂ ਉਹਨੇ ਸ਼ਹਿਰ 'ਚ ਉਤਾਰ।
3. ਵੱਲ ਜੰਗ ਕਰਤਾਰਪੁਰ ਮਚਿਆ,
   ਸ਼ਾਹੀ ਫੌਜ ਗਈ ਮੈਦਾਨ ਵਿਚ ਹਾਰ।
4. ਇਨ੍ਹਾਂ ਦੇਸ਼ 'ਚ ਚਲਾਉਣੀਆਂ ਹਕੂਮਤਾਂ,
   ਗਿਣਤੀ ਗੁਰੂ ਕੋਲ ਸਿੱਖਾਂ ਦੀ ਸ਼ੁਮਾਰ।

5. ਬਸਤੀ ਸ਼ੇਖ ਤਾਈਂ ਘੇਰਾ ਪਾ ਕੇ ਸੂਰਿਓ,
ਛੇਵੇਂ ਪੀਰ ਨੂੰ ਬੁਲਾਉ ਝੱਟ ਪਾਰ।
6. ਵਾਂਗ ਧੂਲੜੇ ਉਡਾਉ ਉਹਨੂੰ 'ਨੂਰ' ਜੀ,
ਫੌਜਾਂ ਹੋ ਗਈਆਂ ਲੜਾਈ ਲਈ ਤਿਆਰ।

## ਸ਼ੇਅਰ

1. ਅਹਿਮਦ ਖ਼ਾਂ ਨੇ ਆਖਿਆ ਫੌਜ ਤਾਈਂ,
ਛੇਵਾਂ ਗੁਰੂ ਹੰਕਾਰ ਵਿਚ ਆਇਆ ਏ।
2. ਜਦੋਂ ਹੋਈ ਸੀ ਜੰਗ ਰਿਆੜਕੀ ਦੀ,
ਮੇਰੇ ਪਿਤਾ ਨੂੰ ਮਾਰ ਮੁਕਾਇਆ ਏ।
3. ਅੱਜ ਸੁੱਤੀਆਂ ਕਲਾਂ ਜਗਾਵਣੇ ਲਈ,
ਘੇਰਾ ਸ਼ਹਿਰ ਜਲੰਧਰ ਨੂੰ ਪਾਇਆ ਏ।
4. ਬਸਤੀ ਸ਼ੇਖ 'ਚੋਂ 'ਨੂਰ' ਨਾ ਨਿਕਲ ਜਾਏ,
ਉਹਨੇ ਫੌਜੀਆਂ ਤਾਈਂ ਭੜਕਾਇਆ ਏ।

ਗੁਰੂ ਜੀ ਸ਼ੇਖ ਦੀ ਕੁਟੀਆ ਨੂੰ ਕਾਅਬਾ ਬਣਾ ਕੇ ਅੱਗੇ ਵੱਲ ਰਵਾਨਾ ਹੋਏ। ਮੋਹਟਾਂ ਪਿੰਡ ਵਿਚ ਭਾਈ ਪਾਖਰ ਦੇ ਗ੍ਰਹਿ ਚਰਨ ਪਾਏ ਤੇ ਹਦੀਆਬਾਦ ਪੁੱਜੇ। ਪੁਰਾਣੇ ਸ਼ਹਿਰ ਤੋਂ ਪਲਾਹੀ ਨਗਰ ਪੁੱਜੇ ਜਾ ਸੂਬੇਦਾਰ ਦੀ ਫੌਜ ਨੇ ਗੁਰੂ ਜੀ ਦਾ ਪਿੱਛਾ ਕਰਦਿਆਂ ਪਲਾਹੀ ਵਿਖੇ ਆਣ ਘੇਰਾ ਇੰਜ ਪਾਇਆ :

## ਸਾਕਾ

ਅਹਿਮਦ ਖ਼ਾਂ ਤੇ ਫਤੇ ਖ਼ਾਂ, ਕਰ ਗਏ ਤਿਆਰੇ।
ਜਾਫ਼ਰ ਖ਼ਾਂ ਵੀ ਬੋਲਿਆ, ਝੱਟ ਬੋਲ ਕਰਾਰੇ।
ਹੱਥੀਂ ਪਕੜੋ ਗੁਰੂ ਨੂੰ, ਮਾਰਨ ਲਲਕਾਰੇ।
ਉਦੋਂ ਵੇਈਂ ਕਰ ਗਏ ਪਾਰ ਸੀ, ਸਭ ਗੁਰੂ ਦੁਲਾਰੇ।
ਉਹਨਾਂ ਪਿੜ ਪਲਾਹੀ ਮੱਲਿਆ, ਗੂੰਜਣ ਜੈਕਾਰੇ।
ਅੱਜ ਤੇਗ ਚਲੇਗੀ 'ਨੂਰ' ਜੀ ਟੁੱਟਣਗੇ ਤਾਰੇ।

ਜਲੰਧਰ ਦੇ ਪੇਂਡੂ ਇਲਾਕੇ ਦਾ ਹਾਕਮ ਫਤੇ ਖ਼ਾਂ, ਅਲਾਵਲਪੁਰ ਦਾ ਹਾਕਮ ਜਾਫ਼ਰ ਖ਼ਾਂ ਤੇ ਜਮਾਲ ਖ਼ਾਂ ਇਲਾਕੇ ਦੇ ਪਠਾਣਾਂ ਦੀ ਫੌਜ ਲੈ ਕੇ ਪੁੱਜ ਗਏ ਕਿ ਗੁਰੂ ਨੂੰ ਜੀਊਂਦੇ ਜੀਅ ਪਕੜ ਲਵੋ, ਗੁਰੂ ਕੋਲ ਨਾ ਕੋਈ ਕਿਲ੍ਹਾ, ਨਾ ਗੜ੍ਹੀ ਹੈ, ਕਦੇ ਕਮਾਦਾਂ ਵਿਚ ਲੁਕਿਆਂ ਵੀ ਜਾਨਾਂ ਬਚਦੀਆਂ ਨੇ।

ਜਾਵ ਰਹੇ ! ਜਦੋਂ ਜਲੰਧਰ ਤੋਂ ਫੌਜ ਤੁਰਨ ਲੱਗੀ ਸੀ ਤਾਂ ਸਾਈਂ ਸ਼ੇਖ ਨੇ ਕਿਹਾ ਸੀ, ਉਏ ਵੱਡੇ ਲੜਾਕਿਓ, ਜੇ ਗੁਰੂ ਨਾਲ ਲੜਨ ਜਾਣਾ ਏ, ਤਾਂ ਸਿਰ 'ਤੇ ਕੱਫਣ ਬੰਨ੍ਹ ਕੇ ਜਾਇਓ। ਗੁਰੂ ਤਾਂ ਭਾਵੇਂ ਬਖਸ਼ ਲਵੇ, ਪਰ ਉਸ ਦੇ ਸਿੱਖਾਂ ਨੇ ਤੁਹਾਡਾ ਕੁਤਰਾ-ਕੁਤਰਾ ਕਰ ਦੇਣਾ ਏ।

ਖ਼ੈਰ ! ਜੰਗ ਦਾ ਬਿਗਲ ਵੱਜਾ ਜਾ ਐਨ ਉਸ ਵੇਲੇ ਭਾਈ ਗਉਰਾ ਜੀ ਮਲਵਈ ਸਰਦਾਰਾਂ ਦਾ ਜੱਥਾ ਲੈ ਕੇ ਪਲਾਹੀ ਨਗਰ ਆ ਪੁੱਜੇ ਅਤੇ ਮਾਝੇ ਦੀ ਧਰਤੀ ਵਿਚੋਂ ਲੰਗਾਹਾ ਜੀ ਦੇ ਸਪੁੱਤਰ ਝਬਾਲ ਤੋਂ ਸਿਕੰਦਰ, ਜਸਮਤ ਤੇ ਮੁਬਾਰਕ, ਮਝੈਲਾਂ ਦਾ ਜੱਥਾ ਲੈ ਕੇ ਕਰਤਾਰਪੁਰ ਤੋਂ ਅੱਗੇ ਪਲਾਹੀ ਆਣ ਮਿਲੇ। ਸਤਿ ਸ੍ਰੀ ਅਕਾਲ ਦੇ ਜੰਗੀ ਜੈਕਾਰੇ ਗੂੰਜ ਰਹੇ ਸਨ ਜਾ ਬਿਧੀ ਚੰਦ ਜਵਾਨਾਂ ਦੀ ਫੌਜ ਲੈ ਕੇ ਮੌਤ ਦੀ ਗਲੀ ਜਾ ਵੜਿਆ।

## (ਢਾਹੀਆ) ਜਾਂ ਮਿਰਜ਼ਾ

1. ਬਿਧੀ ਚੰਦ ਨੂੰ ਕਮਾਣ ਸਉਂਪੀ ਜੰਗ ਦੀ,
ਸੂਰਾ ਗੱਜਿਆ ਪਲਾਹੀ ਦੇ ਮੈਦਾਨ।
2. ਉਦੋਂ ਪਹੁੰਚ ਗਏ ਮਝੈਲ ਸਿੱਖ ਸੂਰਮੇ,
ਦੇਸ਼ ਧਰਮ ਉਤੋਂ ਹੋਣ ਕੁਰਬਾਨ।
3. ਭਾਈ ਗੌਰਾ ਜੀ ਦਾ ਜੱਥਾ ਆਣ ਗੱਜਿਆ,
ਰੱਖ ਆਪਣੀ ਹਥੇਲੀ ਉਤੇ ਜਾਨ।
4. ਉਥੇ ਵੈਰੀਆਂ ਨੇ ਸਿੱਖਾਂ ਨੂੰ ਵੰਗਾਰਿਆ,
ਛਾਤੀ ਤਾਣ ਲੜੇ ਸੂਰਮੇ ਜਵਾਨ।
5. ਬਿਧੀ ਚੰਦ ਐਸਾ ਛੱਡਿਆ ਸਪੋਲੀਆ,
ਲੱਗਾ ਜਾਫ਼ਰ ਦੇ ਸੀਨੇ ਵਿਚ ਆਨ।
6. ਫੇਰ ਦੂਸਰਾ ਚਲਾਇਆ ਰੂਪ ਕਾਲ ਦਾ,
ਖੁਸ਼ਕ ਫਤੇ ਖ਼ਾਂ ਦੇ ਕਰ ਗਿਆ ਪ੍ਰਾਨ।
7. ਉਹਨੇ ਸੱਥਰ ਵਿਛਾਏ ਐਸੇ ਨੂਰ ਜੀ,
ਧੰਨ ਬਿਧੀ ਚੰਦ ਸੂਰਮਾ ਮਹਾਨ।

ਖ਼ਾਲਸੇ ਦੇ ਬਰਛੇ, ਸ਼ਮਸ਼ੀਰਾਂ, ਤੀਰਾਂ ਤੇ ਨੇਜ਼ਿਆਂ ਨੇ ਦੁਸ਼ਮਣ ਦੇ ਮੂੰਹ ਮੋੜ ਦਿੱਤੇ। ਮਝੈਲਾਂ, ਮਲਵੱਈਆਂ ਤੇ ਦੁਆਬੀਏ ਸਰਦਾਰਾਂ ਨੇ ਐਸੇ ਚਣੇ ਚਬਾਏ ਕਿ ਫਤੇ ਖ਼ਾਂ ਤੇ ਜਾਫ਼ਰ ਖ਼ਾਂ ਦੋਵੇਂ ਮਾਰੇ ਗਏ। ਫੇਰ ਕੀ ਸੀ, ਅਬਦੁੱਲੇ ਦੇ ਪੁੱਤਰ ਅਹਿਮਦ ਖ਼ਾਂ ਨੇ ਗੁਰੂ ਜੀ ਨੂੰ ਵੰਗਾਰ ਪਾਈ। ਗੁਰਦੇਵ ਸਾਹਮਣੇ ਆ ਨਿੱਤਰੇ। ਸੂਬੇਦਾਰ ਦੇ ਤਿੰਨੇ ਵਾਰ ਖਾਲੀ

ਗਏ ਤੇ ਦੌੜਣ ਲੱਗਾ ਜਾ ਗੁਰਦੇਵ ਨੇ ਭਰਵਾਂ ਵਾਰ ਇੰਜ ਕੀਤਾ :

## ਵਾਰ

1. ਝੱਟ ਛੱਡਿਆ ਜੈਕਾਰਾ ਛੇਵੇਂ ਪਾਤਸ਼ਾਹ,
   ਸੂਬੇਦਾਰ ਤਾਈਂ ਆਖਿਆ ਸੁਣਾ।
2. ਵਾਰ ਕੀਤੇ ਤੂੰ ਅਸਾਂ 'ਤੇ ਤਿੰਨ ਦੋਸਤਾ,
   ਘੋੜਾ ਪਿੱਛੇ ਵੱਲ ਲਿਆ ਕਿਉਂ ਘੁਮਾ।
3. ਅੱਜ ਮੌਤ ਦੇ ਮੈਦਾਨ ਵਿਚੋਂ ਦੌੜ ਕੇ,
   ਕਿਥੇ ਚਲਿਆ ਏਂ ਜ਼ਿੰਦਗੀ ਬਚਾਅ।
4. ਤੈਨੂੰ ਭੇਜਣਾ ਹੈ ਪਾਸ ਅਬਦੁੱਲੇ ਦੇ,
   ਜਾ ਕੇ ਬਾਪ ਕੋਲ ਦੁੱਖੜੇ ਸੁਣਾ।
5. ਏਨੀ ਆਖ ਕੇ ਚਲਾਈ ਚੰਡੀ ਗੁਰਾਂ ਨੇ,
   ਡਿੱਗਾ ਘੋੜੇ ਤੋਂ ਪਠਾਣ ਥੱਲੇ ਆ।
6. ਅਹਿਮਦ ਖ਼ਾਂ ਦੇ ਪ੍ਰਾਣ ਝੱਟ ਉੱਡ ਗਏ,
   ਧਰਮ ਰਾਜ ਕੋਲ ਦਿੱਤਾ ਏ ਪਹੁੰਚਾ।
7. ਨਾਲ ਖ਼ੂਨ ਦੇ ਜ਼ਮੀਨ ਹੋ ਗਈ ਰੰਗਲੀ,
   ਢੇਰ ਦਿੱਤੇ ਸੀ ਪਠਾਣਾਂ ਦੇ ਲਗਾ।
8. ਜੰਗ ਜਿੱਤ ਗਏ ਪਲਾਹੀ ਵਾਲੀ 'ਨੂਰ' ਜੀ,
   ਦਿੱਤਾ ਕੇਸਰੀ ਨਿਸ਼ਾਨ ਲਹਿਰਾਅ।

ਛੇਵੇਂ ਪਾਤਸ਼ਾਹ ਜੀ ਦੇ ਹੱਥੋਂ ਅਹਿਮਦ ਖ਼ਾਂ ਜੰਗ ਦੇ ਭਾੜੇ ਹੀ ਮਾਰਿਆ ਗਿਆ। ਪਲਾਹੀ ਦੀ ਧਰਤੀ ਨੇ ਰੱਜ-ਰੱਜ ਕੇ ਮਰਦਾਂ ਦਾ ਖ਼ੂਨ ਪੀਤਾ। ਗੁਰਦੇਵ ਜੀ ਨੇ ਕਿਹਾ, "ਅਹਿਮਦ ਖ਼ਾਂ ! ਤੇਰੀ ਬਹਾਦਰੀ ਨੂੰ ਮੇਰੀ ਸਲਾਮ ਹੈ। ਤੂੰ ਮੇਰੇ ਨਾਲ ਲੜਣ ਲਈ ਤਾਂ ਆਇਆ ਏਂ ਨਾ, ਪਰ ਪੁੱਤਰਾ, ਕਦੇ ਤਕੱਬਰ ਨਾਲ ਜੰਗਾਂ ਨਹੀਂ ਜਿੱਤੀਆਂ ਜਾਂਦੀਆਂ, ਅਜੇ ਤੁਹਾਨੂੰ ਤਲਵਾਰ ਚਲਾਉਣੀ ਨਹੀਂ ਆਉਂਦੀ। ਜਦੋਂ ਤੁਸੀਂ ਸਿੱਖ ਗਏ ਤਾਂ ਕਰਬਲਾ ਵੀ ਜਿੱਤ ਜਾਓਗੇ।" ਖ਼ੈਰ ! ਇਸ ਮੈਦਾਨ ਵਿਚ ਬਾਬਾ ਗੁਰਦਿੱਤਾ, ਅਣੀ ਰਾਏ ਤੇ ਤੇਗ ਬਹਾਦਰ ਜੀ ਵੀ ਛਾਤੀ ਤਾਣ ਕੇ ਲੜੇ, ਪਲਾਹੀ ਵਿਖੇ ਗੁਰਦੁਆਰਾ ਸਾਹਿਬ ਜੀ ਮੌਜੂਦ ਹੈ ਜਿਥੇ ਪੰਜਵਾਂ ਯੁੱਧ ਲੜਿਆ ਅਤੇ ਜਿੱਤਿਆ।

3 ਜੁਲਾਈ ਸੰਨ 1634 ਈ: ਦਾ ਦਿਨ ਸੀ। ਗੁਰਦੇਵ ਜੀ ਚੜ੍ਹਦੇ ਪਾਸੇ ਵੱਲ ਆਏ, ਉਥੇ ਇਕ ਸਿੱਖ ਸੀ ਭਾਈ ਫੱਗੂ, ਉਸ ਦੇ ਖੂਹ 'ਤੇ ਘੋੜੇ ਬੱਧੇ, ਉਥੇ ਗੁਰਦੁਆਰਾ

ਰੋੜਾ ਖੂਹ ਮੌਜੂਦ ਹੈ। ਇਕ ਰਵਾਇਤ ਹੈ ਕਿ ਫੱਗੂ ਹਾਕਮਾਂ ਕੋਲੋਂ ਡਰ ਗਿਆ ਤੇ ਗੁਰੂ ਜੀ ਦਾ ਸਤਿਕਾਰ ਨਾ ਕਰ ਸਕਿਆ, ਪਰ ਗੁਰਸਿੱਖ ਕਦੇ ਭੈਅ ਨਹੀਂ ਖਾਂਦੇ। ਗੁਰੂ ਜੀ ਨੇ ਕਮਰ-ਕੱਸਾ ਖੋਲ੍ਹਿਆ, ਕੇਸਰੀ ਨਿਸ਼ਾਨ ਝੂਲਾ ਕੇ ਵਾਹਿਗੁਰੂ ਜੀ ਦਾ ਸ਼ੁਕਰਾਨਾ ਇੰਜ ਕੀਤਾ :

## ਸਾਕਾ

1. ਛੇਵੇਂ ਗੁਰਾਂ ਅਕਾਲ ਦਾ, ਲੱਖ ਸ਼ੁਕਰ ਮਨਾਇਆ।
2. ਝੰਡਾ ਕੇਸਰੀ ਰੰਗ ਦਾ, ਮੈਦਾਨ ਝੁਲਾਇਆ।
3. ਜੰਗ ਪਲਾਹੀ ਜਿੱਤ ਕੇ, ਮਹਾਂ ਵਾਕ ਸੁਣਾਇਆ।
4. ਜ਼ੁਲਮ ਜੜ੍ਹਾਂ ਤੋਂ ਪੁੱਟਿਆ, ਰੱਬ ਚੋਜ ਰਚਾਇਆ।
5. ਸੁੱਖ-ਚੈਨ ਗੁਰਧਾਮ, ਗੁਰਾਂ ਨੇ ਆਖ ਅਲਾਇਆ।
6. ਭਾਈ ਫੱਗੂ ਨੇ 'ਨੂਰ' ਜੀ, ਆ ਦਰਸ਼ਨ ਪਾਇਆ।

**ਯਾਦ ਰੱਖਣ ਵਾਲੀ ਗੱਲ :-** ਮਾਲਵੇ ਖੇਤਰ ਵਿਚ ਭਾਈ ਆਦਮ ਤੇ ਬੀਬੀ ਸਭਰਾਈ ਦੇ ਘਰ ਭਾਈ ਭਗਤੂ ਜੀ ਜਨਮੇ, ਇਨ੍ਹਾਂ ਦੇ ਪੁੱਤਰ ਸਨ—ਭਾਈ ਗਉਰਾ (ਗੋਰਾ) ਜੀ, ਜੋ ਸਿੱਖ ਫੌਜ ਦਾ ਜੱਥਾ ਲੈ ਕੇ ਆਏ। ਗੁਰੂ ਜੀ ਨੇ ਭਰਪੂਰ ਬਖਸ਼ਿਸ਼ਾਂ ਕੀਤੀਆਂ। ਭਾਈ ਲੰਗਾਹਾ ਜੀ ਦੇ ਸਪੁੱਤਰ ਝਬਾਲ ਮਾਝੇ ਤੋਂ ਸਿੱਖ ਸਰਦਾਰਾਂ ਨੂੰ ਲੈ ਕੇ ਪਲਾਹੀ ਵਿਖੇ ਪੁੱਜੇ। ਦੁਸ਼ਮਣ ਦੇ ਛੱਕੇ ਛੁਡਾਏ, ਜੰਗ ਜਿੱਤਿਆ ਤੇ ਮਹਾਨ ਖ਼ੁਸ਼ੀਆਂ ਪ੍ਰਾਪਤ ਕੀਤੀਆਂ, ਸੁੱਖ-ਚੈਣ ਆਣਾ, ਸਾਹਿਬ ਜੀ ਦੇ ਦਰਸ਼ਨ ਕਰਕੇ ਅਤੇ ਅਰਦਾਸ ਕਰਿਆਂ ਆਤਮਿਕ ਸੁੱਖ, ਧੀਰਜ, ਤੁਹੱਮਲ, ਸਹਿਜ, ਚੜ੍ਹਦੀ ਕਲਾ ਦਾ ਬਲ ਅਤੇ ਭਟਕਦੇ ਹੋਏ ਮਨ ਨੂੰ ਠਹਿਰਾਉ ਪ੍ਰਾਪਤ ਹੁੰਦਾ ਹੈ। ਭਾਈ ਫੱਗੂ ਜੀ ਦੇ ਨਾਮ ਤੇ ਇਸ ਜਗ੍ਹਾ ਦਾ ਨਾਮ ਫਗਵਾੜਾ ਸ਼ਹਿਰ ਪ੍ਰਸਿੱਧ ਹੋਇਆ। ਏਥੋਂ ਅੱਗੇ ਗੁਰਦੇਵ ਜੀ ਭੋਗਪੁਰ (ਰਣਜੀਤ ਗੜ੍ਹ), ਚੱਕ ਪ੍ਰੇਮਾ, ਲੱਖਪੁਰ, ਭੁੰਗਰਨੀ ਆਦਿ ਨਗਰਾਂ ਅਤੇ ਕਸਬਿਆਂ ਦੀ ਸੰਗਤ ਨੂੰ ਤਾਰਦੇ ਹੋਏ ਸ੍ਰੀ ਕੀਰਤਪੁਰ ਸਾਹਿਬ ਵਿਖੇ ਜਾ ਪਧਾਰੇ।

ਪ੍ਰਸੰਗ ਲਿਖਿਆ : ਜੂਨ 2006 ਨੂੰ

ਵਾਹਿਗੁਰੂ ਜੀ ਕਾ ਖ਼ਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



# ਪ੍ਰਸੰਗ ਨੰ: 12

# ਸ਼ੇਰੇ ਪੰਜਾਬ ਦਾ ਜਨਮ ਤੇ ਅੰਤਮ ਸਮਾਂ

13 ਨਵੰਬਰ 1780 ਈ. ਨੂੰ ਸ਼ੁਕਰਚਕੀਏ ਮਿਸਲ ਦੇ ਬਾਨੀ ਸ: ਚੜ੍ਹਤ ਸਿੰਘ ਦੇ ਸਪੁੱਤਰ ਸ: ਮਹਾਂ ਸਿੰਘ ਜੀ ਦੇ ਗ੍ਰਹਿ ਮਾਤਾ ਰਾਜ ਕੌਰ ਜੀ ਦੀ ਕੁੱਖੋਂ, ਗੁੱਜਰਾਂਵਾਲੇ ਵਿਖੇ ਇਕ ਬਾਲਕ ਨੇ ਜਨਮ ਲਿਆ। ਸਾਰਾ ਪਰਿਵਾਰ ਖ਼ੁਸ਼ੀਆਂ ਵਿਚ ਝੂਮ ਉਠਿਆ।

## ਦੋਤਾਰਾ

1. ਉਹ ਸਮਾਂ ਨਵੰਬਰ ਦਾ, ਚੜ੍ਹਿਆ ਮਘਰ ਚਲ ਪਈ ਰਾਸੀ।
ਮਹਾਂ ਸਿੰਘ ਪਿਆਰੇ ਦੇ, ਘਰ ਵਿਚ ਨਵੀਂ ਜੋਤ ਪਰਗਾਸੀ।
ਖ਼ੁਸ਼ਕਿਸਮਤ ਧਰਤੀ ਹੈ, ਜਿਥੇ ਖਿੜ ਪਿਆ ਫੁੱਲ ਗੁਲਾਬੀ।
ਵਿਚ ਗੁੱਜਰਾਂਵਾਲੇ ਦੇ, ਸੋਹਣਾ ਜਨਮਿਆ ਸ਼ੇਰ ਪੰਜਾਬੀ।

2. ਰਿਧੀਆਂ ਤੇ ਸਿਧੀਆਂ ਦੀ, ਬਾਲਕ ਬਰਕਤ ਨਾਲ ਲਿਆਇਆ।
ਚੰਦ ਵਾਂਗਰ ਚਮਕੇ ਜੀ, ਮਾਤਾ ਰਾਜ ਕੌਰ ਦਾ ਜਾਇਆ।
ਵਿਚ ਰਾਤ ਹਨੇਰੀ ਦੇ ਮਾਨੋ ਜਗ ਪਈ ਤੇਜ਼ ਮਤਾਬੀ। ਵਿਚ...।

3. ਤੱਕ ਤੀਖਣ ਬੁੱਧੀ ਨੂੰ ਅੰਮਾਂ ਨੇ ਬੁੱਧ ਸਿੰਘ ਨਾਮ ਪਕਾਇਆ।
ਮਹਾਂ ਸਿੰਘ ਪ੍ਰਤਾਪੀ ਸੀ, ਉਦੋਂ ਜੰਗ ਜਿੱਤ ਕੇ ਆਇਆ।
ਇਹ ਜੰਗ ਦਾ ਜੇਤੂ ਹੈ, ਦੇਸ਼ ਨੂੰ ਚਾੜੂ ਰੰਗ ਉਨ੍ਹਾਬੀ। ਵਿਚ...।

4. ਬਖਤਾਵਰ ਜਾਪ ਰਿਹਾ, ਗੋਰਾ ਰੰਗ ਨਕਸ਼ ਸੀ ਸੋਹਣੇ।
ਰੀਝਾਂ ਨਾਲ ਦਾਤੇ ਨੇ ਪਾਏ ਲੇਖ ਮੱਥੇ ਮਨ-ਮੋਹਣੇ।
ਮਾਲਕ ਤਕਦੀਰਾਂ ਦਾ ਡੁੱਲ੍ਹ ਡੁੱਲ੍ਹ ਪੈਂਦਾ ਰੂਪ ਸ਼ਤਾਬੀ। ਵਿਚ...।

5. ਤੱਕ ਛੈਲ ਛਬੀਲੇ ਨੂੰ ਲੋਕੀ ਲੱਖ ਲੱਖ ਦੇਣ ਵਧਾਈਆਂ।
ਇਸ ਬਾਲ ਅਨੋਖੇ ਦੇ ਦੀਦ ਲਈ ਚੱਲ ਅਪੱਛਰਾਂ ਆਈਆਂ।
ਬਣ ਮਾਲਕ ਤਖ਼ਤਾਂ ਦਾ 'ਨੂਰ' ਜੀ ਮਾਣੇ ਸਦਾ ਨਵਾਬੀ।
ਵਿਚ ਗੁੱਜਰਾਂਵਾਲੇ ਦੇ, ਸੋਹਣਾ ਜਨਮਿਆ ਸ਼ੇਰ ਪੰਜਾਬੀ।

## ਸਾਕਾ

1. ਗੁੱਜਰਾਂਵਾਲੇ ਜਨਮਿਆ, ਦਸਮੇਸ਼ ਦੁਲਾਰਾ।
2. ਸ਼ੁਕਰਚੱਕੀਏ ਮਹਾਂ ਸਿੰਘ ਦੀ, ਅੱਖ ਦਾ ਤਾਰਾ।
3. ਵੇਖਣ ਨੂੰ ਸੀ ਜਾਪਦਾ, ਯੋਧਾ ਬਲਕਾਰਾ।
4. ਉਹਦਾ ਮਸਤਕ ਡਲ੍ਹਕਾਂ ਮਾਰਦਾ, ਪ੍ਰਤਾਪੀ ਭਾਰਾ।
5. ਉਹ ਦੂਲਾ ਸ਼ੇਰ ਪੰਜਾਬ ਦਾ, ਰਣਜੀਤ ਨਗਾਰਾ।
6. ਚੜ੍ਹਤ ਸਿੰਘ ਦਾ ਪੋਤਰਾ, ਉਹਦਾ "ਨੂਰ" ਨਿਆਰਾ।

ਸਰਦਾਰਨੀ ਰਾਜ ਕੌਰ, ਸ: ਗਜਪਤ ਸਿੰਘ ਜੀਂਦ ਦੀ ਬੇਟੀ ਸੀ, ਸ: ਮਹਾਂ ਸਿੰਘ, ਚੜ੍ਹਤ ਸਿੰਘ ਦਾ ਪੁੱਤਰ ਸੀ, ਨੌਧ ਸਿੰਘ ਦਾ ਪੋਤਰਾ ਤੇ ਸ: ਬੁੱਢਾ ਸਿੰਘ ਦਾ ਪੜਪੋਤਾ, ਮਹਾਂ ਸਿੰਘ ਸੈਦ ਨਗਰ ਦੀ ਜੰਗ ਜਿੱਤ ਕੇ ਆਇਆ ਸੀ। ਬਾਲਕ ਦਾ ਨਾਮ ਰੱਖਿਆ ਰਣਜੀਤ ਸਿੰਘ। ਜਦੋਂ ਇਹ ਗੱਭਰੂ ਹੋਇਆ ਤਾਂ ਖੰਡੇ ਬਾਟੇ ਦਾ ਅੰਮ੍ਰਿਤਪਾਨ ਕੀਤਾ, ਹਥਿਆਰ ਸੰਭਾਲੇ, ਦੇਸ਼ ਦੀ ਆਜ਼ਾਦੀ ਖਾਤਰ, ਕਮਰ-ਬਸਤਾ ਹੋ ਕੇ ਜਵਾਨਾਂ ਦਾ ਜੱਥਾ ਲੈ ਕੇ ਐਸਾ ਲੜਿਆ, 1799 ਈ. ਨੂੰ ਲਾਹੌਰ 'ਤੇ ਕਬਜ਼ਾ ਕਰ ਲਿਆ।

ਕਲਗੀਧਰ ਪਿਤਾ ਜੀ ਦੀ ਕਿਰਪਾ ਸਦਕਾ ਲਾਹੌਰ ਅੰਦਰ ਪੰਜਾਬੀਆਂ ਦਾ ਵਿਸ਼ਾਲ ਇਕੱਠ ਕੀਤਾ। ਬਾਬਾ ਸਾਹਿਬ ਸਿੰਘ ਜੀ ਬੇਦੀ ਊਨਾ ਵਾਲਿਆਂ ਨੇ ਅਰਦਾਸ ਗੁਜ਼ਾਰੀ, ਹੁਕਮਨਾਮਾ ਲਿਆ, ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਰਨ ਵਿਚ ਰੱਖ ਕੇ, ਪੰਜ ਪਿਆਰਿਆਂ ਦੀ ਚਰਨ ਧੂੜ ਛੁਹਾ ਕੇ ਅਪ੍ਰੈਲ ਮਹੀਨਾ 1799 ਈ. ਵੈਸਾਖੀ ਦਾ ਪਾਵਨ ਪੁਰਬ ਸੀ, ਮਹਾਰਾਜੇ ਦੇ ਸੀਸ 'ਤੇ ਤਾਜ ਟਿਕਾਇਆ ਗਿਆ। ਉਸ ਵੇਲੇ ਖ਼ੁਸ਼ੀ ਭਰੇ ਮਾਹੌਲ ਵਿਚ ਬੁਲੰਦ ਜੈਕਾਰੇ ਗੂੰਜ ਉਠੇ :

## ਮਨੋਹਰ ਭਵਾਨੀ ਛੰਦ

**ਸੋਹਣਾ ਸਿਰ 'ਤੇ ਤਾਜ ਟਿਕਾਇਆ ਦੂਲੇ ਸ਼ੇਰ ਪੰਜਾਬੀ ਦੇ।**

1. ਗੱਭਰੂ ਹੋ ਕੇ ਅੰਮ੍ਰਿਤ ਛਕਿਆ, ਦਿਲ ਵਿਚ ਜੋਸ਼ ਰਹੇ ਨਾ ਡੱਕਿਆ।
ਦੁਸ਼ਮਨ ਸਾਹਵੇਂ ਕਦੇ ਨਾ ਝੱਕਿਆ, ਚਰਚੇ ਚੰਦ ਮਹਿਤਾਬੀ ਦੇ।
2. ਅੱਜ ਤੋਂ ਰਾਜ ਖ਼ਾਲਸਾ ਆਇਆ, ਸਾਰੇ ਲੋਕਾਂ ਸ਼ੁਕਰ ਮਨਾਇਆ।
ਬਾਬੇ ਬੇਦੀ ਤਿਲਕ ਲਗਾਇਆ, ਕਲਗੀ ਸਣੇ ਗੁਲਾਬੀ ਦੇ।
ਸੋਹਣਾ ਸਿਰ 'ਤੇ ਤਾਜ ਟਿਕਾਇਆ ਦੂਲੇ ਸ਼ੇਰ ਪੰਜਾਬੀ ਦੇ।
3. ਰੱਖਿਆ ਤਾਜ ਗੁਰਾਂ ਦੀ ਸ਼ਰਨੀਂ, ਲਾ ਕੇ ਪੰਜ ਸਿੰਘਾਂ ਦੇ ਚਰਨੀਂ।
ਕਿਰਪਾ ਤੁਸਾਂ 'ਨੂਰ' 'ਤੇ ਕਰਨੀ, ਅਦਲ ਨਾ ਹੋਣ ਖਰਾਬੀ ਦੇ।

ਸੋਹਣਾ ਸਿਰ 'ਤੇ ਤਾਜ ਟਿਕਾਇਆ ਦੂਲੇ ਸ਼ੇਰ ਪੰਜਾਬੀ ਦੇ।

4. ਜਿੱਤਿਆ ਜੰਮੂ, ਚੰਬਾ, ਕਸ਼ਮੀਰੇ, ਚੀਨ, ਲਦਾਖ, ਕਾਂਗੜਾ ਚੀਰੇ,
ਕਈ ਪਿਸ਼ਾਵਰ ਮੁਲਕ ਜਾਗੀਰੇ, ਆ ਗਏ ਹੇਠ ਨਵਾਬੀ ਦੇ।
ਸੋਹਣਾ ਸਿਰ 'ਤੇ ਤਾਜ ਟਿਕਾਇਆ ਦੂਲੇ ਸ਼ੇਰ ਪੰਜਾਬੀ ਦੇ।

ਸੀਸ 'ਤੇ ਤਾਜ ਟਿਕਿਆ, ਸੁਨਹਿਰੀ ਕਲਗੀ ਸਜਾਈ ਗਈ, ਵਾਹਿਗੁਰੂ ਜੀ ਦੀ ਕਿਰਪਾ ਸਦਕਾ 1802 ਈ. ਨੂੰ ਅੰਮ੍ਰਿਤਸਰ ਫਤੇ ਕਰ ਲਿਆ। 1807 ਵਿਚ ਕਸੂਰ ਜਿੱਤ ਲਿਆ। 1809 ਤੇ 1810 ਨੂੰ ਗੁਜਰਾਤ, ਮਿੰਟਗੁਮਰੀ, ਕਾਂਗੜਾ, ਜੰਮੂ ਆਦਿ ਇਲਾਕੇ ਸਰ ਕੀਤੇ, ਉਪਰੰਤ ਮੁਲਤਾਨ ਵੱਲ ਮੂੰਹ ਕੀਤਾ। 1813 ਨੂੰ ਮੁਲਤਾਨ ਦੇ ਕਿਲ੍ਹੇ 'ਤੇ ਕੇਸਰੀ ਝੰਡਾ ਝੁਲਾਇਆ। 1813 ਵਿਚ ਹੀ ਸ਼ਾਹ ਸ਼ੁਜਾਹ ਨੇ ਕੋਹਿਨੂਰ ਭੇਟ ਕੀਤਾ। 1818 ਈ. ਨੂੰ ਮੁਲਤਾਨ ਫਤੇ ਕਰ ਲਿਆ। 1819 ਈ. ਨੂੰ ਕਸ਼ਮੀਰ ਦੀ ਸਰ-ਜ਼ਮੀਨ ਉਤੇ ਘੋੜਿਆਂ ਦੀਆਂ ਟਾਪਾਂ ਸੁਣਾਈ ਦੇਣ ਲੱਗੀਆਂ। ਇਕ ਲੱਖ ਪੰਜਤਾਲੀ ਹਜ਼ਾਰ ਮੁਰੱਬਾ ਮੀਲ ਦੀ ਬਾਦਸ਼ਾਹੀ ਪ੍ਰਾਪਤ ਕੀਤੀ ਅਤੇ ਤਿੱਬਤ ਤੋਂ ਲੈ ਕੇ ਕਾਬਲ ਤੱਕ ਖਾਲਸਈ ਜੈਕਾਰੇ ਗੂੰਜੇ। ਪੂਰੇ ਚਾਲੀ ਸਾਲ ਹਿੰਦੂਆਂ, ਸਿੱਖਾਂ, ਮੋਮਨਾਂ, ਈਸਾਈਆਂ ਦਾ ਸਾਂਝਾ ਰਾਜ ਕਾਇਮ ਕੀਤਾ। ਇਹ ਹੈ ਖ਼ਾਲਸੇ ਦੀ ਤਲਵਾਰ ਦਾ ਚਮਤਕਾਰ ਅਤੇ ਖਾਲਸਈ ਪਿਆਰ ਦਾ ਕ੍ਰਿਸ਼ਮਾ ਸਿੱਖ ਰਾਜ-

**ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥** (ਅੰਗ ੯੭)

ਰਿਸ਼ੀਆਂ ਦੀ ਸਰ-ਜ਼ਮੀਨ ਉਤੇ ਚਾਲੀ (40) ਵਰ੍ਹੇ ਰਾਜ ਕੀਤਾ ਅਤੇ ਇਕ ਵੀ ਆਦਮੀ ਨੂੰ ਸਜ਼ਾਇ-ਮੌਤ ਨਹੀਂ ਸੁਣਾਈ। ਖ਼ਾਲਸਾ ਰਾਜ ਦੇ ਜਰਨੈਲ ਸਨ—ਸ: ਹਰੀ ਸਿੰਘ ਨਲੂਆ, ਜੈਸੇ ਜਰਨੈਲ, ਅਕਾਲੀ ਫੂਲਾ ਸਿੰਘ ਜੀ ਵਰਗੇ ਬਹਾਦਰ, ਸ: ਸ਼ਾਮ ਸਿੰਘ ਅਟਾਰੀ ਵਰਗੇ ਲੋਹ ਪੁਰਸ਼, ਫ਼ਕੀਰ ਅਜ਼ੀਜ਼-ਉ-ਦੀਨ ਵਰਗੇ ਨੀਤੀ ਨਿਪੁੰਨ, ਪੰਜਾਬ ਵਿਚ (ਡੈਮੋਕਰੇਸੀ) Democracy ਰਾਜ ਸੀ। ਫਰਾਂਸ ਅਤੇ ਰਸ਼ੀਆ ਵਰਗੀਆਂ ਤਾਕਤਾਂ ਪੰਜਾਬ ਨਾਲ ਦੋਸਤੀ ਗੰਢਣ ਵਿਚ ਮਾਣ ਮਹਿਸੂਸ ਕਰਦੀਆਂ ਸਨ।

ਅਨੰਦਪੁਰ ਸਾਹਿਬ ਜੀ ਤੋਂ ਇਕ ਨਾਅਰਾ ਗੂੰਜਿਆ ਸੀ- "ਰਾਜ ਕਰੇਗਾ ਖਾਲਸਾ"। ਏਸ ਅਵਾਜ਼ ਨੂੰ ਲੈ ਕੇ ਖ਼ਾਲਸਾ ਅੱਗੇ ਵਧਿਆ। ਇਸ ਦੇ ਰਸਤੇ ਵਿਚ ਆਰੇ, ਚਰਖੀਆਂ, ਰੰਬੀਆਂ, ਫਾਂਸੀਆਂ, ਗੋਲੀਆਂ ਤੇ ਤੋਪਾਂ ਆਈਆਂ, ਪਰ ਖ਼ਾਲਸਾ ਹਰ ਮੁਸ਼ਕਲ ਨੂੰ ਆਬੂਰ ਕਰਦਾ ਮੰਜ਼ਲ-ਇ-ਮਕਸੂਦ 'ਤੇ ਪਹੁੰਚ ਗਿਆ। ਦੁਨੀਆਂ ਨੇ ਦੇਖਿਆ ਕਿ ਉਹ ਬਹਾਦਰ ਪੰਜਾਬੀ, ਅਣਖੀਲੇ ਮਰਦ, ਜੋ ਤੱਤੀ ਤਵੀ 'ਤੇ ਬੈਠਦੇ ਸੀ, ਕੁਦਰਤ ਨੇ ਉਹਨਾਂ ਨੂੰ ਰਾਜ ਭਾਗ ਤੇ ਤਖ਼ਤ ਦੇ ਦਿੱਤਾ। ਜਿਨ੍ਹਾਂ ਦੇ ਖੋਪਰ ਲਹਿੰਦੇ ਸੀ ਉਹਨਾਂ ਦੇ ਸੀਸ 'ਤੇ ਤਾਜ ਰੱਖੇ ਗਏ। ਜਿਨ੍ਹਾਂ ਦੇ ਬੰਦ-ਬੰਦ ਕੱਟ ਜਾਂਦੇ ਸਨ ਉਹਨਾਂ ਦੇ ਡੌਲਿਆਂ 'ਤੇ ਕੋਹਿਨੂਰ ਬੱਝਾ। ਜਿਨ੍ਹਾਂ ਦੇ ਸਿਰਾਂ ਦੇ ਜਲੂਸ ਨਿਕਲਦੇ ਸੀ ਉਹਨਾਂ ਦੇ ਸ਼ਾਹੀ ਜਲੂਸ ਨਿਕਲਣ ਲੱਗ ਪਏ।

ਜੀਉਂਦੀ ਕੌਮ ਦੀਆਂ ਤਿੰਨ ਨਿਸ਼ਾਨੀਆਂ ਹੁੰਦੀਆਂ ਨੇ, ਕੌਮੀ ਝੰਡਾ, ਕੌਮ ਦੀ ਰਾਜਧਾਨੀ, ਕੌਮ ਦਾ ਲੀਡਰ। ਸਾਡੀ ਰਾਜਧਾਨੀ ਸੀ ਲਾਹੌਰ, ਲੀਡਰ ਸੀ ਸ਼ੇਰ-ਇ-ਪੰਜਾਬ ਰਣਜੀਤ ਸਿੰਘ ਤੇ ਰਾਜਸੀ ਝੰਡਾ ਸੀ ਕੇਸਰੀ ਨਿਸ਼ਾਨ ਸਾਹਿਬ।

ਯਾਦ ਰਹੇ ! ਸ਼ੇਰੇ ਪੰਜਾਬ ਨੇ 75000 ਫੌਜੀ ਜਵਾਨਾਂ ਦੀ ਸ਼ਕਤੀਸ਼ਾਲੀ (ਫੋਰਸ) force ਤਿਆਰ ਕਰ ਲਈ ਸੀ। ਜਿਸ ਵਿਚ ਅੱਧੀ ਗਿਣਤੀ ਨੂੰ ਯੂਰਪੀ ਫੌਜੀ ਸਿਖਲਾਈ ਤੇ ਪਰੇਡ ਦੀ ਮੁਹਾਰਤ ਹਾਸਲ ਸੀ। ਫਰਾਂਸੀਸੀ ਅਤੇ ਇਟਲੀ ਦੇ ਜਰਨੈਲਾਂ ਪਾਸੋਂ ਯੂਰਪੀ ਤਰਜ਼ ਦੀ ਲੜਾਈ ਕਰਨ ਦੇ ਢੰਗ ਤਰੀਕੇ ਸਿਖਲਾਏ, ਜਿਸ ਨੂੰ ਦੇਖ ਕੇ ਅੰਗਰੇਜ਼ ਜਰਨੈਲ ਦੰਗ ਰਹਿ ਜਾਂਦੇ ਸਨ।

ਸਮੇਂ ਦਾ ਚੱਕਰ ਚਲਦਾ ਜਾ ਰਿਹਾ ਸੀ। 30 ਅਪ੍ਰੈਲ 1837 ਨੂੰ ਹਰੀ ਸਿੰਘ ਨਲੂਏ ਦੀ ਸ਼ਹਾਦਤ ਨੇ ਮਹਾਰਾਜੇ ਦਾ ਲੱਕ ਤੋੜ ਦਿੱਤਾ। ਸਦਮਾ ਨਾ ਸਹਾਰਦਿਆਂ ਸ਼ੇਰੇ ਪੰਜਾਬ (ਲਕਵੇ) Paralysis ਦਾ ਸ਼ਿਕਾਰ ਹੋ ਗਏ। ਆਹਿਸਤਾ-ਆਹਿਸਤਾ ਸਰੀਰ ਖੀਨ ਹੁੰਦਾ ਚਲਾ ਗਿਆ। ਅੰਤਮ ਸਮਾਂ ਨਜ਼ਦੀਕ ਜਾਣ ਕੇ ਪੰਜਾਬੀਆਂ ਨੂੰ ਸੰਬੋਧਨ ਕਰਨ ਦਾ ਮਨ ਬਣਾਇਆ, ਵਜ਼ੀਰਾਂ, ਅਮੀਰਾਂ, ਸ਼ਹਿਜ਼ਾਦਿਆਂ ਨੇ ਪਾਲਕੀ ਉਠਾਈ। ਹਜ਼ੂਰੀ ਬਾਗ ਦੇ ਸੰਗਮਰਮਰੀ ਚਬੂਤਰੇ ਉਤੇ ਪਾਲਕੀ ਉਤਾਰੀ। ਲਾਹੌਰ ਨਿਵਾਸੀ ਤੇ ਗਿਰਦੋ-ਨਿਵਾਹ ਦੇ ਲੋਕ ਪ੍ਰਾਣ ਪਿਆਰੇ ਮਹਾਰਾਜੇ ਦੇ ਦਰਸ਼ਨ ਤੇ ਪ੍ਰਵਚਨ ਸੁਣਨ ਲਈ ਆਏ। ਦੇਸ਼ ਦਾ ਮਾਲਕ ਤਕੀਆ ਤੇ ਸਿਰਹਾਣਿਆਂ ਦੇ ਆਸਰੇ ਬੈਠਾ ਸੀ। ਇਹ ਉਹੀ ਸ਼ਾਹ-ਅਸਵਾਰ ਹੈ, ਜਿਹੜਾ ਘੋੜੇ ਦੀ ਰਕਾਬ ਵਿਚ ਪੈਰ ਧਰਦਾ ਸੀ, ਦਰਰਾ-ਖ਼ੈਬਰ ਦੀਆਂ ਪਹਾੜੀਆਂ ਥਰ-ਥਰ ਕੰਬਦੀਆਂ ਸਨ। ਜਿਸ ਦਾ ਨਾਮ ਸੁਣ ਕੇ ਵੈਰੀ ਦਾ ਸਾਹ ਸੁੱਕਦਾ ਸੀ। ਜਿਸ ਦਾ ਚਿਹਰਾ ਵੇਖਿਆਂ ਦੁਸ਼ਮਣ ਦੀ ਤਲਵਾਰ ਮਿਆਨ ਵਿਚੋਂ ਬਾਹਰ ਨਿਕਲਣ ਦੀ ਜ਼ੁਅਰਤ ਨਹੀਂ ਕਰਦੀ ਸੀ ਉਹੀ ਸ਼ੇਰ ਸਿਰਹਾਣਿਆਂ ਦੇ ਆਸਰੇ ਬੈਠਾ, ਆਪਣੀ ਮੁਬਾਰਕ ਜ਼ਬਾਨ ਤੋਂ ਇੰਜ ਕਹਿਣਾ ਸ਼ੁਰੂ ਕੀਤਾ :

## ਅਰਧ ਹਲੂਣਾ

**ਲਾ ਕੇ ਆਖਰੀ ਪੰਡਾਲ ਮਹਾਰਾਜ ਨੇ, ਆਖਿਆ ਪੰਜਾਬੀਆਂ ਨੂੰ।**

1. ਏਥੇ ਰਾਜ ਭਾਗ ਖ਼ਾਲਸਾ ਬਨਾਉਣ ਲਈ,
ਊਚ ਨੀਚ ਦੀਆਂ ਵੰਡੀਆਂ ਮਿਟਾਉਣ ਲਈ,
ਰੱਸਾ ਗਲ 'ਚੋਂ ਗੁਲਾਮੀਆਂ ਦਾ ਲਾਹੁਣ ਲਈ,
ਜਲਾਇਆ ਹੈ ਮਤਾਬੀਆਂ ਨੂੰ। ਤੇ ਆਖਿਆ......।

2. ਵਾਰ ਦਿੱਤੀਆਂ ਪੰਜਾਬ ਲਈ ਜੁਆਨੀਆਂ,
ਪੈਰ ਪੈਰ ਉੱਤੇ ਲਾਈਆਂ ਜ਼ਿੰਦਗਾਨੀਆਂ,
ਸਾਂਭ ਰੱਖਿਉ ਨਾ ਕਰਿਉ ਵਿਰਾਨੀਆਂ,
ਤੇ ਫੁੱਲਾਂ ਇਹ ਗੁਲਾਬੀਆਂ ਨੂੰ। ਤੇ ਆਖਿਆ......।

3. ਏਥੇ ਗੈਰ ਜਰਵਾਣਾ ਕੋਈ ਆਵੇ ਨਾ।
ਮੇਰੇ ਕਾਲਜੇ 'ਤੇ ਕਦਮ ਟਿਕਾਵੇ ਨਾ।
ਸਕੇ ਵੀਰਾਂ ਨਾਲ ਵੀਰਾਂ ਨੂੰ ਲੜਾਵੇ ਨਾ,
ਕਰੇ ਨਾ ਖਰਾਬੀਆਂ ਨੂੰ। ਤੇ ਆਖਿਆ.......।

4. ਅੱਜ ਸਾਰਿਆਂ ਦਾ ਸਾਂਝਾ ਰਾਜ ਆਇਆ ਹੈ।
ਤੁਸਾਂ ਤਾਜ ਮੇਰੇ ਸੀਸ 'ਤੇ ਟਿਕਾਇਆ ਹੈ।
ਹੁਣ ਵਾਹਿਗੁਰੂ ਨੇ ਦਾਸ ਨੂੰ ਬੁਲਾਇਆ ਹੈ।
ਸਾਂਭ ਲਵੋ ਚਾਬੀਆਂ ਨੂੰ। ਤੇ ਆਖਿਆ......।

5. ਕਿਤੇ ਫੁੱਟ ਦਾ ਸ਼ਿਕਾਰ ਬਣ ਜਾਇਉ ਨਾ।
ਤਿੱਖੇ ਤੀਰਾਂ ਨੂੰ ਭਰਾਵਾਂ 'ਤੇ ਚਲਾਇਉ ਨਾ।
"ਨੂਰ" ਢਾਡੀ ਜੱਥਾ ਸੱਦਣੋਂ ਹਟਾਇਉ ਨਾ।
ਜੀ ਕਰੋਂਗੇ ਨਵਾਬੀਆਂ ਨੂੰ। ਤੇ ਆਖਿਆ ਪੰਜਾਬੀਆਂ ਨੂੰ।

ਖ਼ਾਲਸਾ ਜੀ ! ਤੁਹਾਡੀ ਸ਼ਮਸ਼ੀਰ ਦੇ ਸਾਹਵੇਂ ਵੈਰੀ ਥਰ-ਥਰਾਂਦੇ ਨੇ, ਪਰ ਮੈਨੂੰ ਡਰ ਲੱਗਦਾ ਹੈ ਕਿਤੇ ਖ਼ਾਲਸਈ ਤਲਵਾਰ ਦੀ ਧਾਨ ਸਿੰਘਾਂ ਦੇ ਖ਼ੂਨ ਵਿਚ ਨਾ ਉਤਰਨ ਲੱਗ ਪਵੇ। ਤੁਹਾਡੇ ਫੌਲਾਦੀ ਬਰਛੇ ਭਰਾਵਾਂ ਦੀਆਂ ਛਾਤੀਆਂ ਵਿੰਨ੍ਹਣ ਵਾਸਤੇ ਮੈਦਾਨ ਵਿਚ ਨਾ ਆ ਜਾਣ।

## ਸ਼ੇਅਰ

1. ਤੁਸੀਂ ਤੇਜ਼ ਤਲਵਾਰਾਂ ਜੇ ਅਣਖ ਭਰੀਆਂ, ਆਪੋ ਵਿਚਦੀ ਵੱਜ ਕੇ ਖੜਕਣਾ ਨਾ।
2. ਤੁਸੀਂ ਸੁੱਕਾ ਬਾਰੂਦ ਜੇ ਖ਼ਾਲਸਾ ਜੀ, ਕਿਤੇ ਆਪਣੇ ਝੁੱਗੇ ਤੇ ਭੜਕਣਾ ਨਾ।
3. ਤੁਸੀਂ ਤੀਰ ਅਣਮੁੱਲੇ ਜੇ ਕਿਸੇ ਜੋਗੇ, ਕਿਤੇ ਆਪਣੀ ਛਾਤੀ ਵਿਚ ਰੜਕਣਾ ਨਾ।
4. ਤੁਸੀਂ ਬਿਜਲੀਆਂ ਜੇ ਸੂਰਮਗਤੀ ਦੀਆਂ, ਕਿਤੇ ਆਪਣੇ ਘਰ ਵਿਚ ਕੜਕਣਾ ਨਾ।

ਖ਼ਾਲਸਾ ਜੀ ! ਅੱਜ ਮੇਰੀ ਅੰਤਮ ਇੱਛਾ ਹੈ ਕਿ ਖ਼ਾਲਸਾ ਰਾਜ ਦੀ ਬਾਦਸ਼ਾਹੀ ਟਿੱਕਾ ਖੜਕ ਸਿੰਘ ਦੇ ਹਵਾਲੇ ਕਰ ਜਾਵਾਂ, ਤਾਂ ਕਿ ਕੋਈ ਝਗੜਾ ਖੜਾ ਨਾ ਹੋ ਜਾਵੇ। ਟਿੱਕਾ ਖੜਕ ਸਿੰਘ ਨੂੰ ਪੇਸ਼ ਕੀਤਾ। ਵਜ਼ੀਰ-ਇ-ਆਹਲਾ ਰਾਜਾ ਧਿਆਨ ਸਿੰਘ ਡੋਗਰਾ

ਵੀ ਭੁਲਾ ਲਏ ਗਏ। ਆਪਣੇ ਵੱਡੇ ਲਖਤ-ਇ-ਜਿਗਰ ਦਾ ਬਾਜੂ ਰਾਜੇ ਦੇ ਹੱਥ ਫੜਾ ਕੇ, ਭਰੇ ਹੋਏ ਮਨ ਨਾਲ ਕਹਿਣਾ... ਇੰਜ ਸ਼ੁਰੂ ਕੀਤਾ :

## ਸਾਕਾ

1. ਸੁਣ ਲੈ ਰਾਜਾ ਧਿਆਨ ਸਿੰਘ, ਇਕ ਬਚਨ ਹਮਾਰਾ।
2. ਨੀਤੀਵਾਨ ਨਿਪੁੰਨ ਤੂੰ, ਦਿਲ ਜਾਨੀ ਯਾਰਾ।
3. ਰਾਜ ਖ਼ਾਲਸਾ ਚਮਕਦਾ ਜਿਵੇਂ ਅਰਸ਼ ਸਿਤਾਰਾ।
4. ਇਹ ਸਿੰਘਾਂ ਦੀ ਤੇਗ ਦਾ, ਹੈ ਚਮਤਕਾਰਾ।
5. ਅੱਜ ਤੋਂ ਮਾਲਕ ਵਤਨ ਦਾ, ਮੇਰਾ ਖੜਕ ਪਿਆਰਾ।
6. ਇਸ ਦੀ ਸ਼ਾਨ ਵਧਾਵਣੀ, ਬਲ ਲਾ ਕੇ ਸਾਰਾ।
7. ਫਿਰ ਹੰਝੂ ਕਿਰ ਪਏ "ਨੂਰ" ਜੀ, ਚੱਲੀ ਗੰਗ ਧਾਰਾ।

ਕਿਹਾ ਸ਼ੇਰੇ ਪੰਜਾਬ ਨੇ ਅੰਤ ਵੇਲੇ.....। ਇਹਨਾਂ ਦੋਵਾਂ ਪਾਸੋਂ ਰਾਜ ਦੇ ਵਫ਼ਾਦਾਰ ਰਹਿਣ ਦੀ ਕਸਮ ਉਠਾਈ। ਸ਼ੇਰੇ ਪੰਜਾਬ ਨੇ ਕਿਹਾ, ਮਿਲ ਕੇ ਚਲੋਗੇ, ਬਾਦਸ਼ਾਹ ਬਣੇ ਰਹੋਗੇ, ਨਿੱਖੜ ਗਏ, ਧੂੰਏਂ ਦੇ ਫ਼ਕੀਰ ਬਣ ਜਾਉਗੇ। ਸਿੰਘਾਂ ਦੀ ਸਦਾ ਜੈ ਜੈਕਾਰ ਰਹੇ, ਖ਼ਾਲਸਾ ਰਾਜ ਭਾਗ ਮਾਣਦਾ ਰਹੇ। ਮੈਂ ਆਪ ਨੂੰ ਹੱਸਦਾ ਖੇਡਦਾ ਖ਼ੁਸ਼ੀਆਂ ਮਾਣਦਾ ਛੱਡ ਚਲਿਆ ਹਾਂ। ਪੰਜਾਬ ਦੀ ਫੁਲਵਾੜੀ ਸਦਾ ਖਿੜੀ ਰਹੇ। ਇਹ ਗੁੰਚੇ ਦੇ ਫੁੱਲ ਕਦੇ ਨਾ ਮੁਰਝਾਣ, ਖ਼ਾਲਸਾ ਰਾਜ ਦੀ ਚੜ੍ਹਤ ਤੇ, ਪੰਜਾਬ ਨੂੰ ਕਦੇ ਵੀ ਨਜ਼ਰ ਨਾ ਲੱਗੇ। ਰਿਸ਼ੀਆਂ ਦੀ ਧਰਤੀ ਸਦਾ ਆਬਾਦ ਰਹੇ। ਸ਼ੇਰੇ ਪੰਜਾਬ ਨੇ ਕਿਹਾ, ਪੰਜ ਦਰਿਆਵਾਂ ਦੀ ਪਵਿੱਤਰ ਧਰਤੀ ਨੂੰ ਮੇਰੀ ਨਮਸ਼ਕਾਰ ਹੈ :

## ਬੈਂਤ

1. ਸਾਰੀ ਦੁਨੀਆਂ ਤੋਂ ਦੇਸ਼ ਪੰਜਾਬ ਸੋਹਣਾ,
   ਉੱਚਾ ਚਮਕਦਾ ਅਰਸ਼ ਸਿਤਾਰਿਆਂ ਤੇ।
2. ਬਾਬਾ ਨਾਨਕ ਦਸਮੇਸ਼ ਫ਼ਰੀਦ ਏਥੇ,
   ਗਿਆਨ ਵੰਡਦੇ ਭਰੇ ਭੰਡਾਰਿਆਂ ਤੇ।
3. ਕਿਧਰੇ ਟੂਰਨਾਮੈਂਟ ਕਬੱਡੀਆਂ ਨੇ,
   ਮੱਲ ਨੱਚਦੇ ਨਿਤ ਅਖਾੜਿਆਂ ਤੇ।
4. ਗੁਰੂਆਂ ਪੀਰਾਂ ਦੇ ਲਗਦੇ ਜੋੜ ਮੇਲੇ,
   ਛਿੰਜਾਂ ਪੈਂਦੀਆਂ ਨੇ ਪਿੰਡਾਂ ਭਾਰਿਆਂ ਤੇ।

5. ਦੁੱਧ ਦਹੀਂ ਨਾਲ ਪਲੇ ਹੋਏ ਚੌਬਰਾਂ ਨੇ,
ਮਾਣ ਪਾ ਲਿਆ ਏ ਮੁਲਕਾਂ ਸਾਰਿਆਂ 'ਤੇ।
6. "ਨੂਰ' ਆਖਦਾ ਕਦੇ ਨਾ ਨਜ਼ਰ ਲੱਗੇ,
ਸੁੰਦਰ ਕੋਠੀਆਂ ਮਹਿਲ ਮੁਨਾਰਿਆਂ 'ਤੇ।

ਸ਼ੇਰੇ ਪੰਜਾਬ ਨੇ ਕਿਹਾ, ਕੋਈ ਬਿਗਾਨਾ ਪੰਜਾਬ ਦੀ ਹਿੱਕ 'ਤੇ ਪੈਰ ਧਰੇਗਾ, ਉਹ ਕਦਮ ਮੇਰੀ ਛਾਤੀ 'ਤੇ ਹੋਵੇਗਾ। ਭਰਾ ਦਾ ਮੁੜ੍ਹਕਾ ਡੁਲ੍ਹੇ, ਤੁਸੀਂ ਖ਼ੂਨ ਵੀਟਨ ਵਾਸਤੇ ਤਿਆਰ ਰਹਿਣਾ। ਇਸ ਸੋਹਣੇ ਪੰਜਾਬ ਦਾ ਜੇਠੇ ਸ਼ਹਿਜ਼ਾਦੇ ਨੂੰ ਬਾਦਸ਼ਾਹ ਬਣਾਇਆ ਅਤੇ ਅੰਤਮ ਦਰਬਾਰ ਸਮਾਪਤ ਹੋਇਆ। ਪਾਲਕੀ ਉਠੀ। ਸੰਮਨ ਬੁਰਜ ਵਿਚ ਜਾਂਦਿਆਂ-ਜਾਂਦਿਆਂ ਬੀਮਾਰੀ ਹੋਰ ਜ਼ਿਆਦਾ ਭਿਆਨਕ ਰੂਪ ਧਾਰ ਗਈ ਅਤੇ ਮਹਾਰਾਜਾ ਜੀ ਬੋਲਣੋਂ ਵੀ ਖਾਮੋਸ਼ ਹੋ ਗਏ, ਜ਼ਬਾਨ ਬੰਦ ਪੈ ਗਈ। ਕਈ ਹਫਤੇ ਮਹੀਨੇ ਇਸ ਤਰ੍ਹਾਂ ਲੰਘ ਗਏ। ਅੰਤ ਉਹ ਸਮਾਂ ਆਇਆ ਜਿਸ ਨੇ ਹਰ ਮਨੁੱਖ ਮਾਤਰ 'ਤੇ ਆਉਣਾ ਏ। ਕੁਦਰਤ ਨੇ ਇਤਨੀ ਸਮਰਥਾ ਦਿੱਤੀ ਕਿ ਸ਼ੇਰੇ ਪੰਜਾਬ ਆਹਿਸਤਾ-ਆਹਿਸਤਾ ਬੋਲਣ ਦੇ ਯੋਗ ਹੋ ਗਏ। ਕਹਿੰਦੇ ਨੇ, ਦੀਵਾ ਬੁਝਣ ਤੋਂ ਪਹਿਲਾਂ ਲਟ-ਲਟ ਕਰਕੇ ਬਲ ਉਠਦਾ ਹੈ। ਪ੍ਰਾਣ ਪੰਖੇਰੂ ਉਡਾਰੀ ਮਾਰਣ ਤੋਂ ਪਹਿਲਾਂ ਹੋਸ਼ ਪਰਤੀ ਅਤੇ ਜ਼ਬਾਨ ਵੀ ਮੁੜ ਆਈ। ਰਾਜਾ ਖੁਸ਼ਹਾਲ ਸਿੰਘ, ਚੇਤ ਸਿੰਘ, ਮਿਸ਼ਰ ਬੇਲੀ ਰਾਮ ਕੋਲੋਂ ਕੋਹਿਨੂਰ ਹੀਰੇ ਦੀ ਮੰਗ ਕੀਤੀ ਕਿ ਗੁਰੂ ਰਾਮਦਾਸ ਜੀ ਦੀ ਭੇਟਾ ਕਰ ਜਾਵਾਂ, ਪਰ ਬੇਈਮਾਨਾਂ ਨੇ ਬਹਾਨੇ ਪਾ ਕੇ ਟਾਲ ਦਿੱਤਾ। ਆਖਰ 27 ਜੂਨ 1839 ਈ. ਵੀਰਵਾਰ ਦੇ ਦਿਨ 58 ਸਾਲ 7 ਮਹੀਨੇ 26 ਦਿਨ ਦੀ ਉਮਰ ਭੋਗ ਕੇ, ਸ਼ੇਰੇ ਪੰਜਾਬ ਜਹਾਨ ਫਾਨੀ ਤੋਂ ਕੂਚ ਕਰ ਗਏ। ਪੰਜਾਬ ਦੀ ਧਰਤੀ ਨੇ ਧਾਹ....ਇੰਜ ਮਾਰੀ :

## ਰਸਾਲੂ

1. ਆਇਆ ਹੁਕਮ ਜਦੋਂ ਸਰਕਾਰ ਨੂੰ, ਤੁਰ ਪਏ ਅੰਤ ਫਤੇ ਬੁਲਾ।
2. ਉਦੋਂ ਧਰਤੀ ਦਾ ਦਿਲ ਪਾਟਿਆ, ਤੇ ਅੰਬਰ ਮਾਰੀ ਧਾਹ।
3. ਸੂਰਜ ਸਿਖਰ ਦੁਪਹਿਰੇ ਛਿਪ ਗਿਆ, ਸੁਣ ਕੇ ਰੋਣ ਪੰਜ ਦਰਿਆ।
4. ਚਾਰੇ ਤਰਫ ਦੁਹਾਈ ਮੱਚ ਗਈ, ਹਰ ਕੋਈ ਸੋਚੀਂ ਡੁੱਬ ਗਿਆ।
5. ਧਾਹਾਂ ਮਾਰਣ ਸਭੇ ਰਾਣੀਆਂ, ਤੇ ਪੁੱਤ ਰਹੇ ਕੁਰਲਾ।
6. ਸ਼ਾਹੀ ਫੌਜ ਅਤੇ ਸਰਦਾਰ ਵੀ, ਰੋਵਣ ਕੰਧਾਂ ਨੂੰ ਟਕਰਾ।
7. ਹਿੰਦੂ ਸਿੱਖ ਈਸਾਈ ਮੋਮਨਾਂ, ਕੀਤੀ ਅੰਤਮ ਇਹ ਦੁਆ।
8. ਵੱਸੇ ਸਦਾ ਸਵਰਗੀਂ 'ਨੂਰ' ਜੀ, ਸਭ ਨੇ ਭਾਣਾ ਮੰਨ ਲਿਆ।

# ਦੋਤਾਰਾ

1. ਉਦੋਂ ਜੂਨ ਸਤਾਈ ਸੀ, ਪੰਦਰਾਂ ਹਾੜ ਤੇ ਪੂਰਨਮਾਸ਼ੀ।
ਮਹਾਰਾਜ ਪਿਆਰੇ ਦੀ, ਮੁੱਕ ਗਈ ਝੱਟ ਜ਼ਿੰਦਗੀ ਦੀ ਰਾਸੀ।
ਦਿਲ ਫਟਿਆ ਧਰਤੀ ਦਾ, ਉਚੀ ਧਾਹ ਅਰਸ਼ ਨੇ ਮਾਰੀ।
ਜਦ ਸ਼ੇਰ ਪੰਜਾਬੀ ਦੇ, ਜਿਸਮ 'ਚੋਂ ਲਾ ਗਿਆ ਭੌਰ ਉਡਾਰੀ।

2. ਮੱਚ ਗਈ ਕਹਾਰੀ ਸੀ, ਭਾਣਾ ਕੀ ਕੁਦਰਤ ਵਰਤਾਇਆ।
ਸਫ ਵਿਛ ਗਈ ਮਾਤਮ ਦੀ, ਡੇਰਾ ਆਣ ਗਮਾਂ ਨੇ ਲਾਇਆ।
ਪੰਜਾਬ ਦੀ ਕਿਸਮਤ 'ਤੇ, ਮਾਨੋ ਫਿਰ ਅਜ਼ਲ ਦੀ ਆਰੀ।
ਜਦ ਸ਼ੇਰ ਪੰਜਾਬੀ.....।

3. ਪੁੱਤਰ ਮਹਾਰਾਜੇ ਦੇ ਰੋਂਦੇ ਦੇਖੇ ਨਾ ਜਾਵਣ ਝੱਲੇ।
ਦਿਲ ਫਟਣ ਰਾਣੀਆਂ ਦੇ, ਜ਼ੁਲਫਾਂ ਖੁੱਲ੍ਹ ਆ ਗਈਆਂ ਥੱਲੇ।
ਸ਼ਾਹੀ ਫੌਜ ਜਵਾਨਾਂ ਨੂੰ, ਲੱਗੀ ਹਿਜਰ ਦੀ ਚੋਟ ਕਰਾਰੀ।
ਜਦ ਸ਼ੇਰ ਪੰਜਾਬੀ.....।

4. ਅੱਜ ਸੂਰਜ ਅਸਤ ਗਿਆ, ਢਲੀ ਦੁਪਹਿਰ ਪੈ ਗਈਆਂ ਸ਼ਾਮਾਂ।
ਜੰਨਤ ਵਿਚ ਵਸਦਾ ਰਹੁ, ਪਰਜਾ ਝੁਕ ਝੁਕ ਕਰੇ ਸਲਾਮਾਂ।
ਹਿੰਦੂ ਸਿੱਖ ਮੋਮਨਾਂ 'ਤੇ, 'ਨੂਰ' ਜੀ ਸਦਮਾ ਛਾਇਆ ਭਾਰੀ।
ਜਦ ਸ਼ੇਰ ਪੰਜਾਬੀ ਦੇ, ਜਿਸਮ 'ਚੋਂ ਲਾ ਗਿਆ ਭੌਰ ਉਡਾਰੀ।

ਸ਼ੇਰੇ ਪੰਜਾਬ ਦਾ ਅਕਾਲ ਚਲਾਣਾ ਜਿਸ ਨੇ ਵੀ ਸੁਣਿਆ ਪੱਥਰ ਦਾ ਬੁੱਤ ਬਣ ਕੇ ਰਹਿ ਗਏ। ਸੰਮਨ ਬੁਰਜ ਵਿਚ ਮਹਾਰਾਜੇ ਦੀ ਦੇਹੀ ਰੱਖ ਦਿੱਤੀ। ਲਾਹੌਰ ਨਿਵਾਸੀ ਅਗਲੇ ਦਿਨ ਤੱਕ ਲੰਮੀਆਂ ਲਾਈਨਾਂ ਲਗਾ ਕੇ ਸ਼ਰਧਾ ਦੇ ਫੁੱਲ ਅਰਪਣ ਕਰਦੇ ਰਹੇ। ਉਪਰੰਤ ਇਸ਼ਨਾਨ ਕਰਾਇਆ ਤੇ ਅੰਤਮ ਸਫ਼ਰ ਦੀ ਅਰੰਭਤਾ ਹੋਈ। ਮਾਤਮੀ ਬੈਂਡ ਵੱਜਾ, ਹਜ਼ਾਰਾਂ ਸੂਰਮੇ ਸ਼ਸਤਰ ਉਲਟੇ ਕਰਕੇ ਜਾ ਰਹੇ ਸਨ। ਸ਼ੇਰੇ ਪੰਜਾਬ ਦੀ ਪਾਲਕੀ ਕਿਲ੍ਹੇ ਦੇ ਵੱਡੇ ਦਰਵਾਜ਼ੇ ਤੋਂ ਬਾਹਰ ਨਿਕਲੀ, ਤੋਪਾਂ ਨੇ ਸਲਾਮੀ ਦਿੱਤੀ। ਖ਼ਾਲਸਾ ਰਾਜ ਦਾ ਝੁਲਦਾ ਹੋਇਆ ਨਿਸ਼ਾਨ ਸਾਹਿਬ ਲਹੂ ਦੇ ਅੱਥਰੂ ਕੇਰ ਰਿਹਾ ਸੀ। ਮਾਤਮੀ ਜਲੂਸ ਵਿਚ ਹੀਰੇ ਮੋਤੀ ਲੁਟਾਏ ਜਾ ਰਹੇ ਸਨ। ਰਾਜ ਮਹੱਲਾਂ ਤੋਂ ਲੈ ਕੇ ਗੁ: ਡੇਹਰਾ ਸਾਹਿਬ ਜੀ ਤੱਕ, ਦਸ ਲੱਖ ਰੁਪਏ ਗਰੀਬਾਂ ਨੂੰ ਵੰਡੇ ਗਏ। ਚੰਦਨ ਦੀ ਚਿਖਾ ਉਪਰ ਦੇਹੀ ਟਿਕਾਈ ਗਈ। ਚਾਰ ਰਾਣੀਆਂ ਤੇ ਸੱਤ ਗੋਲੀਆਂ ਚਿਖਾ ਉਪਰ ਸਤੀ ਹੋਣ ਵਾਸਤੇ ਬੈਠ ਗਈਆਂ। ਸਤੀ ਹੋਣਾ : ਗੁਰਮਤ ਵਿਚ ਪ੍ਰਵਾਨ ਨਹੀਂ, ਆਤਮਘਾਤੀ ਨੂੰ ਅੱਛਾ ਰੁਤਬਾ

ਨਹੀਂ ਮਿਲਦਾ।

**ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ॥** (ਅੰਗ ੭੮੭)

ਖ਼ੈਰ ! ਗੁ: ਡੇਹਰਾ ਸਾਹਿਬ, ਸ਼ਾਹੀ ਮਸਜਿਦ ਦੇ ਲਹਿੰਦੇ ਪਾਸੇ, ਚਿਖਾ ਤਿਆਰ ਕੀਤੀ। ਅਰਦਾਸਾ ਸੋਧਿਆ। ਮਹਾਰਾਜਾ ਖੜਕ ਸਿੰਘ ਨੇ ਬਾਪੂ ਦੀ ਚਿਖਾ ਨੂੰ ਨਜ਼ਰ-ਇ-ਆਤਿਸ਼ ਕੀਤਾ। ਲਾਟ ਨਿਕਲੀ ਤੇ ਭਾਂਬੜ ਬਣ ਗਏ। ਸਰਦਾਰਨੀ ਰਾਜ ਕੌਰ ਦੀ ਅੱਖ ਦਾ ਸਿਤਾਰਾ, ਮਹਾਰਾਣੀ ਜਿੰਦ ਕੌਰ ਦਾ ਸੁਹਾਗ, ਪੰਜਾਬ ਦਾ ਚੰਨ, ਲਾਹੌਰ ਦਾ ਥੰਮ੍ਹ, ਗਰੀਬਾਂ ਦੀ ਕਿਸਮਤ ਦਾ ਸਿਤਾਰਾ, ਖ਼ਾਲਸਾ ਰਾਜ ਦਾ ਮਹਿਬੂਬ ਪਿਆਰਾ, ਜਿਸ ਦੀ ਯਾਦ ਅੱਜ ਵੀ ਪਰਜਾ ਦੇ ਦਿਲਾਂ ਦੀ ਧੜਕਣ ਉਤੇ ਸਾਜ਼ ਦੀਆਂ ਤਰਬਾਂ ਵਾਂਗ ਆਵਾਜ਼ ਦੇਂਦੀ ਹੈ। ਸ਼ੇਰੇ ਪੰਜਾਬ ਦਾ ਪਾਵਨ ਸਰੀਰ ਅੱਗ ਦੀਆਂ ਲਪਟਾਂ ਵਿਚ ਗੁੰਮ ਹੋ ਰਿਹਾ ਸੀ। ਮਹਾਰਾਣੀ ਜਿੰਦ ਕੌਰ ਮਾਰ ਕੇ ਧਾਹਾਂ ਮੱਚਦੇ ਹੋਏ ਸਿਵੇ ਨਾਲ ਦੋ ਗੱਲਾਂ, ਤੇ ਵਿਰਲੇ ਇੰਜ ਕਰਦੀ ਹੈ :

## ਮਿਰਜ਼ਾ (ਸੋਹਣੀ)

1. ਜਦੋਂ ਚਿਖਾ 'ਤੇ ਲਿਟਾਇਆ ਮਹਾਰਾਜ ਨੂੰ,
ਜਿੰਦਾ ਫੁੱਟ ਪਈ ਦੁਹੱਥੜਾ ਮਾਰ।
2. ਪੀਆ ਸੌਂ ਗਿਆ ਸਦਾ ਲਈ ਲੰਮੀ ਤਾਣ ਕੇ,
ਗਹਿਰੇ ਮੌਤ ਨੇ ਚਲਾਏ ਐਸੇ ਵਾਰ।
3. ਕੂੰਜ ਵਾਂਗ ਕੁਰਲਾ ਕੇ ਹਾੜੇ ਪਾਂਵਦੀ,
ਚੰਦ ਬੱਦਲਾਂ 'ਚ ਹੋ ਗਿਆ ਪਵਾਰ।
4. ਕੌਣ ਦੇਵੇਗਾ ਦਿਲਾਸਾ ਮਹਿਬੂਬ ਨੂੰ,
ਸੀਨੇ ਹਿਜਰ ਦੀ ਕਟਾਰੀ ਚੱਲੇ ਮਾਰ।
5. ਰਾਜ ਖੋਹ ਲਿਆ ਨਿਮਾਣੀ ਕੋਲੋਂ ਰੱਬ ਨੇ,
ਮੇਰੇ ਚੰਦਰੇ ਨਸੀਬ ਦੇ ਗਏ ਹਾਰ।
6. ਕੀ ਬਣੇਗਾ ਮਾਸੂਮ ਜਿਹੇ ਦਲੀਪ ਦਾ,
ਕਿਥੋਂ ਲੱਭੇਗਾ ਉਹ ਪਿਤਾ ਦਾ ਪਿਆਰ।
7. ਸਤੀ ਹੋਣ ਤੋਂ ਵਿਹੂਣੀ ਰਹਿ ਗਈ ਮਾਲਕਾ,
ਮੋਹ ਪੁੱਤ ਦਾ ਜੰਜ਼ੀਰ ਬੈਠਾ ਮਾਰ।
8. ਜੀਆ ਤੜਪੇਗਾ ਵਿਛੋੜੇ ਵਿਚ 'ਨੂਰ' ਜੀ,
ਰਾਣੀ ਜਿੰਦਾ ਤੋਂ ਇਹ ਹੋਣਾ ਨਹੀਂ ਸਹਾਰ।

ਖ਼ਾਲਸਾ ਜੀ ! ਕੌਣ ਜਾਣਦਾ ਸੀ ਕਿ ਨਾਲ-ਨਾਲ ਪੰਜਾਬੀਆਂ ਦਾ ਰਾਜ ਭਾਗ ਵੀ ਚਿਖਾ ਦੀ ਭੇਂਟ ਹੋ ਰਿਹਾ ਹੈ। ਇਕ ਕਬੂਤਰਾਂ ਦਾ ਜੋੜਾ ਆਇਆ ਚਿਖਾ ਵਿਚ ਕੁੱਦ ਕੇ ਮਾਲਕ ਨਾਲ ਸਤੀ ਹੋ ਗਿਆ। ਸਾਧ ਸੰਗਤ ਜੀ ! ਸ਼ੇਰੇ ਪੰਜਾਬ ਵਿਚ ਬਹੁਤ ਗੁਣ ਸਨ, ਅਵਗੁਣ ਵੀ ਹੋਣਗੇ, ਕਿਉਂਕਿ :-

**ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥** (ਅੰਗ ੬੧)

ਪੰਜਾਬ ਦਾ ਕੋਈ ਗੁਰਦੁਆਰਾ ਨਹੀਂ ਜਿਸ ਦੀ ਖੁਲ੍ਹ-ਦਿਲੀ ਨਾਲ ਸੇਵਾ ਨਾ ਕੀਤੀ ਹੋਵੇ। ਨਨਕਾਣਾ ਸਾਹਿਬ ਜੀ ਦੀ ਸਾਰੀ ਜਾਇਦਾਦ ਆਪ ਵਲੋਂ ਕੀਤੀ ਸੇਵਾ ਹੈ। ਹਜ਼ੂਰ ਸਾਹਿਬ ਜੀ ਦੇ ਸੱਚਖੰਡ ਦਰਬਾਰ ਦੀ ਸੇਵਾ ਵੀ ਦਸਮੇਸ਼ ਜੀ ਨੇ ਆਪ ਜੀ ਪਾਸੋਂ ਲਈ। ਲਾਹੌਰ ਵਿਚ ਕਾਲ ਪੈਣ ਸਮੇਂ ਬਾਬੇ ਮੋਚੀ ਦੀ ਦਾਣਿਆਂ ਦੀ ਪੰਡ ਉਸ ਦੇ ਘਰ ਛੱਡ ਕੇ ਆਏ। ਬੇਰੀ ਤੋੜਦਿਆਂ ਛੋਟੇ-ਛੋਟੇ ਬੱਚਿਆਂ ਨੂੰ ਮੋਹਰਾਂ ਦੇ ਕੇ ਨਿਵਾਜ਼ਿਆ। ਇਕ ਮਾਈ ਨੂੰ ਤਵੇ ਬਰਾਬਰ ਸੋਨਾ ਤੋਲ ਕੇ ਦਿੱਤਾ ਤੇ ਅਸ਼ੀਰਵਾਦਾਂ ਲਈਆਂ। ਜਦੋਂ ਇਸ ਤਰ੍ਹਾਂ ਦਾ ਮਹਾਰਾਜਾ ਪੰਜਾਬੀਆਂ ਪਾਸੋਂ ਖੁੱਸ ਗਿਆ ਤਾਂ ਉਸ ਦੀ ਯਾਦ ਦੇ ਸਾਗਰ ਵਿਚ ਡੁੱਬ ਜਾਣਾ ਕੋਈ ਗੈਰ ਕੁਦਰਤੀ ਬਾਤ ਨਹੀਂ।

**ਡੋਗਰਾ ਨੀਤੀ :-** ਧਿਆਨ ਸਿੰਘ ਤੇ ਗੁਲਾਬ ਸਿੰਘ ਡੋਗਰੇ ਤਿੰਨ ਰੁਪੈ ਮਹੀਨਾ ਨੌਕਰੀ ਤੇ ਭਰਤੀ ਹੋਏ ਤੇ ਤਰੱਕੀ ਕਰਦੇ ਹੋਏ ਵਜ਼ੀਰ-ਇ-ਆਲਾ ਡਿਉੜੀ ਬਰਦਾਰ ਬਣੇ। ਸ਼ੇਰੇ ਪੰਜਾਬ ਤੋਂ ਦੂਜਾ ਰੁਤਬਾ ਡਿਉੜੀ ਬਰਦਾਰ ਦਾ ਸੀ। ਇਸ ਪੋਸਟ ਵਾਲਾ ਬੰਦਾ ਜਿਸ ਨੂੰ ਚਾਹੇ ਮਹਾਰਾਜੇ ਨਾਲ ਮਿਲਾਉਂਦਾ ਸੀ ਤੇ ਮਹਾਰਾਜਾ ਵੀ ਡਿਉੜੀ ਬਰਦਾਰ ਦੇ ਇਸ਼ਾਰਿਆਂ ਤੇ ਚਲਦਾ ਸੀ।

**ਮਿ: ਕਨਿੰਘਮ :-** ਲਿਖਦਾ ਹੈ ਕਿ ਡੋਗਰੇ ਨੇ ਸ਼ਹਿਜ਼ਾਦਿਆਂ ਨੂੰ ਵੀ ਮਹਾਰਾਜੇ ਤੋਂ ਦੂਰ ਰੱਖਿਆ ਤੇ ਆਪਣੇ ਪੁੱਤਰ ਨੂੰ ਨਜ਼ਦੀਕ ਬਿਠਾਈ ਰੱਖਦਾ। ਇਸ ਲਈ ਕਿ ਮਹਾਰਾਜਾ ਆਪਣੇ ਪੁੱਤਰਾਂ ਨੂੰ ਨਾਲਾਇਕ ਤੇ ਡੋਗਰੇ ਦੇ ਪੁੱਤਰ ਨੂੰ ਲਾਇਕ ਸਮਝੇ। ਕਨਿੰਘਮ ਤਾਂ ਏਥੋਂ ਤਕ ਲਿਖਦਾ ਹੈ ਕਿ ਟਿੱਕਾ ਖੜਕ ਸਿੰਘ ਤੇ ਸ਼ੇਰ ਸਿੰਘ ਕਈ-ਕਈ ਘੰਟੇ ਖੜੇ ਰਹਿੰਦੇ, ਪਰ ਪੱਥਰ ਦਿਲ ਧਿਆਨਾਂ ਪੁੱਤਰਾਂ ਨੂੰ ਮਿਲਣ ਨਾ ਦੇਂਦਾ।

**ਇਹ ਸ਼ਿਕਵਾ :-** ਅਕਾਲ ਤਖ਼ਤ ਸਾਹਿਬ ਦੇ ਜੱਥੇਦਾਰ ਅਕਾਲੀ ਫੂਲਾ ਸਿੰਘ ਜੀ ਪਾਸ ਪੁੱਜਾ। ਸਿੰਘ ਸਾਹਿਬ ਆਪ ਤਫ਼ਤੀਸ਼ ਕਰਨ ਗਏ। ਧਿਆਨ ਸਿੰਘ ਡੋਗਰੇ ਨੇ ਫ਼ਤੇ ਗਜਾਈ, ਬੈਠਣ ਲਈ ਕੁਰਸੀ ਦਿੱਤੀ। ਸਿੰਘ ਸਾਹਿਬ ਜੀ ਨੇ ਕਿਹਾ, "ਡੋਗਰਾ ਜੀ ਮੈਨੂੰ ਜਲਦੀ ਹੈ ਸ਼ੇਰੇ ਪੰਜਾਬ ਜੀ ਨੂੰ ਮਿਲਾ ਦਿੱਤਾ ਜਾਵੇ।" ਬਾਬਾ ਜੀ ! ਬੈਠੋ ਮੈਂ ਪਤਾ ਕਰਕੇ ਆਇਆ। ਆਸੇ ਪਾਸੇ ਘੁੰਮ ਕੇ ਆਇਆ ਤੇ ਕਹਿੰਦਾ, "ਅਕਾਲੀ ਜੀ ! ਸ਼ੇਰੇ ਪੰਜਾਬ ਹਾਲੇ ਸੁੱਤੇ ਨੇ।" ਦੋ ਘੰਟੇ ਲੰਘ ਗਏ। ਫਿਰ ਕਿਹਾ। ਡੋਗਰਾ ਕਹਿੰਦਾ, "ਮਹਾਰਾਜਾ ਜੀ ਇਸ਼ਨਾਨ ਕਰਦੇ ਨੇ।" ਰੋਹ ਵਿਚ ਭਰ ਗਿਆ ਜੱਥੇਦਾਰ, "ਉਏ !

ਨਿਮਕ ਹਰਾਮ ਤੇ ਕਮੀਨੇ, ਕੌਮ ਦਾ ਜਥੇਦਾਰ ਅਕਾਲ ਤਖ਼ਤ ਤੋਂ ਉਠ ਕੇ, ਰਣਜੀਤ ਸਿੰਘ ਨੂੰ ਮਿਲਣ ਆਇਆ ਏ, ਮਹਾਰਾਜਾ ਕਦੇ ਸੌਂ ਜਾਂਦਾ ਏ, ਕਦੇ ਇਸ਼ਨਾਨ ਕਰਨ ਤੁਰ ਜਾਂਦਾ ਏ, ਇਸ ਵੇਲੇ ਪੰਜਾਬ 'ਤੇ ਹਮਲਾ ਹੋ ਜਾਏ ਤਾਂ ਤੇਰਾ ਮਹਾਰਾਜਾ ਸੁੱਤਾ ਹੀ ਰਹੇਗਾ।" ਤਲਵਾਰ ਧੂਹ ਲਈ ਅਕਾਲੀ ਜੀ ਨੇ। ਐ ਬੇਈਮਾਨ, ਪਹਿਲਾਂ ਤੈਨੂੰ ਸਦਾ ਦੀ ਨੀਂਦੇ ਸੁਵਾਉਂਦਾ ਹਾਂ, ਫੇਰ ਸੁੱਤੇ ਹੋਏ ਮਹਾਰਾਜੇ ਨੂੰ ਉਠਾ ਲਵਾਂਗਾ। ਡੋਗਰਾ ਦੌੜ ਕੇ ਮਹਾਰਾਜੇ ਦੇ ਕਦਮਾਂ ਵਿਚ ਡਿੱਗਾ ਤੇ ਕਹਿੰਦਾ, "ਮੈਨੂੰ ਅਕਾਲੀ ਜੀ ਪਾਸੋਂ ਬਚਾਅ ਲਵੋ।" ਜਿਥੇ ਇਸ ਤਰ੍ਹਾਂ ਦੇ ਵਜ਼ੀਰ ਹੋਣ, ਉਥੇ ਸਿੱਖ ਰਾਜ ਦਾ ਬਚ ਜਾਣਾ ਬਹੁਤ ਕਠਨ ਬਾਤ ਹੈ।

## ਸ਼ੇਅਰ

1. ਉਨ੍ਹਾਂ ਚੇਲਿਆਂ ਨੇ ਪਾਰ ਲੰਘਣਾ ਕੀ, ਹੋਵਣ ਜਿਨ੍ਹਾਂ ਦੇ ਗੁਰੂ ਤੇ ਪੀਰ ਖੋਟੇ।
2. ਉਥੇ ਸ਼ੂਦਰਾਂ ਦੱਸੋ ਕੀ ਹੋਣਾ, ਜਿਥੇ ਹੋਣ ਪੰਡਤ ਖਾਣੇ ਖੀਰ ਖੋਟੇ।
3. ਉਥੇ ਪੇਸ਼ ਕੀ ਜਾਣੀ ਦਰੋਪਤੀ ਦੀ, ਜਿਥੇ ਸਭਾ ਵਿਚ ਲਾਂਹਵਦੇ ਚੀਰ ਖੋਟੇ।
4. ਚੂਚਕ ਕੈਦੋ ਤੇ ਖੇੜਿਆਂ ਕੀ ਲੈਣਾ, ਜਿਥੇ ਆਪ ਹੋਵਣ ਰਾਂਝਾ ਹੀਰ ਖੋਟੇ।
5. ਉਥੇ ਮਿਰਜ਼ੇ ਨੇ ਸੁੱਖਾਂ ਨਾਲ ਵਸਣਾ ਕੀ, ਜਿਥੇ ਸਾਹਿਬਾਂ ਤੇ ਸਾਹਿਬਾਂ ਦੇ ਵੀਰ ਖੋਟੇ।
6. ਉਸ ਦੇਸ਼ ਤਰੱਕੀ ਤੇ ਜਾਵਣਾ ਕੀ, ਜਿਸ ਰਾਜ ਦੇ ਹੋਣ ਵਜ਼ੀਰ ਖੋਟੇ।

(ਕਵੀ)

ਸ਼ੇਰੇ ਪੰਜਾਬ ਦੀ ਮੌਤ ਉਪਰੰਤ ਕੁਝ ਮਹੀਨੇ ਲੰਘੇ ਸਨ ਜਾ ਡੋਗਰਿਆਂ ਨੇ ਚੱਕ-ਥੱਲ ਕਰਕੇ ਪਿਉ ਪੁੱਤਰ ਵਿਚ ਪਾਟਕ ਪੁਵਾ ਦਿੱਤਾ ਤੇ ਦੋਹਾਂ ਨੂੰ ਮਰਵਾਉਣ ਦੀਆਂ ਕੋਝੀਆਂ ਚਾਲਾਂ....ਇੰਜ ਚਲਾਈਆਂ :

## ਵਾਰ

1. ਖੜਕ ਸਿੰਘ ਨੌਨਿਹਾਲ ਦੋਹਾਂ ਨੇ,
   ਰਾਜ ਭਾਗ ਲਿਆ ਪੰਜਾਬ ਦਾ ਚਲਾ।
2. ਐਸੀ ਚਾਲ ਚੱਲੀ ਡੋਗਰੇ ਭਰਾਵਾਂ ਨੇ,
   ਦਿੱਤਾ ਪਿਉ ਅਤੇ ਪੁੱਤ ਨੂੰ ਲੜਾ।
3. ਚੇਤ ਸਿੰਘ 'ਤੇ ਚਲਾਈ ਗੋਲੀ ਪਾਪੀਆਂ,
   ਦਿੱਤਾ ਬਾਜਵੇ ਨੂੰ ਪਲਾਂ 'ਚ ਮੁਕਾ।
4. ਬੇ-ਰਹਿਮੀ ਨਾਲ ਜੰਮੂ ਦੇ ਕਸਾਈਆਂ ਨੇ,
   ਮਹਾਰਾਜੇ ਨੂੰ ਜੰਜ਼ੀਰ ਲਿਆ ਪਾ।

5. ਜੀਹਨੇ ਪਰਜਾ ਨੂੰ ਪਿਆਰ ਨਿਤ ਵੰਡਿਆ,
ਦਿੱਤਾ ਖ਼ੂਨ ਉਹਦੇ ਮਹਿਲਾਂ 'ਚ ਵਹਾ।
6. ਖੜਕ ਸਿੰਘ ਤਾਈਂ ਜੇਲ੍ਹ ਵਿਚ ਸੁੱਟ ਕੇ,
ਨੌਨਿਹਾਲ ਦਿੱਤਾ ਤਖਤ 'ਤੇ ਬਿਠਾ।
7. ਰਾਜ ਭਾਗ ਦੇ ਨਸ਼ੇ 'ਚ ਚੂਰ ਹੋ ਗਿਆ,
ਦਿੱਤਾ ਬਾਪ ਤਾਈਂ ਬੇਟੇ ਨੇ ਭੁਲਾ।
8. ਨੀਤੀਵਾਨ ਨਾ ਕਿਸੇ ਦਾ ਸੱਕਾ 'ਨੂਰ' ਜੀ,
ਨਿਤ ਦੂਜੇ ਨੂੰ ਲਗਾਵਾਂਦਾ ਏ ਦਾਅ।

ਹਰੀ ਸਿੰਘ ਨਲੂਏ ਦੀ ਸ਼ਹਾਦਤ ਮਗਰੋਂ ਪਿਸ਼ਾਵਰ ਦੀ ਜ਼ਿੰਮੇਵਾਰੀ ਨੌਨਿਹਾਲ ਸਿੰਘ ਨੂੰ ਸੌਂਪੀ ਗਈ ਸੀ। ਡੋਗਰਿਆਂ ਨੇ ਵੰਡੀਆਂ ਪਾ ਲਈਆਂ। ਗੁਲਾਬ ਸਿੰਘ ਡੋਗਰਾ ਜੰਮੂ ਕਸ਼ਮੀਰ ਦਾ ਮਾਲਕ ਤੇ ਧਿਆਨ ਸਿੰਘ ਲਾਹੌਰ ਦਾ ਬਾਦਸ਼ਾਹ ਬਣੇਗਾ। ਇਹ ਕੁਝ ਕਰਨ ਲਈ ਸ਼ੇਰੇ ਪੰਜਾਬ ਦੇ ਪਰਿਵਾਰ ਨੂੰ ਪਾਸੇ ਕਰਨਾ ਪਵੇਗਾ। ਖੜਕ ਸਿੰਘ ਨੇ ਡੋਗਰਿਆਂ ਦੀ ਤਾਕਤ ਘਟਾਉਣ ਵਾਸਤੇ ਇਕ ਰਾਜ ਸਭਾ ਬਣਾਈ। ਉਸ ਦਾ ਸਲਾਹਕਾਰ ਚੇਤ ਸਿੰਘ ਬਾਜਵਾ ਬਣਿਆ ਤੇ ਡੋਗਰਿਆਂ ਨੇ ਫੌਜਾਂ ਨੂੰ ਕਹਿਣਾ ਸ਼ੁਰੂ ਕੀਤਾ, ਚੇਤ ਸਿੰਘ ਅੰਗਰੇਜ਼ਾਂ ਦਾ ਮਿੱਤਰ ਹੈ ਤੇ ਏਥੇ ਅੰਗਰੇਜ਼ ਸਰਕਾਰ ਆਉਣ ਵਾਲੀ ਹੈ। ਸਿੱਖ ਸਰਦਾਰਾਂ ਨੂੰ ਹਟਾ ਕੇ ਗੋਰਾ ਫੌਜ ਰੱਖੀ ਜਾਵੇਗੀ।

ਇਹ ਨੀਤੀ ਫੌਜ ਦੇ ਪੰਚਾਂ ਅੱਗੇ ਰੱਖੀ ਗਈ ਕਿ ਖੜਕ ਸਿੰਘ ਨੂੰ ਹਟਾ ਕੇ ਨੌਨਿਹਾਲ ਬਾਦਸ਼ਾਹ ਬਣਾਇਆ ਜਾਏ। ਦੋ ਜਾਲੀ ਚਿੱਠੀਆਂ ਲਿਖ ਕੇ ਸਾਈਨ ਵੀ ਕਰ ਲਏ ਤੇ ਗੁਪਤ ਸਭਾ ਹੋਈ। ਮਹਾਰਾਣੀ ਚੰਦ ਕੌਰ ਤੇ ਚਾਰੇ ਭਰਾ—ਸੰਧਾਵਾਲੀਏ ਅਤਰ ਸਿੰਘ, ਲਹਿਣਾ ਸਿੰਘ, ਅਜੀਤ ਸਿੰਘ ਤੇ ਕੇਹਰ ਸਿੰਘ। ਧਿਆਨੇ ਨੇ ਦੋ ਨਕਲੀ ਖੱਤ (ਖੜਕ ਸਿੰਘ ਤੇ ਚੇਤ ਸਿੰਘ ਵਲੋਂ ਲਿਖੇ ਹੋਏ) ਵਿਖਾਏ ਤੇ ਆਖਿਆ ਕਿ ਪੰਜਾਬ ਵਿਚ ਅੰਗਰੇਜ਼ਾਂ ਦਾ ਰਾਜ ਹੋਣ ਵਾਲਾ ਹੈ, ਖੜਕ ਸਿੰਘ ਨਾਮ-ਮਾਤਰ ਬਾਦਸ਼ਾਹ ਹੋਣਗੇ, ਸਿੱਖ ਅਫਸਰਾਂ ਦੀ ਜਗ੍ਹਾ ਗੋਰੇ ਆਫੀਸਰ ਹੋਣਗੇ। ਇਹ ਚਿੱਠੀਆਂ ਪੜ੍ਹ ਕੇ ਮਹਾਰਾਣੀ ਚੰਦ ਕੌਰ ਤੇ ਸੰਧਾਵਾਲੀਏ ਸਰਦਾਰ ਖੜਕ ਸਿੰਘ ਦੇ ਖਿਲਾਫ਼ ਹੋ ਗਏ ਕਿ ਹੁਣ ਨੌਨਿਹਾਲ ਸਿੰਘ ਬਾਦਸ਼ਾਹ ਹੋਵੇਗਾ, ਡੋਗਰਿਆਂ ਦਾ ਮੋਹਣੀ-ਮੰਤਰ ਚੱਲ ਗਿਆ। ਧਿਆਨੇ ਨੇ ਕਿਹਾ, ਮੇਰੀ ਨੀਤ ਵਿਚ ਖੋਟ ਹੋਵੇ ਤਾਂ ਮੈਂ ਬਾਦਸ਼ਾਹ ਬਣਾ ਲਵਾਂ, ਸੰਧਾਵਾਲੀਏ ਮੰਨ ਗਏ, ਫੈਸਲਾ ਹੋਇਆ ਕਿ ਚੇਤ ਸਿੰਘ ਨੂੰ ਕਤਲ ਕਰ ਦਿਓ, ਖੜਕ ਸਿੰਘ ਨੂੰ ਕੈਦ ਤੇ ਨੌਨਿਹਾਲ ਨੂੰ ਬਾਦਸ਼ਾਹ ਬਣਾ ਦਿੱਤਾ ਜਾਵੇ।

ਰਾਜਾ ਗੁਲਾਬ ਸਿੰਘ ਡੋਗਰਾ ਨੌਨਿਹਾਲ ਸਿੰਘ ਨੂੰ ਪਿਸ਼ਾਵਰ ਤੋਂ ਲੈ ਕੇ ਆਇਆ ਤੇ ਰਸਤੇ ਵਿਚ ਚੁਗਲੀਆਂ ਕਰ ਕਰ ਕੇ ਬੇਟੇ ਨੂੰ ਬਾਪ ਦੇ ਵਿਰੁੱਧ ਕਰ ਦਿੱਤਾ। 8

ਅਕਤੂਬਰ 1839 ਈ. ਨੂੰ ਅੱਧੀ ਰਾਤ ਵੇਲੇ, ਤਿੰਨੇ ਭਰਾ ਡੋਗਰੇ ਤੇ ਚਾਰੇ ਸੰਧਾਂਵਾਲੀਏ ਕਰਨਲ ਗਾਰਡਨਰ ਤੇ ਹੀਰਾ ਸਿੰਘ ਆਦਿ ਸ਼ਾਹੀ ਮਹੱਲਾਂ ਵਿਚ ਪ੍ਰਵੇਸ਼ ਹੋਏ। ਮਹਾਰਾਜੇ ਦੇ ਸੇਵਾਦਾਰ ਨੂੰ ਧਿਆਨ ਸਿੰਘ ਗੋਲੀ ਮਾਰ ਕੇ ਮਾਰ ਦਿੱਤਾ। ਚੇਤ ਸਿੰਘ ਬਾਜਵੇ ਨੂੰ ਵੀ ਕਤਲ ਕਰ ਦਿੱਤਾ। ਡੋਗਰੇ ਖੜਕ ਸਿੰਘ ਨੂੰ ਵੀ ਮਾਰਨਾ ਚਾਹੁੰਦੇ ਸਨ, ਪਰ ਚੰਦ ਕੌਰ ਤੇ ਨੌਨਿਹਾਲ ਸਿੰਘ ਕੋਲ ਸਨ। ਇਸ ਲਈ ਨਹੀਂ ਮਾਰ ਸਕੇ। 3 ਮਹੀਨੇ ਤੇ [illegible] ਦਿਨ ਰਾਜ ਕਰਨ ਉਪਰੰਤ ਕੈਦ ਵਿਚ ਡੱਕ ਦਿੱਤਾ ਤੇ ਨੌਨਿਹਾਲ ਸਿੰਘ ਜੀ [illegible] ਬਣਿਆ। ਬਾਪ ਆਪਣੇ ਬੇਟੇ ਨੂੰ ਪਿਸ਼ਾਵਰ ਤੋਂ ਜਦ ਆਇਆ ਮਿਲ ਨਹੀਂ ਸੀ ਸਕਿਆ। ਕੈਦ ਵਿਚ ਬੈਠਾ ਸ਼ੇਰੇ ਪੰਜਾਬ ਦਾ ਵੱਡਾ ਪੁੱਤਰ ਆਪਣੇ ਬੇਟੇ ਨੂੰ ਮਿਲਣ ਵਾਸਤੇ ਤਰਲੇ ਪਾਉਂਦਾ ਏ ਤੇ ਬੇਈਮਾਨਾਂ ਨੇ ਮਾਰਨ ਦੀ ਤਿਆਰੀ ਇੰਜ ਕੀਤੀ :

## ਰਸਾਲੂ

ਦਿੱਤਾ ਤਖ਼ਤੋਂ ਸ਼ੇਰ ਉਠਾ।

1. ਲੰਘੇ ਤਿੰਨ ਮਹੀਨੇ ਰਾਜ ਦੇ, ਬੈਠਾ ਕਾਲ ਕੋਠੜੀ ਜਾ।
2. ਰਾਜੋਂ ਨਰਕ ਸੁੱਟਿਆ ਖੜਕ ਨੂੰ, ਦਿੱਤਾ ਰਸ ਕਾਪੂਰ ਖੁਵਾ।
3. ਰਲ ਗਏ ਨਾਲ ਹਕੀਮਾਂ ਡੋਗਰੇ, ਡਿੱਠਾ ਨਹੀਂ ਪੁੱਤਰ ਨੇ ਆ।
4. ਸੁੱਕਾ ਤਨ ਦਾ ਪਿੰਜਰਾ ਖੜਕ ਦਾ, ਕਰਦਾ ਬੇਟੇ ਲਈ ਦੁਆ।
5. ਮਰਦਾ ਬਾਪ ਅਸੀਸਾਂ ਦੇਂਵਦਾ, ਸਾਰੀ ਨੀਤੀ ਦਿਆਂ ਬਤਾ।
6. ਕੇਰਾਂ ਮਿਲ ਜਾ ਮੇਰੇ ਹੀਰਿਆ, ਦੇਣਾ ਡੋਗਰਿਆਂ ਮਰਵਾ।
7. ਤੈਨੂੰ ਧੋਖੇ ਦੇ ਵਿਚ ਰੱਖ ਕੇ, ਦੇਣਾ ਡੋਗਰਿਆਂ ਮਰਵਾ।
8. ਪੁੱਤਰ ਪੁੱਤਰ ਕਰਦਾ 'ਨੂਰ' ਜੀ, ਅਗਲੀ ਦੁਨੀਆਂ ਗਿਆ ਸਿਧਾਅ।

ਬੇਈਮਾਨ ਡੋਗਰੇ ਨੇ ਸ਼ਾਹੀ ਹਕੀਮ ਨਾਲ ਮਿਲ ਕੇ (ਸੁਫੈਦ ਕਸਕਰੀ) White Lead ਤੇ ਰਸ ਕਾਪੂਰ ਤੇ ਕਈ ਤਰ੍ਹਾਂ ਦੇ ਜ਼ਹਿਰੀਲੇ ਤੱਤ POISON ਖਾਣੇ ਵਿਚ ਮਿਲਾ ਕੇ ਦਿੱਤੇ ਜਾਣ ਲੱਗੇ।

ਮਹਾਰਾਜਾ ਖੜਕ ਸਿੰਘ ਨੌਂ ਮਹੀਨੇ ਬੀਮਾਰ ਰਹੇ, ਪਰ (ਦਰਬਾਰੀ ਡਾਕਟਰ ਹੋਨਿੰਨਬਰਗਰ ਨੂੰ) DR. Jomo Honinberger ਇਕ ਵਾਰ ਵੀ ਨਹੀਂ ਬੁਲਾਇਆ ਗਿਆ। ਧਿਆਨ ਸਿੰਘ ਨੌਨਿਹਾਲ ਸਿੰਘ ਨੂੰ ਹਰ ਰੋਜ਼ ਕਹਿੰਦਾ ਕਿ ਤੁਹਾਡੇ ਪਿਤਾ ਜੀ ਤੁਹਾਨੂੰ ਬਦ-ਅਸੀਸਾਂ ਦੇਂਦੇ ਨੇ। ਪੁੱਤ ਨੂੰ ਕਦੇ ਵੀ ਮਿਲਣ ਨਾ ਦਿੱਤਾ। ਜਵਾਨੀ ਹਕੂਮਤ ਦੇ ਨਸ਼ੇ ਵਿਚ ਗਲਤਾਨ ਹੋ ਗਈ ਤੇ ਪਿਤਾ ਸੋਚ ਸੋਚ ਕੇ ਫਿਰ ਚੁੱਪ ਕਰ ਜਾਂਦਾ। ਉਸ ਦਾ ਦਰਦ ਸੁਨਣ ਵਾਲਾ ਕੋਈ ਨਹੀਂ ਸੀ।

ਨਹੀਂ ਕੋਈ ਦੋਸਤ ਅਪਨਾ, ਯਾਰ ਅਪਨਾ, ਮਿਹਰਬਾਂ ਅਪਨਾ।
ਸੁਨਾਏਂ ਕਿਸਕੋ ਗ਼ਮ ਅਪਨਾ, ਅਲਮ ਅਪਨਾ, ਬਿਆਂ ਅਪਨਾ।

ਪੰਜ ਨਵੰਬਰ 1840 ਈ. ਨੂੰ ਇਕ ਸਾਲ (ਅਠਾਈ) 28 ਦਿਨ ਕੈਦ ਵਿਚ ਰਹਿ ਕੇ ਖੜਕ ਸਿੰਘ ਜੀ ਅਕਾਲ ਚਲਾਣਾ ਕਰ ਗਏ। ਸ਼ੇਰੇ ਪੰਜਾਬ ਦੀ ਯਾਦਗਾਰ ਨੇੜੇ ਜੇਠੇ ਪੁੱਤਰ ਦੀ ਚਿਖਾ ਚਿਣੀ ਗਈ। ਦੇਹੀ ਟਿਕਾਈ ਗਈ। ਕੰਵਰ ਜੀ, ਨਜ਼ਰ-ਇ-ਆਤਸ਼ ਕਰਨ ਲੱਗੇ ਤਾਂ ਉਸ ਵੇਲੇ ਧਿਆਨ ਸਿੰਘ ਨੇ 40 ਸਿਪਾਹੀ ਬਿਨਾਂ ਵਰਦੀ ਮੰਗਵਾਏ ਤੇ ਗੁਪਤ ਗੱਲ ਕੀਤੀ ਤਾਂ ਨੌਨਿਹਾਲ ਸਿੰਘ ਨੂੰ ਸ਼ੱਕ ਪੈ ਗਿਆ। ਉਸ ਨੇ (ਡੋਗਰਾ ਗੁਲਾਬ ਸਿੰਘ ਦੇ ਪੁੱਤਰ) ਮੀਆਂ ਊਧਮ ਸਿੰਘ ਨੂੰ ਸਾਥ ਲਿਆ ਤੇ ਦੋਵੇਂ ਕਿਲ੍ਹੇ ਵੱਲ ਆ ਰਹੇ ਸਨ। ਜਿਸ ਦਰਵਾਜ਼ੇ ਵਿਚ ਦੀ ਲੰਘਣਾ ਸੀ ਉਸ ਛੱਜੇ ਦੀਆਂ ਇੱਟਾਂ ਪੁੱਟ ਕੇ ਬਾਰੂਦ ਭਰਿਆ ਸੀ। ਨੀਤੀ ਇਹ ਸੀ ਜਦ ਕੰਵਰ ਛੱਜੇ ਥੱਲੇ ਆਵੇ ਹੀਰਾ ਸਿੰਘ ਇਸ਼ਾਰਾ ਕਰੇਗਾ, ਸਿਪਾਹੀ ਬਿਜੈ ਸਿੰਘ ਬਾਰੂਦ ਨੂੰ ਅੱਗ ਦੇਵੇਗਾ। ਕਰਨੀ ਕਰਤਾਰ ਦੀ ਕੰਵਰ ਨਾਲ ਧਿਆਨ ਸਿੰਘ ਦਾ ਭਤੀਜਾ ਆ ਰਿਹਾ ਸੀ। ਹੀਰਾ ਸਿੰਘ ਨੇ ਇਸ਼ਾਰਾ ਕੀਤਾ, ਹੁਣ ਕੀ ਕਰਨਾ ਏ ? ਧਿਆਨੇ ਨੇ ਕਿਹਾ, ਭਤੀਜਾ ਜਾਂਦਾ ਤਾਂ ਜਾਏ, ਪੁੱਤਰ ਰਾਜ ਭਾਗ ਦਾ ਮਾਲਕ ਬਣਨਾ ਚਾਹੀਦਾ ਹੈ। ਨੀਤੀਵਾਨ ਕਿਸੇ ਦਾ ਸੱਕਾ ਨਹੀਂ, ਰਾਜਨੀਤਕ ਦਾ ਕੋਈ ਧਰਮ ਨਹੀਂ। ਊਧਮ ਸਿੰਘ ਨੇ ਕੰਵਰ ਜੀ ਪਾਸੋਂ ਹੱਥ ਛੁਡਾਣਾ ਚਾਹਿਆ, ਪਰ ਕੰਵਰ ਨੇ ਹੱਥ ਨਹੀਂ ਸੀ ਛੱਡਿਆ, ਜਦੋਂ ਦੋਵੇਂ ਛੱਜੇ ਹੇਠ ਆਏ, ਹੀਰਾ ਸਿੰਘ ਨੇ ਇਸ਼ਾਰਾ ਕੀਤਾ, ਸਿਪਾਹੀਆਂ ਨੇ ਬਾਰੂਦ ਨੂੰ ਅੱਗ ਦਿੱਤੀ, ਧਮਾਕਾ ਹੋਇਆ ਤੇ ਛੱਜੇ ਥੱਲੇ ਪੰਜਾਬੀਆਂ ਦੇ ਅਰਮਾਨ........ਇੰਜ ਦੱਬੇ ਗਏ :

## ਬੈਂਤ

1. ਛੱਜਾ ਡਿੱਗਿਆ ਨੌਨਿਹਾਲ ਉਤੇ,
   ਧਿਆਨ ਸਿੰਘ ਨੇ ਕਹਿਰ ਕਮਾਇਆ ਏ।
2. ਪੱਥਰ ਦਿਲ ਸੀ ਡੋਗਰੇ ਪਾਪੀਆਂ ਦੇ,
   ਮਨ ਵਿਚ ਜ਼ਰਾ ਵੀ ਦਰਦ ਨਾ ਆਇਆ ਏ।
3. ਜਿਹੜੇ ਕੀਤੇ ਉਪਕਾਰ ਰਣਜੀਤ ਸਿੰਘ ਨੇ,
   ਉਹਨਾਂ ਨੇਕੀਆਂ ਤਾਈਂ ਭੁਲਾਇਆ ਏ।
4. ਸੋਹਣਾ ਪੋਤਰਾ ਸ਼ੇਰੇ ਪੰਜਾਬ ਦਾ ਏ,
   ਉਸ ਨੂੰ "ਨੂਰ" ਜੀ ਪਾਰ ਬੁਲਾਇਆ ਏ।

ਇਹ ਛੱਜਾ ਪੰਜਾਬ ਦੀ ਕਿਸਮਤ 'ਤੇ ਡਿੱਗਾ। ਊਧਮ ਸਿੰਘ ਥਾਂ 'ਤੇ ਉਸੇ ਵੇਲੇ ਮਰ ਗਿਆ ਤੇ ਕੰਵਰ ਜੀ ਦੀ ਧੌਣ ਨੇੜੇ ਮਾਮੂਲੀ ਚੋਟ ਆਈ। ਆਵਾਜ਼ ਦਿੱਤੀ ਹਾਏ ! ਪਾਣੀ। ਉਥੇ ਕੁਝ ਸਿਪਾਹੀ ਪਹਿਲੇ ਹੀ ਤਿਆਰ ਸੀ। ਰਾਜੇ ਧਿਆਨ ਸਿੰਘ ਨੇ ਹੁਕਮ ਦਿੱਤਾ ਤੇ ਪਾਲਕੀ ਵਿਚ ਪਾ ਕੇ ਸਿਪਾਹੀ ਕਿਲ੍ਹੇ ਵਿਚ ਲੈ ਗਏ। ਲਹਿਣਾ ਸਿੰਘ

ਮਜੀਠੀਆ ਮਗਰ ਜਾਣ ਲੱਗਾ, ਪਰ ਧੱਕੇ ਮਾਰ ਕੇ ਪਿੱਛੇ ਮੋੜ ਦਿੱਤਾ ਤੇ ਡੋਗਰਾ ਫੌਜ ਪਹਿਰੇ 'ਤੇ ਲਗਾਈ ਗਈ। ਉਧਰ ਮਹਾਰਾਣੀ ਚੰਦ ਕੌਰ ਪਤੀ ਦਾ ਸੰਸਕਾਰ ਕਰ ਰਹੀ ਸੀ ਜਾ ਕਿਸੇ ਨੇ ਦੁਖਦਾਈ ਘਟਨਾ......ਇੰਜ ਸੁਣਾਈ :

## ਮਾਹੀਆ

1. ਕਿਸੇ ਖ਼ਬਰ ਸੁਣਾਈ ਏ।
   ਛੱਜੇ ਹੇਠ ਪੁੱਤ ਆ ਗਿਆ, ਝੱਟ ਮੱਚ ਗਈ ਦੁਹਾਈ ਏ।
2. ਉਦੋਂ ਅੰਬਰ ਵੀ ਰੋਇਆ ਏ।
   ਚਿਖਾ ਉਤੇ ਪਤੀ ਮੱਚਦਾ, ਬੇਟੇ ਮੁਖੜਾ ਲੁਕੋਇਆ ਏ।
3. ਬੜੇ ਤਰਲੇ ਪਾਉਂਦੀ ਏ।
   ਚੰਦ ਕੌਰ ਬੀਬੀ ਨਾਨਕੀ, ਦਿਲ ਵਿਚ ਘਬਰਾਉਂਦੀ ਏ।
4. ਮੇਰਾ ਮਾਰ ਨਾ ਨਿਹਾਲ ਦਿਉ।
   ਅੰਮਾਂ ਤਾਈਂ ਡੋਬ ਪੈਂਦੇ ਨੇ, "ਨੂਰ" ਪੁੱਤ ਦਾ ਵਿਖਾਲ ਦਿਉ।

## ਸ਼ੇਅਰ

1. ਪੁੱਤ ਮਰੇ ਦੀ ਖ਼ਬਰ ਜਦ ਪਈ ਕੰਨੀਂ,
   ਚੰਦ ਕੌਰ ਮਹਾਰਾਣੀ ਕੁਰਲਾਂਵਦੀ ਏ।
2. ਅਜੇ ਪਤੀ ਦਾ ਸਿਵਾ ਤਾਂ ਮੱਚਦਾ ਏ,
   ਕੁਦਰਤ ਕਿਸ ਤਰ੍ਹਾਂ ਕਹਿਰ ਕਮਾਂਵਦੀ ਏ।
3. ਬੀਬੀ ਨਾਨਕੀ ਦੇ ਸਿਰ ਦੇ ਕੇਸ ਖੁੱਲ੍ਹੇ,
   ਝੱਲੀ ਜਾਏ ਨਾ ਕੀਰਨੇ ਪਾਂਵਦੀ ਏ।
4. ਮੈਨੂੰ ਛੱਡ ਕੇ ਤੁਰ ਗਿਆ ਕੰਤ ਮੇਰਾ,
   ਹੋਣੀ "ਨੂਰ" ਜੀ ਭਾਣਾ ਵਰਤਾਂਵਦੀ ਏ।

ਸੱਸ ਅਤੇ ਨੂੰਹ ਦਰਵਾਜ਼ੇ ਅੱਗੇ ਖੜੀਆਂ ਤਰਲੇ ਤੇ ਵਾਸਤੇ ਪਾ ਰਹੀਆਂ ਸਨ, ਪਰ ਪਾਪੀਆਂ ਨੇ ਦਰਵਾਜ਼ਾ ਨਹੀਂ ਖੋਲ੍ਹਿਆ ਤੇ ਡੋਗਰੇ ਧਿਆਨ ਸਿੰਘ ਨੇ ਪੱਥਰ ਮਾਰ ਕੇ ਸਿਰ-ਫੇਹ ਦਿੱਤਾ।

## ਸਾਕਾ

1. ਪੋਤਾ ਸ਼ੇਰ ਪੰਜਾਬ ਦਾ, ਫੱਸ ਗਿਆ ਵਿਚਾਰਾ।
2. ਦੁਸ਼ਟ ਧਿਆਨਾ ਆ ਗਿਆ, ਬਣ ਕੇ ਹਤਿਆਰਾ।

3. ਉਹਨੇ ਹੱਥਾਂ ਉਪਰ ਚੁਕਿਆ ਸੀ ਪੱਥਰ ਭਾਰਾ।
4. ਸੀਸ ਕੰਵਰ ਦੇ ਮਾਰਿਆ, ਬਲ ਲਾ ਕੇ ਸਾਰਾ।
5. ਮੱਛਲੀ ਵਾਂਗਰ ਤੜਪਿਆ, ਮਹਾਰਾਜ ਪਿਆਰਾ।
6. ਇਹਨਾਂ ਦੁਸ਼ਟਾਂ ਮਾਰਿਆ "ਨੂਰ" ਜੀ, ਕਰ ਖੋਟਾ ਕਾਰਾ।

ਲੋਕ ਵਿਖਾਵੇ ਖਾਤਰ ਡਾ: ਜਾਨ-ਮਾਰਟਨ, ਹੋਨਿੰਨ ਬਰਗਰ ਨੂੰ ਬੁਲਾਇਆ ਚੈਕਅਪ ਕਰਨ ਵਾਸਤੇ, ਪਰ ਭਾਣਾ ਵਰਤ ਚੁਕਾ ਸੀ। ਡਾਕਟਰ ਨੂੰ ਤਾੜਨਾ ਕੀਤੀ ਕਿ ਕੰਵਰ ਦੀ ਮੌਤ ਦੀ ਖਬਰ ਬਾਹਰ ਨਾ ਨਿਕਲੇ।

ਲਾਈ ਹਯਾਤ ਆਏ, ਕਜ਼ਾ ਲੇ ਚੱਲੀ, ਚਲੇ ਹਮ।
ਨਾ ਆਪਨੀ ਖੁਸ਼ੀ ਆਏ ਨਾ ਆਪਨੀ ਚਲੇ ਹਮ।

ਉਧਰ ਕੰਵਰ ਸ਼ੇਰ ਸਿੰਘ ਨੂੰ ਬਟਾਲੇ ਤੋਂ ਬੁਲਾ ਲਿਆ ਤੇ ਏਧਰ ਮਹਾਰਾਣੀ ਚੰਦ ਕੌਰ ਨੂੰ ਕਿਹਾ, ਮੈਂ ਬੜੀ ਕੋਸ਼ਿਸ਼ ਕੀਤੀ, ਪਰ ਕੰਵਰ ਜੀ ਬਚ ਨਹੀਂ ਸਕੇ। ਇਕ ਸਾਲ ਤੇ 28 ਦਿਨ ਰਾਜ ਕਰਕੇ, 19 ਸਾਲ 7 ਮਹੀਨੇ ਤੇ 27 ਦਿਨ ਉਮਰ ਭੋਗ ਕੇ ਜਹਾਨ ਫ਼ਾਨੀ ਤੋਂ ਕੂਚ ਕਰ ਗਏ। ਧਿਆਨ ਸਿੰਘ ਨੇ ਕਿਹਾ, ਮਹਾਰਾਣੀ ਜੀ ! ਤੁਸੀਂ ਕੰਵਰ ਦੀ ਮੌਤ ਛੁਪਾ ਲਵੋ ਤਾਂ ਮੈਂ ਤੁਹਾਨੂੰ ਰਾਜ ਦਿਵਾ ਦਿਆਂਗਾ। ਮਹਾਰਾਣੀ ਚੁੱਪ ਰਹੀ। ਉਧਰ ਸ਼ੇਰ ਸਿੰਘ ਵੀ ਬਟਾਲੇ ਤੋਂ ਆਣ ਪੁੱਜਾ ਤੇ ਤੀਸਰੇ ਦਿਨ, ਦਾਦੇ ਤੇ ਪਿਤਾ ਦੀ ਸਮਾਧੀ ਨਜ਼ਦੀਕ ਕੰਵਰ ਦਾ ਸੰਸਕਾਰ ਕਰ ਦਿੱਤਾ। ਉਪਰੰਤ ਸੰਧਾਵਾਲੀਆਂ ਤੇ ਹੋਰਨਾਂ ਨੇ ਮਤਾ ਕੀਤਾ ਕਿ ਸ਼ੇਰ ਸਿੰਘ ਤੇ ਚੰਦ ਕੌਰ ਦਾ ਪੁਨਰ ਵਿਆਹ ਕੀਤਾ ਜਾਏ ਤਾਂ ਕਿ ਸਾਰੀ ਸ਼ਕਤੀ ਇਕੱਠੀ ਰਹੇ, ਪਰ ਬੇਈਮਾਨ ਡੋਗਰਿਆਂ ਨੇ ਇਹ ਵਿਆਹ ਸਿਰੇ ਨਾ ਚੜ੍ਹਣ ਦਿੱਤਾ (ਚਾਦਰ-ਅੰਦਾਜ਼ੀ ਹੋ ਨਾ ਸਕੀ)। ਏਸੇ ਸਮੇਂ ਫੈਸਲਾ ਹੋਇਆ ਕਿ ਬੀਬੀ ਨਾਨਕੀ ਦੇ ਬਾਲ ਪੈਦਾ ਹੋਣ ਵਾਲਾ ਹੈ, ਜੇ ਕੰਵਰ ਜੀ ਦੇ ਘਰ ਲੜਕਾ ਹੋਵੇ ਤਾਂ ਰਾਜ ਦਾ ਹੱਕਦਾਰ ਉਹ ਹੋਵੇਗਾ, ਜੇ ਲੜਕੀ ਜਨਮ ਲਵੇ ਤਾਂ ਫਿਰ ਸਿੱਖ ਸਰਦਾਰ ਜਿਵੇਂ ਮਰਜ਼ੀ ਕਰ ਲੈਣ।

ਉਧਰ ਸ਼ੇਰ ਸਿੰਘ ਵੀ ਦਾਅਵੇਦਾਰ ਸੀ, ਪਰ ਸੰਧਾਵਾਲੀਏ ਸਰਦਾਰਾਂ ਦਾ ਪੱਲੜਾ ਭਾਰੀ ਹੋਣ ਕਰਕੇ ਸ਼ੇਰ ਸਿੰਘ ਤਖਤ 'ਤੇ ਕਬਜ਼ਾ ਨਾ ਕਰ ਸਕਿਆ। ਡੋਗਰਿਆਂ ਦੀ ਚਾਲ ਦੇਖੋ ਧਿਆਨ ਸਿੰਘ ਸ਼ੇਰ ਸਿੰਘ ਦੇ ਪੱਖ ਵਿਚ ਹੋ ਗਿਆ ਤੇ ਇਸ ਦਾ ਭਰਾ ਡੋਗਰਾ ਗੁਲਾਬ ਸਿੰਘ ਚੰਦ ਕੌਰ ਦੇ ਧੜੇ ਵੱਲ ਹੋ ਗਿਆ। ਨੀਤੀ ਕੈਸੀ ਹੈ ਕਿ ਕੋਈ ਵੀ ਜਿੱਤੇ ਡੋਗਰੇ ਅੱਗੇ ਹੀ ਰਹਿਣ।

ਧਿਆਨੇ ਨੇ ਸ਼ੇਰ ਸਿੰਘ ਨੂੰ ਆਖਿਆ ਕਿ ਕੰਵਰ ਦੇ ਘਰ ਲੜਕਾ ਪੈਦਾ ਹੋ ਗਿਆ, ਰਾਜ ਉਸ ਨੂੰ ਮਿਲੇਗਾ, ਫੌਜ ਵੀ ਉਸੇ ਦੀ ਮਦਦ ਕਰੇਗੀ। ਡੋਗਰੇ ਨੇ ਕਿਹਾ,

ਸ਼ੇਰ ਸਿੰਘ ਜੀ ਜਿਸ ਬਾਲਕ ਨੇ ਜਨਮ ਲੈ ਕੇ ਤੁਹਾਡੇ ਮੁਕਾਬਲੇ ਤੇ ਆਉਣਾ ਹੈ ਉਸ ਨੂੰ ਜਨਮ ਤੋਂ ਪਹਿਲਾਂ ਹੀ ਮਰਵਾ ਦਿੱਤਾ ਜਾਏ। ਡੋਗਰੇ ਦਾ ਧੰਤਰ ਚਲ ਗਿਆ। ਸ਼ਾਹੀ ਨਰਸ ਨਾਲ ਮਿਲ ਕੇ ਬੀਬੀ ਨਾਨਕੀ ਨੂੰ ਜ਼ਹਿਰ ਦੇ ਕੇ ਧਿਆਨੇ ਡੋਗਰੇ ਤੇ ਸ਼ੇਰ ਸਿੰਘ ਨੇ ਭਰੂਣ-ਹੱਤਿਆ ਕਰਵਾ ਦਿੱਤੀ। ਨਾਨਕੀ ਜੀ ਬਚ ਗਏ, ਪਰ ਬੱਚੇ ਦੀ ਜਿੰਦ ਜਾਂਦੀ ਰਹੀ। ਉਪਰੰਤ ਚੰਦ ਕੌਰ ਨੂੰ ਮਰਵਾਉਣ ਦੀ ਚਾਲ ਚਲੀ। ਚੰਦ ਕੌਰ ਦੀਆਂ ਚਾਰ ਨੌਕਰਾਣੀਆਂ ਸਨ, ਆਸੋ, ਭਾਗੋ, ਬਦਾਮੋਂ ਤੇ ਪਾਰੋ। ਇਹਨਾਂ ਪਹਾੜਨ ਔਰਤਾਂ ਨੂੰ ਲਾਲਚ ਦੇਣਾ ਕਰਕੇ ਚੰਦ ਕੌਰ ਨੂੰ ਕਤਲ ਕਰਨਾ ਚਾਹਿਆ। ਗਰਮੀ ਦਾ ਸਮਾਂ ਸੀ। ਸ਼ਰਬਤ ਵਿਚ ਜ਼ਹਿਰ ਮਿਲਾ ਕੇ ਦਿੱਤਾ ਗਿਆ, ਪਰ ਚੰਦ ਕੌਰ ਜੀ ਬਚ ਗਏ। ਕੁਝ ਸਮਾਂ ਲੰਘਿਆ, ਚੌਹਾਂ ਗੋਲੀਆਂ ਨੇ ਪੱਥਰ ਮਾਰ ਕੇ ਮਹਾਰਾਣੀ ਚੰਦ ਕੌਰ ਨੂੰ ਕਤਲ........ਇੰਜ ਕਰਵਾ ਦਿੱਤਾ :

## ਕੋਰੜਾ

1. ਮੱਚਦੀ ਸੀ ਚਿਖਾ ਖੜਗ ਪਿਆਰੇ ਦੀ।
ਝੱਟਪੱਟ ਹੋਣੀ ਪੁੱਜ ਗਈ ਦੁਲਾਰੇ ਦੀ।
ਡੋਗਰੇ ਭਰਾਵਾਂ ਨੇ ਚਲਾਈਆਂ ਚਾਲਾਂ ਨੇ।
ਚੰਦ ਕੌਰ ਮਾਰ ਦਿੱਤੀ ਏ ਚੰਡਾਲਾਂ ਨੇ।

2. ਮਹਾਰਾਜੇ ਰੱਖੇ ਨੌਕਰ ਦਿਹਾੜੀ 'ਤੇ।
ਛੁਰੇ ਫੇਰੀ ਜਾਂਦੇ ਸੀ ਚੰਦਨ ਵਾੜੀ 'ਤੇ।
ਡੋਬ ਦਿੱਤਾ ਬੇੜਾ ਚੰਦਰੇ ਖ਼ਿਆਲਾਂ ਨੇ।
ਚੰਦ ਕੌਰ ਮਾਰ ਦਿੱਤੀ ਏ ਚੰਡਾਲਾਂ ਨੇ।

3. ਆਸੋ ਭਾਗੋ ਪੈਰੋ ਤੇ ਬਦਾਮੋਂ ਗੋਲੀਆਂ।
ਮਾਰ ਕੇ ਪੱਥਰ ਮੁਖੋਂ ਇੰਜ ਬੋਲੀਆਂ।
ਆ ਗਈਆਂ ਧਰਮਰਾਜ ਵਲੋਂ ਕਾਲਾਂ ਨੇ।
ਚੰਦ ਕੌਰ ਮਾਰ ਦਿੱਤੀ ਏ ਚੰਡਾਲਾਂ ਨੇ।

4. ਕਸਮਾਂ ਚੁਕਾਈਆਂ ਜੋ ਪਲਾਂ 'ਚ ਭੁੱਲ ਗਏ।
ਮਾਰਣ ਮੁਕਾਉਣ ਤੇ ਕਸਾਈ ਤੁੱਲ ਗਏ।
ਤੋੜ ਨਾ ਨਿਭਾਈਆਂ 'ਨੂਰ' ਜੀ ਖ਼ਿਆਲਾਂ ਨੇ।
ਚੰਦ ਕੌਰ ਮਾਰ ਦਿੱਤੀ ਏ ਚੰਡਾਲਾਂ ਨੇ।

13 ਜੂਨ 1842 ਈ. ਨੂੰ ਚੰਦ ਕੌਰ ਵੀ ਚਲਾਣਾ ਕਰ ਗਏ। ਆਸ-ਪਾਸ ਸ਼ੇਰ ਪੈ

ਗਿਆ ਕਿ ਇਹ ਕਤਲ ਧਿਆਨ ਸਿੰਘ ਨੇ ਕਰਵਾਇਆ ਹੈ। ਇਸ ਕਲੰਕ ਤੋਂ ਬਚਣ ਵਾਸਤੇ ਚਾਰੇ ਗੋਲੀਆਂ ਦਰਬਾਰ ਵਿਚ ਸੱਦ ਕੇ ਕਾਤਲ ਠਹਿਰਾਈਆਂ ਤੇ ਚੌਹਾਂ ਨੂੰ ਸਜ਼ਾ-ਇ-ਮੌਤ ਦੇ ਕੇ ਦਰਿਆ ਵਿਚ ਰੋੜ੍ਹ ਦਿੱਤੀਆਂ। ਪਰ ਕਤਲ ਹੋਣ ਤੋਂ ਪਹਿਲਾਂ ਦੱਸ ਗਈਆਂ ਕਿ ਚੰਦ ਕੌਰ ਨੂੰ ਧਿਆਨੇ ਨੇ ਕਹਿ ਕੇ ਕਤਲ ਕਰਵਾਇਆ ਹੈ ਤੇ ਗੋਲੀਆਂ ਨੇ ਕਿਹਾ, ਸਜ਼ਾ ਸਾਨੂੰ ਸੁਣਾਈ ਗਈ ਹੈ।

ਖ਼ੈਰ ! ਖ਼ਾਲਸਾ ਜੀ ! ਲਹੂ ਭਿੱਜੀ ਦਸਤਾਨ ਹੈ ਜਿਸ ਨੂੰ ਲਿਖਣ, ਪੜ੍ਹਣ ਤੇ ਦੱਸਣ ਲੱਗਿਆਂ ਵੀ ਦਿਲ ਪਾਟਦਾ ਹੈ। 15 ਸਤੰਬਰ 1843 ਈ. ਨੂੰ ਅਜੀਤ ਸਿੰਘ ਸੰਧਾਵਾਲੀਆ ਹੱਥੋਂ ਸ਼ੇਰ ਸਿੰਘ ਵੀ ਬਾਗਵਾਨਪੁਰੇ ਕਤਲ ਹੋ ਗਿਆ। ਇਸ ਦਾ ਅੱਠ ਸਾਲ ਦਾ ਪੁੱਤਰ ਸੀ ਟਿੱਕਾ ਪ੍ਰਤਾਪ ਸਿੰਘ, ਲਹਿਣਾ ਸਿੰਘ ਨੇ ਉਸ ਨੂੰ ਵੀ ਕਤਲ ਕਰ ਦਿੱਤਾ। ਧਿਆਨ ਸਿੰਘ ਡੋਗਰੇ ਨੇ ਹਉਮੈ ਭਰੇ ਸ਼ਬਦਾਂ ਵਿਚ ਕਹਿ ਦਿੱਤਾ ਕਿ ਪੰਜਾਬ ਨੇ ਹਾਲੇ ਐਸਾ ਪੁੱਤਰ ਨਹੀਂ ਜਨਮਿਆ ਜੋ ਧਿਆਨ ਸਿੰਘ ਦੀ ਜਗ੍ਹਾ 'ਤੇ ਵਜ਼ੀਰ ਬਣ ਸਕੇ।

ਅਜੀਤ ਸਿੰਘ ਸੰਧਾਵਾਲੀਆ ਰੋਹ ਵਿਚ ਭਰ ਗਿਆ ਤੇ ਗੋਲੀ ਮਾਰ ਦਿੱਤੀ। 15 ਸਤੰਬਰ 1843 ਈ. ਨੂੰ ਪਾਣੀ ਪਾਣੀ ਕਰਦਾ ਕੂਚ ਕਰ ਗਿਆ। (ਪਾਪੀ ਕੇ ਮਾਰਨੇ ਕਉ, ਪਾਪ ਮਹਾਂਬਲੀ ਹੈ।)

**ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥** (ਅੰਗ ੧੩੪)

ਧਿਆਨ ਸਿੰਘ ਮਰ ਗਿਆ। ਫੇਰ ਧਿਆਨ ਸਿੰਘ ਦੇ ਪੁੱਤਰ ਹੀਰਾ ਸਿੰਘ ਡੋਗਰੇ ਨੇ ਕਿਲ੍ਹੇ 'ਤੇ ਹੱਲਾ ਬੋਲ ਦਿੱਤਾ। ਲਹਿਣਾ ਸਿੰਘ ਤੇ ਅਜੀਤ ਸਿੰਘ ਸੰਧਾਵਾਲੀਏ ਮਾਰੇ ਗਏ। ਹੀਰਾ ਸਿੰਘ ਨੇ ਕਿਲ੍ਹੇ 'ਤੇ ਕਬਜ਼ਾ ਕਰ ਲਿਆ।

15 ਸਤੰਬਰ 1843 ਈ. ਨੂੰ ਦਲੀਪ ਸਿੰਘ ਸ਼ੇਰੇ ਪੰਜਾਬ ਦਾ ਸਭ ਤੋਂ ਛੋਟਾ ਪੁੱਤਰ 5 ਸਾਲ ਤੇ 11 ਦਿਨ ਦਾ ਸੀ ਤਖ਼ਤ 'ਤੇ ਬੈਠਾ। ਹੀਰਾ ਸਿੰਘ ਡੋਗਰਾ ਵਜ਼ੀਰ ਬਣਿਆ।



# ਪ੍ਰਸੰਗ ਨੰ: 13

# ਸ਼ਹੀਦੀ ਬਾਬਾ ਬੀਰ ਸਿੰਘ ਜੀ ਨੌਰੰਗਾਬਾਦ ਗੱਗੋਬੂਹਾ

ਸ: ਲਹਿਣਾ ਸਿੰਘ ਤੇ ਅਜੀਤ ਸਿੰਘ ਚਾਚਾ ਭਤੀਜਾ ਜਦੋਂ ਮਾਰੇ ਗਏ, ਹੀਰਾ ਸਿੰਘ ਵਜ਼ੀਰ ਬਣਿਆ ਤੇ ਉਸ ਨੇ ਸੋਚਿਆ ਸ਼ੇਰੇ ਪੰਜਾਬ ਦੇ ਬਾਕੀ ਪੁੱਤਰਾਂ ਦਾ ਵੀ ਖਾਤਮਾ ਕਰੋ ਫਿਰ ਰਾਜ ਭਾਗ ਮਾਣਾਂਗੇ।

ਕੰਵਰ ਕਸ਼ਮੀਰਾ ਸਿੰਘ ਤੇ ਪਿਸ਼ੌਰਾ ਸਿੰਘ ਨੂੰ ਸਿਆਲਕੋਟ ਵਿਖੇ ਇਕ ਲੱਖ ਸਾਲਾਨਾ ਜਾਗੀਰ ਮਿਲੀ ਸੀ। ਉਹਨਾਂ ਨੂੰ ਮਾਰਨ ਵਾਸਤੇ ਹੀਰਾ ਸਿੰਘ ਦੇ ਹੁਕਮ ਨਾਲ, ਰਾਜਾ ਗੁਲਾਬ ਸਿੰਘ ਡੋਗਰੇ ਨੇ ਆਪਣੀਆਂ ਫੌਜਾਂ ਲੈ ਕੇ ਸਿਆਲਕੋਟ 'ਤੇ ਚੜ੍ਹਾਈ.....ਇੰਜ ਕੀਤੀ :

## ਰਸਾਲੂ

1. ਹੀਰਾ ਸਿੰਘ ਡੋਗਰੇ ਦੁਸ਼ਟ ਨੇ,
   ਦਿੱਤਾ ਫੌਜ ਨੂੰ ਹੁਕਮ ਸੁਣਾ।
2. ਕੰਵਰ ਪਿਸ਼ੌਰ ਅਤੇ ਕਸ਼ਮੀਰ ਨੂੰ,
   ਛੇਤੀ ਲਵੋ ਜੰਜ਼ੀਰਾਂ ਪਾ।
3. ਦੋਵੇਂ ਪੁੱਤਰ ਸ਼ੇਰ ਪੰਜਾਬ ਦੇ,
   ਖੋਟੀ ਨੀਤੀ ਰਹੇ ਬਣਾ।
4. ਬਾਗੀ ਹੋਏ ਨੇ ਸਰਕਾਰ ਤੋਂ,
   ਨਾਲੇ ਹੈਂਕੜ ਰਹੇ ਵਿਖਾ।
5. ਪਾ ਕੇ ਕੈਦ 'ਚ ਦੋਵੇਂ ਗੱਭਰੂ,
   ਧੋਖੇ ਨਾਲ ਦਿਆਂ ਮਰਵਾ।
6. ਛੇਤੀ ਬੰਨ੍ਹ ਲਿਆਵੋ 'ਨੂਰ' ਜੀ,
   ਚੜ੍ਹੋ ਸਿਆਲਕੋਟ 'ਤੇ ਧਾਅ।

ਗੁਲਾਬ ਸਿੰਘ ਡੋਗਰਾ 9 ਹਜ਼ਾਰ ਫੌਜ ਲੈ ਕੇ, ਲਾਹੌਰ ਤੋਂ ਚੜ੍ਹਿਆ ਤੇ ਸਿਆਲਕੋਟ

ਤੇ ਹਮਲਾਵਰ ਹੋਇਆ। ਕੰਵਰ ਪਿਸ਼ੌਰਾ ਸਿੰਘ ਤੇ ਕਸ਼ਮੀਰਾ ਸਿੰਘ ਨੇ ਰਾਜੇ ਸਲਵਾਨ ਦੇ ਇਤਿਹਾਸਕ ਕਿਲ੍ਹੇ ਵਿਚ ਮੋਰਚਾਬੰਦੀ ਕੀਤੀ। ਜੰਗ ਦਾ ਬਿਗਲ ਵੱਜਾ, ਲੋਹੇ 'ਤੇ ਲੋਹਾ ਖੜਕਿਆ, ਪ੍ਰੰਤੂ ਕਿਸਮਤ ਨੇ ਸਾਥ ਨਾ ਦਿੱਤਾ, ਪਿਸ਼ੌਰਾ ਸਿੰਘ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਇਕ ਸਾਈਡ ਨੂੰ ਹੋ ਗਿਆ। ਕਸ਼ਮੀਰਾ ਸਿੰਘ ਆਪਣੀ ਫੌਜ ਲੈ ਕੇ ਖੜਾ ਸੀ। ਸਿਪਾਹੀ ਜਾਨਾਂ ਤੋੜ ਕੇ ਲੜੇ, ਸ਼ਹੀਦੀਆਂ ਪਾਈਆਂ। ਨੀਤੀ ਦੇ ਲਿਹਾਜ਼ ਨਾਲ ਸੋਚਿਆ ਕਿ ਸਾਨੂੰ ਹੁਣ ਪਿੱਛੇ ਹੱਟ ਜਾਣਾ ਚਾਹੀਦਾ ਹੈ। ਆਪਣੀ ਰਾਣੀ ਨਾਲ ਸਲਾਹ ਕਰਕੇ ਹਨੇਰੇ ਦੇ ਸਾਏ ਵਿਚ ਉਹ ਸਿਆਲਕੋਟ ਤੋਂ ਨਿਕਲ ਤੁਰੇ।

ਰਾਤ ਦੇ ਹਨੇਰੇ ਵਿਚ ਪਾਂਧੀ ਤੁਰੇ ਜਾ ਰਹੇ ਹਨ, ਪਰ ਰਸਤੇ ਤੋਂ ਨਾਵਾਕਫ ਹਨ। ਕਿਸ ਪਾਸੇ ਨੂੰ ਜਾਣਾ ਹੈ ਕੋਈ ਇਲਮ ਨਹੀਂ। ਝੱਖੜ ਝਾੜੀਆਂ, ਜੰਗਲ ਬੇਲੇ, ਜਲਾਂ-ਥਲਾਂ ਨੂੰ ਚੀਰਦੇ ਦਰਿਆਏ ਰਾਵੀ ਦੇ ਕੰਢੇ ਪੁੱਜੇ ਨੇ। ਜਾ ਕੰਵਰ-ਰਾਣੀ ਦੀ ਚੀਖ ਨਿਕਲੀ ਤੇ ਉਸ ਨੇ ਤਰਲਾ ਲੈ ਕੇ ਕਿਹਾ, ਮੇਰੀ ਸਰਕਾਰ ਮੈਂ ਆਪ ਦੇ ਰਸਤੇ ਦੀ ਰੁਕਾਵਟ ਬਣ ਰਹੀ ਹਾਂ। (ਉਸ ਨੂੰ ਬਾਲ ਪੈਦਾ ਹੋਣ ਵਾਲਾ ਸੀ) ਉਸ ਨੂੰ ਤਾਂ ਆਰਾਮ ਚਾਹੀਦਾ ਸੀ, ਪਰ ਇਸ ਦੁੱਖ ਵੇਲੇ ਘੋੜੇ ਦੀ ਸਵਾਰੀ ਕਰਨੀ ਪਈ। ਦੁਸ਼ਮਣਾਂ ਦਾ ਡਰ, ਰਾਤ ਹਨੇਰੀ, ਜ਼ਿੰਦਗੀ ਨੂੰ ਖਤਰਾ, ਰਾਣੀ ਨੂੰ ਜਨਣ-ਪੀੜਾ ਸ਼ੁਰੂ ਹੋਈ। ਰਾਣੀ ਨੇ ਹੱਥ ਜੋੜ ਕੇ ਕਿਹਾ, "ਐ ਮੇਰੇ ਸਿਰਤਾਜ ! ਮੇਰੀ ਵਜਾਹ ਕਰਕੇ ਤੁਸੀਂ ਕਿਸੇ ਵੀ ਨਿਸ਼ਾਨੇ 'ਤੇ ਪੁੱਜ ਨਹੀਂ ਸਕਦੇ, ਮੇਰੀ ਮਿੰਨਤ ਮੰਨੋ, ਮੇਰਾ ਗਲਾ ਘੁੱਟ ਕੇ ਮੈਨੂੰ ਰਾਵੀ ਵਿਚ ਸੁੱਟੋ ਤੇ ਤੁਸੀਂ ਆਪਣੀ ਜ਼ਿੰਦਗੀ ਬਚਾਅ ਲਵੋ।" ਇਹ ਸੁਣ ਕੇ ਕੰਵਰ ਦੀਆਂ ਡਾਡਾਂ ਨਿਕਲ ਗਈਆਂ ਤੇ ਕਿਹਾ, "ਗੁਰੂ ਮਹਾਰਾਜ ਦੀ ਹਾਜ਼ਰੀ ਵਿਚ ਆਪਣਾ ਪੱਲਾ ਫੜਾ ਕੇ ਜ਼ਿੰਦਗੀ ਨਿਭਾਉਣ ਦਾ ਇਕਰਾਰ ਕੀਤਾ ਸੀ, ਜੇ ਹੁਣ ਜ਼ਿੰਦਗੀ ਖਤਰੇ ਵਿਚ ਹੈ, ਮੈਂ ਆਪ ਨੂੰ ਕਿਵੇਂ ਛੱਡ ਦੇਵਾਂ, ਨਹੀਂ, ਜੇ ਜੀਵੇ ਇਕੱਠੇ ਹਾਂ ਤਾਂ ਮਰਾਂਗੇ ਵੀ ਇਕੱਠੇ, ਅੱਗੇ ਜੋ ਮਾਲਕ ਨੂੰ ਮਨਜ਼ੂਰ ਹੈ।" ਸਿਪਾਹੀਆਂ ਨੂੰ ਸੱਦ ਕੇ ਕੰਵਰ ਨੇ ਕਿਹਾ, "ਸੱਜਣੋ ! ਹੁਣ ਤੁਸੀਂ ਮੈਨੂੰ ਹਾਕਮ ਨਾ ਸਮਝਣਾ, ਆਪਣਾ ਮੁਸੀਬਤ ਦਾ ਰਿਸ਼ਤਾ ਭਰਾਵਾਂ ਵਰਗਾ ਹੈ, ਭਰਾਵਾਂ ਦਾ ਦੁੱਖ ਸਾਂਝਾ ਹੁੰਦਾ ਹੈ ਆਉ ਰਲ ਕੇ ਵੰਡਾਈਏ। ਮੇਰੀ ਸਰਦਾਰਨੀ ਦੇ ਬੱਚਾ ਪੈਦਾ ਹੋਣ ਵਾਲਾ ਹੈ, ਉਸ ਨੂੰ ਜਨਣ-ਪੀੜਾ ਸ਼ੁਰੂ ਹੋ ਚੁੱਕੀ ਹੈ, ਕੋਈ ਕੁੱਲੀ, ਝੌਂਪੜੀ, ਘਰ ਦੇਖੋ, ਜਿੱਥੇ ਇਹ ਅਭਾਗਣ ਬੱਚੇ ਨੂੰ ਜਨਮ ਦੇ ਸਕੇ।"

ਇਕ ਸਿਪਾਹੀ ਦਰੱਖਤ 'ਤੇ ਚੜ੍ਹਿਆ ਸੱਜੇ ਖੱਬੇ ਝਾਤ ਪਾਈ ਨਜ਼ਦੀਕ ਹੀ ਇਕ ਦੀਵਾ ਟਿਮ-ਟਿਮਾ ਰਿਹਾ ਸੀ। ਉਸ ਪਾਸੇ ਨੂੰ ਤੁਰ ਪਏ। ਦਰਿਆ ਦੇ ਕੰਢੇ ਇਕ ਕੁੱਲੀ ਵਿਚ ਦੋ ਬਜ਼ੁਰਗ ਜੀਵਨ ਸਾਥੀ ਲੇਟੇ ਪਏ ਸਨ। ਸਿਪਾਹੀ ਨੇ ਆਵਾਜ਼ ਦੇ ਕੇ ਆਖਿਆ, ਇਸ ਘਰ ਵਿਚ ਰਹਿਣ ਵਾਲਿਉ ! ਅਸੀਂ ਮੁਸੀਬਤ ਦੇ ਮਾਰੇ ਮੁਸਾਫਰ ਤੁਹਾਡੀ ਕੁੱਲੀ ਵਿਚ ਰਹਿਣ ਦੀ ਆਗਿਆ ਮੰਗਦੇ ਹਾਂ। ਬਜ਼ੁਰਗ ਨੇ ਆਵਾਜ਼ ਦੇ ਆਖਿਆ, "ਆਉ, ਅੱਲ੍ਹਾ

ਦੇ ਪਿਆਰਿਓ, ਜੀ ਆਇਆਂ ਨੂੰ, ਸਾਡੇ ਗਰੀਬਾਂ ਕੋਲੋਂ ਜੋ ਸਰੀ-ਬਣੀ ਸੇਵਾ ਕਰਾਂਗੇ, ਪਰ ਦੱਸੋ ਤੁਸੀਂ ਕੌਣ ਹੋ ?''

ਇਕ ਸਿਪਾਹੀ ਨੇ ਕਿਹਾ, ਦੱਸਦੇ ਹਾਂ ਬਾਬਾ। ਬਾਪੂ ਮਲਾਹ ਨੇ ਬਿਠਾਇਆ। ਸਿਪਾਹੀ ਨੇ ਕਿਹਾ, ''ਬਾਬਾ ! ਸ਼ੇਰੇ ਪੰਜਾਬ ਦਾ ਨਾਮ ਸੁਣਿਆ ਹੈ ?'' ''ਹਾਂ ਜੀ ਜ਼ਰੂਰ, ਲਾਹੌਰ ਵਿਚ ਉਹਨਾਂ ਦੇ ਦਰਸ਼ਨ ਕੀਤੇ। ਜਦ ਕਦੇ ਸਿਆਲਕੋਟ ਦੇ ਦੌਰੇ ਆਉਂਦੇ, ਮੈਂ ਉਦੋਂ ਵੀ ਦੀਦਾਰ ਕੀਤੇ, ਪਰ ਤੁਸੀਂ ਦੱਸੋ, ਗੱਲ ਖੋਲ੍ਹ ਕੇ, ਆਪ ਕੌਣ ਹੋ ?'' ਸਿਪਾਹੀ ਨੇ ਕਿਹਾ, ''ਬਾਪੂ ! ਐਹ ਜੋ ਛੋਟੀ ਜੇਹੀ ਕਲਗੀ ਲਗਾ ਕੇ ਤੁਹਾਡੇ ਸਾਹਮਣੇ ਬੈਠੇ ਨੇ, ਇਹ ਸ਼ੇਰੇ ਪੰਜਾਬ ਦੇ ਚੌਥੇ ਸਪੁੱਤਰ ਨੇ।'' ਬਾਬੇ ਮਲਾਹ ਨੇ ਕਦਮਾਂ 'ਤੇ ਸੀਸ ਧਰ ਕੇ ਆਖਿਆ, ''ਤੁਸੀਂ ਮੇਰੇ ਪਿਆਰੇ ਮਹਾਰਾਜੇ ਦੀ ਸੰਤਾਨ ਹੋ ਧੰਨ ਭਾਗ ਸਾਡੇ।'' ਬੇਬੇ ਮਲਾਹਣੀ ਨੇ ਆਪਣੀ ਕੁਲੀ ਵਿਚ ਦੂਜੇ ਪਾਸੇ ਪਰਦਾ ਕਰ ਦਿੱਤਾ ਜਿੱਥੇ ਉਸ ਅਭਾਗੀ ਨੇ ਪੁੱਤਰ ਨੂੰ ਜਨਮ ਦਿੱਤਾ, ਲੇਕਿਨ ਉਹ ਬੱਚਾ ਕੁਝ ਕੁ ਸਵਾਸ ਲੈ ਕੇ ਸੰਸਾਰ ਨੂੰ ਛੱਡ ਗਿਆ।

ਪਿਤਾ ਨੇ ਆਪਣੇ ਮਰੇ ਹੋਏ ਪੁੱਤਰ ਨੂੰ ਚੁਕਿਆ ਤੇ ਰਾਵੀ ਵੱਲ ਲੈ ਤੁਰਿਆ। ਰਸਤੇ ਵਿਚ ਜਾਂਦਾ-ਜਾਂਦਾ, ਮਰੇ ਪੁੱਤਰ ਨਾਲ ਗੱਲਾਂ ਕਰਦਾ ਹੈ, ਬੇਟਾ ! ਤੂੰ ਆਉਂਦਾ ਹੀ ਆਪਣੇ ਅਭਾਗੇ ਬਾਪ ਨਾਲ ਰੁੱਸ ਬੈਠਾ ਏਂ, ਤੂੰ ਮੇਰੇ ਨਾਲ ਇਕ ਵੀ ਗੱਲ ਨਹੀਂ ਕੀਤੀ। ਤੂੰ ਬਾਦਸ਼ਾਹਾਂ ਦਾ ਪੁੱਤਰ ਹੋ ਕੇ ਕੁੱਲੀ ਵਿਚ ਜਨਮਿਆ ਏਂ, ਜੇ ਕਿਤੇ ਲਾਹੌਰ ਵਿਚ ਪੈਦਾ ਹੁੰਦਾ ਤਾਂ ਤੇਰੇ ਦਾਦਾ ਜੀ ਨੇ ਸਾਰੇ ਸ਼ਹਿਰ ਵਿਚ ਦੀਪਮਾਲਾ ਕਰਨੀ ਸੀ। ਪੁੰਨ ਦਾਨ ਕਰਕੇ ਗਰੀਬਾਂ ਦੀਆਂ ਖ਼ੁਸ਼ੀਆਂ ਲੈਣੀਆਂ ਸੀ। ਤੂੰ ਵੱਡਾ ਹੁੰਦਾ, ਮੈਂ ਤੇਰੀ ਪਾਲਣਾ ਕਰਦਾ, ਤੂੰ ਮੇਰੇ ਹੱਥਾਂ ਵਿਚ ਖੇਡਦਾ, ਇੰਜ ਵਿਰੜੇ ਤੇ ਵਿਰਲਾਪ ਕਰਦਾ ਰਾਵੀ ਕੰਢੇ ਪੁੱਜਾ। ਪਾਣੀ ਵਿਚ ਪ੍ਰਵੇਸ਼ ਹੋ ਕੇ ਕੰਵਰ ਜੀ ਨੇ ਆਪਣਾ ਲਖਤ-ਇ-ਜਿਗਰ ਮਾਸ ਦਾ ਟੁਕੜਾ ਰਾਵੀ ਵਿਚ ਰੋੜ੍ਹ ਦਿੱਤਾ। ਪਿਉ ਦੀ ਚੀਖ ਨਿਕਲੀ ਤੇ ਆਸਮਾਨ ਦੇ ਸੀਨੇ ਛੇਕ ਪੈ ਗਏ।

## ਮਿਰਜ਼ਾ (ਗੋਪੀ ਚੰਦ)

1. ਜਦੋਂ ਰਾਵੀ 'ਚ ਵਹਾਇਆ ਹੱਥੀਂ ਪੁੱਤ ਨੂੰ,
ਹੰਝੂ ਕੇਰਦਾ ਕੰਵਰ ਕਸ਼ਮੀਰ।
2. ਬੇਟਾ ਜਨਮਦਾ ਜੇ ਬੰਗਲੇ ਲਾਹੌਰ ਦੇ,
ਖ਼ੁਸ਼ੀ ਖੇੜਿਆਂ ਦੀ ਹੋਂਵਦੀ ਅਖੀਰ।
3. ਸਾਰੇ ਸ਼ਹਿਰ ਵਿਚ ਜਗਦੀਆਂ ਦੀਵਾਲੀਆਂ,
ਮਹਿਲੀਂ ਪਹੁੰਚ ਦੇ ਗਰੀਬ ਤੇ ਅਮੀਰ।

4. ਹੱਥੀਂ ਪਾਲ ਕੇ ਜਵਾਨੀ ਤੈਨੂੰ ਚਾੜ੍ਹਦਾ,
ਕੈਸੀ ਲਿਖ ਗਿਆ ਵਿਧਾਤਾ ਤਕਦੀਰ।
5. ਤੂੰ ਤਾਂ ਪੋਤਰਾ ਸੈਂ ਵਾਲੀਏ ਲਾਹੌਰ ਦਾ,
ਤੇਰੇ ਜ਼ੁੰਮੇ ਵਿਚ ਉਸ ਦੀ ਤਾਮੀਰ।
6. ਮਹਿੰਗੇ ਹੀਰਿਆਂ ਨੂੰ ਹੱਥਾਂ ਵਿਚੋਂ ਤੋਰ ਕੇ,
ਮਾਪੇ ਵਿਲਕਦੇ ਨੇ ਹੋ ਕੇ ਦਿਲਗੀਰ।
7. ਰਾਵੀ ਵਿਚ ਪ੍ਰਵਾਹਿਆ ਲਾਲ 'ਨੂਰ' ਜੀ,
ਉਹਦਾ ਦਿਲ ਨਾ ਧਰਾਵੇ ਉਦੋਂ ਧੀਰ।
8. ਮੱਥੇ ਦੀਆਂ ਨਾ ਮਿਟੀਆਂ ਓ ਤਕਦੀਰਾਂ ਆਂ।

ਪਾਣੀ ਵਿਚੋਂ ਬਾਹਰ ਨਿਕਲ ਕੇ, ਰਾਵੀ ਦੇ ਵਹਾਉ ਵਿਚ ਤਰਦੇ ਹੋਏ ਪੁੱਤਰ ਨੂੰ ਦੇਖ ਕੇ ਰੋਂਦੇ ਹੋਏ ਕਸ਼ਮੀਰਾ ਸਿੰਘ ਨੇ ਕਿਹਾ, ਬੇਟਾ 1 ਜਦੋਂ ਬਾਦਸ਼ਾਹਾਂ ਦੇ ਪੁੱਤ ਮਰਦੇ ਨੇ, ਤਾਂ ਚੰਦਨ ਦੀ ਚਿਖਾ ਚੜ੍ਹਦੇ ਨੇ, ਪਰ ਅੱਜ ਗਰੀਬ ਪਿਉ ਕੋਲੋਂ ਚਾਰ ਲੱਕੜਾਂ ਵੀ ਨਹੀਂ ਸਰੀਆਂ, ਮੈਂ ਤੈਨੂੰ ਮੱਛੀਆਂ ਦੇ ਖਾਣ ਜੋਗਾ ਛੱਡ ਚੱਲਿਆ ਹਾਂ। ਕੰਵਰ ਵਾਪਸ ਮਲਾਹ ਦੀ ਕੁੱਲੀ ਵਿਚ ਆਇਆ। ਛੰਮ ਛੰਮ ਰੋਈ ਜਾ ਰਿਹਾ ਸੀ। ਸਿਪਾਹੀ ਢਾਰਸ ਦੇਂਦੇ ਸਨ। ਕੱਖਾਂ ਦੀ ਕੁੱਲੀ ਬੈਠਾ ਸੋਚ ਰਿਹਾ ਸੀ, ਕਦੇ ਉਹਦੀ ਨਜ਼ਰ ਲਾਹੌਰ ਦੇ ਸ਼ਾਹੀ ਬੰਗਲੇ ਵਿਚ ਜਾਂਦੀ ਸੀ ਤੇ ਕਦੇ ਸਿਆਲਕੋਟ ਦੀ ਸਰਦਾਰੀ ਨੂੰ ਚੇਤੇ ਕਰਦਾ, ਕਹਿੰਦਾ, ਐ ਅਕਾਲ ਪੁਰਖ ! ਤੇਰੀ ਲੀਲਾ ਬੜੀ ਨਿਆਰੀ ਏ :

***ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ॥*** (ਅੰਗ ੧੨੫੨)

***ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥*** (ਅੰਗ ੧੪੪)

ਅਜੀਬ ਰੰਗ ਨੇ ਤੇਰੇ ਮਾਲਕਾ, ਕੱਲ ਮੈਂ ਸਿਆਲਕੋਟ ਦਾ ਹਾਕਮ ਸੀ ਤੇ ਅੱਜ ਕੱਖਾਂ ਦੀ ਕੁੱਲੀ ਵਿਚ ਲੇਟਿਆ ਹਾਂ :

1. ਮਾਰਿਆ ਮੁਸੀਬਤਾਂ ਦਾ ਕੰਵਰ ਕਸ਼ਮੀਰਾ ਸਿੰਘ,
ਕਹਿੰਦਾ ਦਾਤਾ ਤੇਰੀਆਂ ਨੇ, ਕੁਦਰਤਾਂ ਨਿਆਰੀਆਂ।
2. ਕੁੱਲੀਆਂ ਦੇ ਵਾਸੀਆਂ ਨੂੰ ਮਹਿਲਾਂ ਵਿਚ ਵਾਸ ਦੇਵੇਂ,
ਵਾਸੀ ਮਹਿਲ ਮਾੜੀਆਂ ਦੇ ਭੋਗਦੇ ਲਚਾਰੀਆਂ।
3. ਪੈਰਾਂ ਹੇਠਾਂ ਰੁਲਦਿਆਂ ਦੇ ਸਿਰਾਂ ਉਤੇ ਤਾਜ ਰੱਖੇਂ,
ਤਖ਼ਤਾਂ ਦੇ ਵਾਰਸਾਂ ਨੂੰ ਨਿਰੀਆਂ ਖ਼ੁਆਰੀਆਂ।

4. ਕੁਲਵੰਤ ਸਿੰਘਾ ਜਿਨ੍ਹਾਂ ਸਿਰ ਹੀਰੇ ਜੜੀਆਂ ਕਲਗੀਆਂ ਸੀ,
ਬੁੱਕ ਬੁੱਕ ਲੀਰਾਂ ਰਾਤਾਂ ਭੁੱਖਿਆਂ ਗੁਜ਼ਾਰੀਆਂ।
(ਕੁਲਵੰਤ ਸਿੰਘ ਜੀ ਬੀ.ਏ.)

ਇੰਜ ਸੋਚਦਾ ਸੀ ਪਤਾ ਨਹੀਂ ਕਦੋਂ ਨੀਂਦ ਆਈ ਤੇ ਰਾਤ ਮੁੱਕੀ। ਦਿਨ ਚੜ੍ਹਿਆ ਤੇ ਤੁਰਨ ਦੀ ਤਿਆਰੀ ਕਰ ਲਈ ਕਿ ਜੇ ਡੋਗਰਿਆਂ ਨੂੰ ਪਤਾ ਲੱਗ ਗਿਆ, ਏਥੇ ਆ ਕੇ ਖਤਮ ਹੀ ਨਾ ਕਰ ਦੇਣ।

ਬੇਬੇ ਮਲਾਹਣੀ ਨੇ ਕਿਹਾ, "ਬੇਟਾ ! ਤੁਸੀਂ ਹਾਲੇ ਜਾਣ ਦੀ ਕਾਹਲੀ ਨਾ ਕਰੋ, ਇਹ ਬੇਟੀ ਕਮਜ਼ੋਰ ਹੈ। ਹਾਲੇ ਤੁਰਨ ਦੇ ਯੋਗ ਨਹੀਂ।" ਕੰਵਰ ਜੀ ਨੂੰ ਵੀ ਪਤਾ ਸੀ ਕਿ ਮੇਰੀ ਰਾਣੀ ਹਾਲੇ ਘੋੜੇ 'ਤੇ ਚੜ੍ਹਣ ਦੇ ਲਾਇਕ ਨਹੀਂ। ਕੁਝ ਸਮਾਂ ਹੋਰ ਰਹੇ। ਸਿਹਤ ਠੀਕ ਹੋਣ ਤੇ ਤੁਰਨ ਲੱਗੇ ਤਾਂ ਕੰਵਰ ਰਾਣੀ ਨੇ ਆਪਣੇ ਹੱਥੋਂ ਸੋਨੇ ਦੇ ਕੰਗਣਾਂ ਦੀ ਜੋੜੀ ਉਤਾਰੀ ਤੇ ਉਸ ਬੇਬੇ ਨੂੰ ਕਹਿਣ ਲੱਗੀ, "ਮਾਂ ! ਮੈਂ ਤੁਹਾਡੇ 'ਤੇ ਬੜੀ ਪ੍ਰਸੰਨ ਹਾਂ ਦੁੱਖ ਵੇਲੇ ਤੁਸਾਂ ਮੇਰੀ ਬੜੀ ਸੇਵਾ ਕੀਤੀ ਹੈ, ਜੇ ਕਿਤੇ ਮੈਂ ਅੱਜ ਸਿਆਲਕੋਟ ਦੀ ਮਾਲਕ ਹੁੰਦੀ ਤਾਂ ਤੈਨੂੰ ਮਾਲਾ-ਮਾਲ ਕਰ ਦੇਂਦੀ, ਪਰ ਹੁਣ ਤਾਂ ਮੇਰੇ ਕੋਲ ਸਿਵਾਏ ਇਹਨਾਂ ਕੜਿਆਂ ਦੇ ਹੋਰ ਕੁਝ ਵੀ ਨਹੀਂ। ਬਸ ਇਹ ਤੁੱਛ ਭੇਟਾ ਪ੍ਰਵਾਨ ਕਰ ਲੈ ਮਾਂ।" ਹੱਥਾਂ ਵਿਚੋਂ ਲਾਹ ਕੇ ਕੰਗਣਾਂ ਦੀ ਜੋੜੀ ਮਲਾਹਣੀ ਮਾਤਾ ਦੀ ਝੋਲੀ ਪਾ ਦਿੱਤੀ।

ਕਹਿੰਦੇ ਨੇ, ਗਰੀਬ ਦਾ ਦਿਲ ਬੜਾ ਨਰਮ ਹੁੰਦਾ ਹੈ। ਨੇਤਰਾਂ ਵਿਚੋਂ ਹੰਝੂ ਕਿਰੇ ਤੇ ਆਖਿਆ, "ਨੀ ਧੀਏ ! ਨਾਲੇ ਮੈਨੂੰ ਮਾਂ ਆਖਦੀ ਏਂ, ਨਾਲੇ ਸੇਵਾ ਦਾ ਮੁੱਲ ਦੇਨੀ ਏਂ। ਧੀਏ ਮੈਨੂੰ ਖੁਦਾ ਨੇ ਪੁੱਤ ਦਿੱਤਾ ਨਾ ਧੀ, ਕੰਨ ਤਰਸਦੇ ਰਹੇ ਮੈਨੂੰ ਅੱਜ ਤੱਕ ਕਿਸੇ ਨੇ ਮਾਂ ਨਹੀਂ ਆਖਿਆ। ਤੇਰਾ ਮੁੱਲ ਤਾਂ ਬੱਚੀਏ ਉਦੋਂ ਹੀ ਚੁਕਾਇਆ ਗਿਆ ਸੀ, ਜਦੋਂ ਤੂੰ ਮੈਨੂੰ ਮਾਂ ਕਿਹਾ। ਕਦੇ ਕੋਈ ਮਾਂ ਘਰੋਂ ਤੁਰਦੀ ਧੀ ਦੇ ਗਹਿਣੇ ਉਤਾਰ ਸਕਦੀ ਹੈ। ਲੈ ਜਾ ਧੀਏ ਰਸਤੇ ਵਿਚ ਤੇਰੇ ਕੰਮ ਆਉਣਗੇ।" ਕੰਵਰ ਰਾਣੀ ਨੇ ਬੜੀ ਇੱਜ਼ਤ ਕੀਤੀ, ਪਰ ਉਸ ਗਰੀਬਣੀ ਮਾਂ ਨੇ ਕੜੇ ਪ੍ਰਵਾਨ ਨਹੀਂ ਕੀਤੇ।

ਆਗਿਆ ਲੈ ਕੇ ਤੁਰ ਪਏ। ਮੰਜ਼ਲ ਮੁਕਾਈ। ਮਾਝੇ ਦੀ ਧਰਤੀ 'ਤੇ ਕਦਮ ਧਰੇ ਤੇ ਹਰੀ ਕੇ ਪੁੱਜੇ। ਪਤਾ ਚਲਿਆ ਕਿ ਬਾਬਾ ਬੀਰ ਸਿੰਘ ਜੀ ਗੱਗੋ ਬੂਹੇ ਵਾਲੇ ਤੂਤ ਭੰਗਾਲੇ ਦੇ ਨਜ਼ਦੀਕ, ਫਿਰੋਜ਼ਪੁਰ ਦੇ ਐਨ ਸਾਹਮਣੇ ਮੁੱਠਿਆਂ ਵਾਲੇ ਬਿਰਾਜਮਾਨ ਹਨ। ਦੀਵਾਨ ਸਜਿਆ ਸੀ। ਕੰਵਰ ਜੀ ਬਾਬਾ ਜੀ ਦੇ ਡੇਰੇ ਪੁੱਜਾ। ਸਤਿਗੁਰੂ ਜੀ ਨੂੰ ਸੀਸ ਝੁਕਾਇਆ ਤੇ ਬੈਠ ਗਿਆ। ਬਾਬਾ ਬੀਰ ਸਿੰਘ ਜੀ ਸ਼ੇਰੇ ਪੰਜਾਬ ਦੇ ਸਪੁੱਤਰ ਨੂੰ ਸਤਿਕਾਰ ਦੇਣ ਲਈ ਅੱਗੇ ਵਧੇ, ਕੰਵਰ ਜੀ ਬਾਬਾ ਜੀ ਦੇ ਮੋਢੇ ਲੱਗ ਕੇ ਆਪਣੀ ਦਰਦ ਭਰੀ ਦਾਸਤਾਨ....ਇੰਜ ਕਹਿਣ ਲੱਗਾ :

# ਮਾਹੀਆ

1. ਆ ਕੇ ਬਾਬੇ ਕੋਲ ਰੋਣ ਲੱਗਾ।
   ਪੁੱਤ ਰਣਜੀਤ ਸਿੰਘ ਦਾ, ਇੰਜ ਦੁਖੜੇ ਸੁਨਾਉਣ ਲੱਗਾ।
2. ਪਾਪੀ ਡੋਗਰੇ ਚੰਡਾਲਾਂ ਨੇ।
   ਸਿੱਖ ਰਾਜ ਡੋਬ ਛੱਡਿਆ ਇਹਨਾਂ ਜੰਮੂ ਦੇ ਦਲਾਲਾਂ ਨੇ।
3. ਮੈਨੂੰ ਉਹਨਾਂ ਨੇ ਸਤਾਇਆ ਏ।
   ਸਿਆਲਕੋਟ ਖੋਹਣ ਵਾਸਤੇ, ਸਿੱਖ ਫੌਜਾਂ ਨੂੰ ਚੜ੍ਹਾਇਆ ਏ।
4. ਸਾਨੂੰ ਚਰਨੀਂ ਲਗਾਉ ਬਾਬਾ ਜੀ।
   ਡਿੱਗਿਆਂ ਦੀ ਲਾਜ ਪਾਲ ਕੇ, 'ਨੂਰ' ਜੱਗ ਨੂੰ ਦਿਖਾਉ ਬਾਬਾ ਜੀ।

ਬਾਬਾ ਬੀਰ ਸਿੰਘ ਜੀ ਦਾ ਜਨਮ ਤਿੰਨ ਸਾਵਣ 1825 ਬਿ: ਜੁਲਾਈ ਮਹੀਨਾ 1768 ਈ. ਨੂੰ ਗੱਗੋਬੂਹੇ ਨਗਰ ਸ: ਸੇਵਾ ਸਿੰਘ ਜੀ ਦੇ ਗ੍ਰਿਹ ਮਾਤਾ ਧਰਮ ਕੌਰ ਜੀ ਦੀ ਕੁੱਖੋਂ ਹੋਇਆ। ਭਰ ਜਵਾਨੀ ਵਿਚ ਉਹਨਾਂ ਨੇ ਖਾਲਸਾ ਰਾਜ ਦੀ ਨੌਕਰੀ ਕੀਤੀ। ਸਰਵਿਸ ਕਰਦਿਆਂ ਪਿਸ਼ਾਵਰ ਵਿਚ ਉਹਨਾਂ ਨੂੰ ਸੰਤ ਭਾਗ ਸਿੰਘ ਜੀ ਕੁਰੀ ਵਾਲਿਆਂ ਦੀ ਸੰਗਤ ਪ੍ਰਾਪਤ ਹੋਈ। ਉਹਨਾਂ ਨੇ ਗੁਰਮਤਿ ਦਾ ਗਿਆਨ ਦਿੱਤਾ ਤੇ ਭਗਤੀ ਦੀ ਚਾਸ਼ਣੀ ਚਾੜ੍ਹ ਦਿੱਤੀ। ਆਪ ਜੀ ਨੇ ਖ਼ਾਲਸਾ ਰਾਜ ਦੀ ਸਰਵਿਸ ਵੀ ਤਿਆਗ ਦਿੱਤੀ। ਉਪਰੰਤ ਬਾਬਾ ਸਾਹਿਬ ਸਿੰਘ ਜੀ ਬੇਦੀ ਪਾਸ ਊਨੇ ਪੁੱਜ ਗਏ। ਕਈ ਸਾਲ ਲੰਗਰ ਦੀ ਸੇਵਾ ਤੇ ਸਿਮਰਨ ਕਰਦੇ ਰਹੇ। ਬਾਬਾ ਬੇਦੀ ਜੀ ਨੇ ਤੱਕਿਆ ਕਿ ਭਾਂਡਾ ਪੱਕ ਗਿਆ ਹੈ ਤਾਂ ਕਿਹਾ, "ਬੀਰ ਸਿੰਘ ਜੀ ! ਤੁਸੀਂ ਹੁਣ ਮਾਝੇ ਦੇ ਇਲਾਕੇ ਵਿਚ ਸਿੱਖੀ ਦਾ ਪ੍ਰਚਾਰ ਕਰੋ।"

ਆਗਿਆ ਪਾ ਕੇ ਨੌਰੰਗਾਬਾਦ ਵਿਖੇ ਸਿੱਖੀ ਪ੍ਰਚਾਰ ਦਾ ਕੇਂਦਰ ਸਥਾਪਤ ਕੀਤਾ। ਨਾਨਕਸ਼ਾਹੀ ਇੱਟਾਂ ਨਾਲ ਚੁਫੇਰੇ 12 ਫੁਟ ਉੱਚੀ ਦੀਵਾਰ ਉਸਾਰੀ ਅਤੇ ਸਤਿਗੁਰੂ ਜੀ ਦੇ ਪ੍ਰਕਾਸ਼ ਵਾਸਤੇ ਸ਼ੀਸ਼ ਮਹਿਲ ਦੀ ਸੇਵਾ ਕਰਵਾਈ। ਏਥੋਂ ਉਠ ਕੇ ਬਾਬਾ ਜੀ ਮੁੱਠਿਆਂ ਵਾਲੇ ਗਏ ਸਨ। ਬਾਬਾ ਜੀ ਨੇ ਕੰਵਰ ਜੀ ਨੂੰ ਕਿਹਾ, ਤੁਸੀਂ ਗੁਰੂ ਦਰ ਆਏ ਹੋ, ਜੀ ਆਇਆਂ ਨੂੰ। ਕੁਝ ਦਿਨਾਂ ਬਾਅਦ ਅਤਰ ਸਿੰਘ ਸੰਧਾਵਾਲੀਆ ਥਾਨੇਸਰ ਤੋਂ ਚੱਲ ਕੇ ਏਥੇ ਆਣ ਪੁੱਜਾ। ਹੀਰਾ ਸਿੰਘ ਡੋਗਰੇ ਨੂੰ ਪਤਾ ਲੱਗਾ। ਬਾਬਾ ਜੀ ਉਸ ਨੂੰ ਕੰਡੇ ਵਾਂਗ ਰੜਕਣ ਲੱਗੇ। ਉਸ ਨੇ ਫੌਜ ਨੂੰ ਲਾਲਚ ਦੇਣਾ ਕਰਕੇ ਚੜ੍ਹਾਈ ਕਰਨ ਦਾ ਹੁਕਮ ਦਿੱਤਾ। ਲਾਭ ਸਿੰਘ ਡੋਗਰਾ ਤੇ ਗੁਲਾਬ ਸਿੰਘ ਕਲਕੱਤਾ, ਪਲਟਨਾਂ ਦੇ ਕਮਾਂਡਰ ਬਣੇ। (ਬਾਰ੍ਹਾਂ) 12 ਪਲਟਨਾਂ ਨੇ (ਪੰਜ ਸੈ) 500 ਜੰਬੂਰੇ ਤੇ (ਇਕ ਸੌ ਵੀਹ) 120 ਤੋਪਾਂ ਲੈ ਕੇ ਲਾਹੌਰ ਤੋਂ ਕੂਚ ਕੀਤਾ ਤੇ ਖੇਮਕਰਨ ਆਣ ਪੁੱਜੀਆਂ ਤੇ (ਚਾਰ) 4 ਪਲਟਨਾਂ (ਹਰੀਕੇ) ਸਭਰਾਵਾਂ ਵੱਲ ਤੋਰੀਆਂ। ਖੇਮਕਰਨ ਤੋਂ

ਹੇਠਾਂ ਸਤਲੁਜ ਵੱਲ ਜਾਣ ਵਾਸਤੇ, ਕੁਝ ਪਿੰਡਾਂ ਦੀਆਂ ਘਾਟੀਆਂ ਰਸਤੇ ਉਤਰਨ ਵਾਸਤੇ ਚੋਣ ਕੀਤੀ। ਸਹਿਜਰੇ ਨਗਰ ਤੇ ਗੱਤੇ ਕੇ ਦੀ ਘਾਟੀ, ਰਾਮੂਵਾਲ ਤੇ ਨਗਰ ਗੱਜਲ ਦੀ ਘਾਟੀ ਤੋਂ ਤੋਪਖਾਨਾ ਉਤਾਰਿਆ, ਮਾਣੇਕੇ ਨਗਰ ਤੇ ਜੰਡ ਪਿੰਡ ਰਸਤੇ ਫੌਜਾਂ ਅੱਗੇ ਵਧੀਆਂ। "**ਜੀਵਨੀ ਬਾਬਾ ਬੀਰ ਸਿੰਘ ਜੀ**" ਲੇਖਕ ਗਿ: ਪ੍ਰਤਾਪ ਸਿੰਘ ਨੇ ਪੰਨਾ 120 ਉਤੇ ਸਾਰੇ ਪਿੰਡਾਂ ਦਾ ਵੇਰਵਾ ਦਿੱਤਾ ਹੈ। ਤੂਤ ਭੰਗਾਲੇ ਨਜ਼ਦੀਕ ਬਾਬਾ ਜੀ ਦਾ ਡੇਰਾ ਸੀ। ਫੌਜ ਨੇ ਘੇਰਾਬੰਦੀ ਕਰ ਲਈ। ਲਾਭ ਸਿੰਘ ਡੋਗਰੇ ਨੇ ਪਹਿਲਾਂ ਦੋ ਵਕੀਲ ਭੇਜੇ। ਬਾਘ ਸਿੰਘ ਤੇ ਗੁਲਾਬ ਸਿੰਘ ਨੇ ਗੁੱਸੇ ਵਿਚ ਆ ਕੇ ਬਾਬਾ ਜੀ ਨੂੰ ਅਯੋਗ ਸ਼ਬਦ ਇੰਜ ਕਹੇ :

## ਸਾਕਾ

ਬਾਘ ਸਿੰਘ ਸੀ ਬੋਲਿਆ, ਗੁੱਸੇ ਵਿਚ ਆ ਕੇ।
1. ਸਾਨੂੰ ਹੀਰਾ ਸਿੰਘ ਨੇ ਭੇਜਿਆ, ਹੈ ਹੁਕਮ ਸੁਣਾ ਕੇ।
2. ਘੇਰਾ ਪਾਇਆ ਫੌਜ ਨੇ, ਹੈ ਬਣਤ ਬਣਾ ਕੇ।
3. ਅਤਰ ਸਿੰਘ ਕਸ਼ਮੀਰ ਸਿੰਘ, ਬੈਠੇ ਓਟ ਤਕਾ ਕੇ।
4. ਤੁਸੀਂ ਪੁੰਨ ਕਮਾਵੋ ਸੰਤ ਜੀ, ਬਾਗੀ ਪਕੜਾ ਕੇ।
5. ਵਰਤ ਜਾਣ ਨਾ "ਨੂਰ" ਜੀ, ਕਿਤੇ ਕਹਿਰੀ ਸਾਕੇ।
6. ਤਾਂ ਬਾਘ ਸਿੰਘ ਨੇ ਕਿਹਾ,

ਬਾਬਾ ਜੀ ਨੇ ਕਿਹਾ, "ਉਹ ਬਾਗੀ ਕੌਣ ਹਨ ?" ਤਾਂ ਬਾਘ ਸਿੰਘ ਨੇ ਕਿਹਾ, "ਅਤਰ ਸਿੰਘ ਤੇ ਕਸ਼ਮੀਰਾ ਸਿੰਘ।" ਬਾਬਾ ਜੀ ਦੇ ਨੇਤਰਾਂ ਵਿਚ ਖ਼ੂਨ ਉਤਰ ਆਇਆ ਤੇ ਬੋਲੇ, "ਬਾਘ ਸਿੰਘ ਜੀ ! ਜ਼ਰਾ ਸੰਗ ਕਰੋ, ਸ਼ੇਰੇ ਪੰਜਾਬ ਦਾ ਬੇਟਾ ਕੰਵਰ ਕਸ਼ਮੀਰ ਸਿੰਘ ਤੇ ਅਤਰ ਸਿੰਘ ਸੰਧਾਵਾਲੀਆ ਮਹਾਰਾਜੇ ਦੇ ਚਾਚੇ ਤਾਏ ਦਾ ਪੁੱਤ-ਭਰਾ ਇਹ ਖ਼ਾਲਸਾ ਰਾਜ ਦੇ ਦੋਖੀ ਨੇ, ਤੇ ਤੁਸੀਂ ਜੰਮੂ ਦੇ ਡੋਗਰੇ ਸਿੱਖ ਰਾਜ ਦੇ ਹਿਮਾਇਤੀ ਹੋ, ਕੌਣ ਮੰਨੇਗਾ ਤੁਹਾਡੇ ਇਸ ਝੂਠ ਨੂੰ। ਜਿੰਨਾ ਚਿਰ ਅਸੀਂ ਜੀਉਂਦੇ ਹਾਂ ਉਨਾ ਚਿਰ ਦੁਨੀਆਂ ਦੀ ਕੋਈ ਸ਼ਕਤੀ ਇਹਨਾਂ ਨੂੰ ਗ੍ਰਿਫਤਾਰ ਨਹੀਂ ਕਰ ਸਕਦੀ।" ਬਾਬਾ ਜੀ ਜੇ ਤੁਸੀਂ ਇਹਨਾਂ ਦਾ ਪੱਖ ਪਾਲਿਆ, ਅਸੀਂ ਘੇਰਾਬੰਦੀ ਕਰਕੇ ਤੋਪਾਂ ਬੀੜ ਦਿੱਤੀਆਂ ਨੇ, ਏਥੋਂ ਕੋਈ ਵੀ ਬਚ ਕੇ ਨਿਕਲ ਨਹੀਂ ਸਕੇਗਾ। ਤੁਸੀਂ ਜ਼ਿੱਦ ਨਾ ਕਰੋ, ਹੀਰਾ ਸਿੰਘ ਦਾ ਹੁਕਮ ਹੈ ਗ੍ਰਿਫਤਾਰੀ ਅਵੱਸ਼ ਹੋਏਗੀ। ਇਹ ਸੁਣ ਕੇ ਅਤਰ ਸਿੰਘ ਸੰਧਾਵਾਲੀਆ ਰੋਹ ਵਿਚ ਭਰ ਗਿਆ। ਖਿੱਚਿਆ ਖੰਡਾ ਤੇ ਡੋਗਰੇ ਵਕੀਲਾਂ 'ਤੇ ਵਾਰ.....ਇੰਜ ਕੀਤਾ :

## ਵਾਰ

1. ਖੰਡਾ ਖਿੱਚਿਆ ਮਿਆਨ ਵਿਚੋਂ ਸੂਰਮੇ, ਬੜੇ ਜੋਸ਼ ਵਿਚ ਗਰਜ ਕੇ ਪਿਆ।
2. ਅਤਰ ਸਿੰਘ ਨੇ ਚੰਡਾਲਾਂ ਤਾਈਂ ਆਖਿਆ, ਅਸੀਂ ਖਾਂਵਦੇ ਨਾ ਤੁਸਾਂ ਦਾ ਵਿਸ੍ਹਾ।

3. ਧੋਖਾ ਦਿੱਤਾ ਮਹਾਰਾਜੇ ਖੜਕ ਸਿੰਘ ਨੂੰ, ਛੱਜਾ ਦਿੱਤਾ ਨੌਨਿਹਾਲ 'ਤੇ ਗਿਰਾ।
4. ਬੀਬੀ ਨਾਨਕੀ ਦਾ ਪੁੱਤ ਮਰਵਾਇ ਕੇ, ਜ਼ਹਿਰ ਦਿੱਤਾ ਚੰਦ ਕੌਰ ਨੂੰ ਪਿਲਾ।
5. ਸ਼ੇਰ ਸਿੰਘ ਮਹਾਰਾਜਾ ਸੀ ਪੰਜਾਬ ਦਾ, ਤੁਸਾਂ ਘਾਣ ਦਿੱਤਾ ਉਸ ਦਾ ਕਰਾ।
6. ਫੇਰ ਟਿੱਕੇ ਪ੍ਰਤਾਪ ਜਿਹੇ ਮਾਸੂਮ ਨੂੰ, ਦਿੱਤਾ ਸੌਕਿਆਂ ਦੇ ਹੱਥੋਂ ਮਰਵਾ।
7. ਸੰਤ ਬੀਰ ਸਿੰਘ ਤਾਈਂ ਫਿੱਕਾ ਬੋਲਿਆ, ਕਾਲ ਕੂਕਿਆ ਸਿਰਹਾਣੇ ਤੇਰੇ ਆ।
8. ਢੇਰੀ ਕਰਤਾ ਵਕੀਲਾਂ ਤਾਈਂ "ਨੂਰ" ਜੀ, ਸੰਧਾਵਾਲੀਏ ਨੇ ਖੰਡਾ ਖੜਕਾ।

ਹੀਰਾ ਸਿੰਘ ਡੋਗਰੇ ਦੇ ਦੋਵੇਂ ਵਕੀਲ, ਅਤਰ ਸਿੰਘ ਹੱਥੋਂ ਕਤਲ ਹੋ ਗਏ। 26 ਵੈਸਾਖ ਵਾਲੇ ਦਿਨ ਬਾਬਾ ਜੀ ਨੇ ਕਹਿ ਦਿੱਤਾ ਸੀ, ਖ਼ਾਲਸਾ ਜੀ ! ਕੱਲ ਸਾਡੇ ਉਪਰ ਹਮਲਾ ਹੋਏਗਾ, ਇਹ ਗੁਰੂ ਘਰ ਤੋਪਾਂ ਨਾਲ ਉਡੇਗਾ, ਸੰਗਤ ਗੋਲੀਆਂ ਦਾ ਨਿਸ਼ਾਨਾ ਬਣੇਗੀ, ਜਿਥੇ ਅਸੀਂ ਆਏ ਗਏ ਦੀ ਸੇਵਾ ਲੰਗਰ ਛਕਾ ਕੇ ਕਰਦੇ ਹਾਂ ਉਥੇ ਖ਼ਾਲਸਾ ਦਰਬਾਰ ਦੀ ਫੌਜ ਲਈ ਵੀ ਲੰਗਰ ਤਿਆਰ ਕਰੋ, ਅਸੀਂ ਤਾਂ ਸ਼ਹੀਦ ਹੋ ਜਾਣਾ ਏ, ਪਰ ਉਹਨਾਂ ਨੂੰ ਲੰਗਰ ਤਿਆਰ ਮਿਲੇਗਾ।

ਯਾਦ ਰਹੇ ! ਬਾਬਾ ਜੀ ਕਮਾਂਡ ਥੱਲੇ ਤਿੰਨ ਹਜ਼ਾਰ ਸੂਰਮੇਂ ਮੌਜੂਦ ਸਨ। ਵੈਰੀ ਦਾ ਤੂੰਬਾ-ਤੂੰਬਾ ਉਡਾ ਸਕਦੇ ਸਨ, ਪਰ ਬਾਬਾ ਜੀ ਨੇ ਕਿਹਾ, ਅਸੀਂ ਸਿੱਖ ਭਰਾਵਾਂ ਉਪਰ ਹੱਥ ਨਹੀਂ ਉਠਾਉਣਾ, ਸ਼ਾਂਤਮਈ ਰਹਿ ਕੇ ਸ਼ਹੀਦੀ ਪ੍ਰਾਪਤ ਕਰਨੀ ਏ।

ਜਦੋਂ ਵਕੀਲਾਂ ਦੇ ਮਾਰੇ ਜਾਣ ਦੀ ਖ਼ਬਰ ਮਿਲੀ ਤਾਂ ਲਾਭ ਸਿੰਘ ਡੋਗਰੇ ਤੇ ਮੀਆਂ ਸੋਹਣ ਸਿੰਘ ਤੋਪਖ਼ਾਨੇ ਨੂੰ ਹੁਕਮ ਦੇ ਕੇ ਬਾਬਾ ਜੀ ਦੇ ਡੇਰੇ ਉਪਰ ਹਮਲਾ....ਇੰਜ ਕੀਤਾ :

## ਗੱਡੀ

1. ਗੱਡੀ ਚਾੜ੍ਹਤੇ ਵਕੀਲ ਜਦੋਂ ਦੋਵੇਂ,
   ਫੌਜਾਂ ਤਾਈਂ ਗੁੱਸਾ ਆ ਗਿਆ।
2. ਤੋਪਾਂ ਦਾਗੀਆਂ ਮਲੇਛਾਂ ਕਾੜ ਕਰਦੀਆਂ,
   ਡੇਰੇ ਬਾਬਾ ਬੀਰ ਸਿੰਘ ਦੇ।
3. ਅਤਰ ਸਿੰਘ ਤੇ ਕੰਵਰ ਕਸ਼ਮੀਰਾ,
   ਲੜੇ ਦੋਵੇਂ ਛਾਤੀ ਤਾਣ ਕੇ।
4. ਸਣੇ ਸਾਥੀਆਂ ਸ਼ਹੀਦ ਹੋ ਗਏ ਸੂਰਮੇਂ,
   ਦੁਸ਼ਮਣਾਂ ਦੇ ਹੱਥੀਂ ਆਏ ਨਾ।
5. ਮੀਂਹ ਵਾਂਗਰਾਂ ਵਰ੍ਹਾਏ ਉਹਨਾਂ ਗੋਲੇ,
   ਸਿੰਘ ਸੂਰੇ ਕਈ ਤੁਰ ਗਏ।

6. ਗੁਰੂ ਮਾਰਿਆਂ ਨੇ ਗੋਲਾ ਐਸਾ ਦਾਗਿਆ,
ਸੱਜੇ ਪੱਟ ਲੱਗਾ ਬਾਬੇ ਨੂੰ।
7. ਫੇਰ ਛਾਤੀ 'ਚ ਮਲੇਛਾਂ ਲਾਈਆਂ ਗੋਲੀਆਂ,
ਛੱਲਣੀ ਸਰੀਰ ਹੋ ਗਿਆ।
8. ਬਾਣੀ ਪੜ੍ਹਦਿਆਂ ਜਹਾਨ ਫਾਨੀ ਛੱਡਿਆ,
ਸੱਚਖੰਡ ਵਿਚ ਪਹੁੰਚ ਗਏ, ਨੂਰ ਜੀ, ਨੂਰ ਜੀ।
ਵਾਹਿਗੁਰੂ ਦੀ ਗੋਦ ਬੈਠ ਗਏ, ਉਹ ਹਜ਼ੂਰ ਜੀ।

ਕਈ ਹਜ਼ਾਰ ਸੂਰਮੇ ਗੋਲਿਆਂ ਨਾਲ ਸ਼ਹੀਦ ਹੋਏ, ਜਿੱਥੇ ਵੀ ਤੋਪ ਦਾ ਗੋਲਾ ਡਿੱਗਦਾ, ਉਥੇ ਕਈ ਸਰੀਰ ਮੌਤ ਦੇ ਮੂੰਹ ਜਾ ਪੈਂਦੇ। ਮੱਝਾਂ, ਗਾਂਵਾਂ ਦੇ ਤੂੰਬੇ ਉੱਡਦੇ ਅਕਾਸ਼ ਵਿਚ ਦਿੱਸਦੇ। ਆਖਰਕਾਰ ਇਕ ਗੋਲਾ ਬਾਬਾ ਜੀ ਦੇ ਸੱਜੇ ਪੱਟ 'ਤੇ ਲੱਗਾ ਤੇ ਛਾਤੀ ਵਿਚ ਅਨੇਕਾਂ ਗੋਲੀਆਂ ਲੱਗੀਆਂ, ਫਿਰ ਵੀ ਚੌਂਕੜਾ ਮਾਰ ਕੇ ਅਡੋਲ ਬੈਠੇ ਸਿਮਰਨ ਕਰਦੇ ਰਹੇ, ਤੇ ਆਦੇਸ਼ ਦਿੱਤਾ ਕਿ ਭਰਾਵਾਂ ਨਾਲ ਲੜਣਾ ਨਹੀਂ ਸ਼ਾਂਤ ਰਹਿ ਕੇ ਸ਼ਹੀਦੀ ਪ੍ਰਾਪਤ ਕਰਨੀ ਏ। 27 ਵੈਸਾਖ, 7 ਮਈ 1844 ਈ. ਮੰਗਲਵਾਰ, ਪੰਥ ਕੌਮ ਤੇ ਮਾਨਵਤਾ ਬਦਲੇ ਹੱਸ-ਹੱਸ ਕੇ ਸ਼ਹੀਦ.....ਇੰਜ ਹੋਏ :

## ਦੋਤਾਰਾ

1. ਵੈਸਾਖ ਮਹੀਨਾ ਸੀ ਮੰਗਲਵਾਰ ਤਾਰੀਖ ਸਤਾਈ।
ਝੱਟ ਫੌਜ ਮਲੇਛਾਂ ਦੀ ਚੜ੍ਹ ਕੇ ਮਹਾਂਪੁਰਸ਼ਾਂ 'ਤੇ ਆਈ।
ਤੱਕ ਫੌਜੀ ਘੇਰੇ ਨੂੰ ਮਰਦਾਂ ਝੱਟ ਤਿਆਰਾ ਕੀਤਾ।
ਧੰਨ ਬਾਬੇ ਬੀਰ ਸਿੰਘ ਨੇ, ਪੰਥ ਲਈ ਜਾਮ ਸ਼ਹਾਦਤ ਪੀਤਾ।
2. ਉਹ ਨਾਮ ਦੇ ਰਸੀਏ ਸੀ, ਪੂਰੇ ਸਾਧੂ ਬ੍ਰਹਮ ਗਿਆਨੀ।
ਬੋਲਾਂ ਨੂੰ ਪਾਲਣ ਲਈ, ਸੂਰੇ ਕਰ ਗਏ ਕਾਇਮ ਨਿਸ਼ਾਨੀ।
ਚਰਨਾਂ 'ਤੇ ਡਿੱਗਿਆਂ ਨੂੰ ਕੰਠ ਨਾਲ ਲਾਉਂਦੇ ਸਾਧੂ ਮੀਤਾ।
ਧੰਨ ਬਾਬੇ ਬੀਰ ਸਿੰਘ ਨੇ...........।
3. ਸੰਤਾਂ ਮਹਾਂਪੁਰਸ਼ਾਂ ਨੂੰ ਸੱਦਾ ਧੁਰ ਦਰਗਾਹੋਂ ਆਇਆ।
ਖਾ ਫੱਟ ਗੋਲੀਆਂ ਦੇ, ਸਾਰੇ ਜੱਗ ਦਾ ਭਲਾ ਮਨਾਇਆ।
ਉਸ ਪਾਵਨ ਦੇਹੀ ਨੂੰ ਦੋਖੀ ਕਰ ਗਏ ਫੀਤਾ ਫੀਤਾ।
ਧੰਨ ਬਾਬੇ ਬੀਰ ਸਿੰਘ ਨੇ...........।
4. ਉਹਨਾਂ ਦੀਆਂ ਯਾਦਾਂ ਦੇ, ਤਿੰਨ ਸੌ ਸੱਠ ਬਣੇ ਗੁਰਦੁਆਰੇ।

ਤੱਕ ਕਲਾ ਕਰਿਸ਼ਮੇ ਨੂੰ, ਦੁਨੀਆਂਦਾਰ ਜਾਣ ਬਲਿਹਾਰੇ।
ਬਚਨਾਂ ਦੇ ਪੂਰੇ ਦਾ 'ਨੂਰਾ' ਜੀ ਜੱਸ ਹੋਵੇ ਨਿੱਤ ਨੀਤਾ।
ਧੰਨ ਬਾਬੇ ਬੀਰ ਸਿੰਘ ਨੇ..........।

ਅਣਖੀ ਸੂਰਮੇ ਸ: ਅਤਰ ਸਿੰਘ ਸੰਧਾਵਾਲੀਆ ਤੇ ਕੰਵਰ ਕਸ਼ਮੀਰਾ ਸਿੰਘ ਜਾਨਾਂ ਤੋੜ ਕੇ ਲੜੇ ਅਤੇ ਸਾਥੀਆਂ ਸਮੇਤ ਵੀਰਗਤੀ ਪ੍ਰਾਪਤ ਕਰ ਗਏ। ਤੂਤ ਭੰਗਾਲਾ ਤੇ ਭਾਉਵਾਲ ਦੇ ਨਜ਼ਦੀਕ ਬਾਬਾ ਜੀ ਮੁਠਿਆਂ ਵਾਲੇ ਸ਼ਹੀਦ ਹੋਏ।

ਬੀਰ ਸਿੰਘ ਨੂੰ ਮਾਰਿਆ ਡਾਹ ਤੋਪਾਂ, ਨਹੀਂ ਛੱਡਿਆ ਸਾਧ ਤੇ ਸੰਤ ਮੀਆਂ।
(ਸ਼ਾਹ ਮੁਹੰਮਦ)

ਕੇਹਰ ਮੁੱਛ ਭੁਜੰਗ ਮਣਿ, ਸੂਰੇ ਸ਼ਰਨ ਪਇਆਂ।
ਕਿਰਪਨ ਕੇ ਘਰ ਲਛਮੀ, ਚਾਰੇ ਦੇਣ ਮੁਇਆਂ।

ਇਸ ਫੌਜ ਦਾ ਨਾਮ ਗੁਰੂ ਮਾਰੀ ਫੌਜ ਪੈ ਗਿਆ। ਖ਼ਾਲਸਾ ਰਾਜ ਦੀ ਰਾਖੀ ਕਰਦੇ ਸੰਤ-ਤਾਈ ਦਾ ਨਾਮ ਉੱਚਾ ਕਰਕੇ, ਜੀਊਣ ਜੋਗਾ ਨਾਮ ਇਤਿਹਾਸ ਵਿਚ ਛੱਡ ਗਏ। ਇਹ ਹੈ ਉਸ ਮਹਾਨ ਸੰਤ ਦੀ ਗਾਥਾ ਅਤੇ ਖ਼ਾਲਸਾ ਰਾਜ ਦੀ ਬਰਬਾਦੀ ਦੀ ਦਾਸਤਾਨ। ਸ਼ਹੀਦੀ ਤੋਂ ਪਹਿਲਾਂ ਉਹ ਆਪਣਾ ਉਤਰਾ-ਅਧਿਕਾਰੀ ਮਹਾਰਾਜ ਸਿੰਘ ਨੂੰ ਥਾਪ ਕੇ ਨੌਰੰਗਾਬਾਦ ਦੀ ਸੇਵਾ ਸੌਂਪ ਗਏ। 76 ਸਾਲ ਮਨੁੱਖੀ ਜਾਮੇ ਵਿਚ ਰਹਿ ਕੇ ਮਾਨਵਤਾ ਦਾ ਭਲਾ ਕੀਤਾ। ਸ: ਜਵਾਹਰ ਸਿੰਘ ਨਲੂਏ, ਜੋਧ ਸਿੰਘ ਜੀ ਅਕਾਲ ਬੁੰਗੀਏ, ਭਾਈ ਮੱਖਣ ਸਿੰਘ ਜੀ ਪੁਜਾਰੀ ਤੇ ਬਾਬਾ ਮਹਾਰਾਜ ਸਿੰਘ ਜੀ ਨੇ ਅਰਦਾਸ ਕਰਕੇ ਪਲੰਘ ਉਠਾਇਆ ਤੇ ਜਲ ਪ੍ਰਵਾਹ ਕਰ ਦਿੱਤਾ, ਪਰ ਥੋੜ੍ਹੀ ਦੂਰ ਜਾ ਕੇ ਕਾਨਿਆਂ ਦੇ ਝੁੱਲ ਵਿਚ ਪਲੰਘ ਅਟਕ ਗਿਆ। ਇਕ ਰਵਾਇਤ ਹੈ, ਸ: ਗੰਡਾ ਸਿੰਘ ਜੀ ਹੁਡਿਆਰੀਏ ਨੂੰ ਸੁੱਤੇ ਪਿਆਂ ਭਾਖਿਆ ਹੋਈ ਕਿ ਬਾਬਾ ਜੀ ਦੀ ਦੇਹੀ ਦਾ ਅੰਤਮ ਸੰਸਕਾਰ ਕੀਤਾ ਜਾਏ। ਕੁਝ ਸਿੰਘ ਆਏ ਭਾਲ ਕੀਤੀ, ਪਾਵਨ ਦੇਹੀ ਉਠਾ ਕੇ ਲੈ ਆਏ ਤੇ ਅੰਤਮ ਸੰਸਕਾਰ ਕਰ ਦਿੱਤਾ। ਉਹਨਾਂ ਦੀ ਅੰਤਮ ਯਾਦਗਾਰ ਮੌਜੂਦ ਹੈ। ਬਾਬਾ ਜੀ ਦਾ ਜਨਮ ਅਸਥਾਨ ਗੱਗੋਬੂਹਾ ਨਗਰ ਵਿਖੇ ਵਿੱਦਮਾਨ ਹੈ। ਮਹਾਂਪੁਰਸ਼ਾਂ ਦੀ ਅੰਸ਼-ਬੰਸ਼ ਵਿਚੋਂ, ਪੰਜਵੀਂ ਪੀੜ੍ਹੀ ਨਗਰ ਗੱਗੋਬੂਹੇ ਵਿਖੇ ਨਿਵਾਸ ਰੱਖਦੀ ਹੈ।

ਬਾਬਾ ਜੀ ਦੇ ਉਤਰਾ-ਅਧਿਕਾਰੀ ਸੰਤ ਸੁਰਿੰਦਰ ਸਿੰਘ ਜੀ, ਗੁ: ਸ੍ਰੀ ਤਪ ਅਸਥਾਨ ਦਮਦਮਾ ਸਾਹਿਬ ਜੀ ਵਿਖੇ ਸੇਵਾ ਸਿਮਰਨ ਕਰਵਾ ਰਹੇ ਹਨ। ਬਾਬਾ ਬੀਰ ਸਿੰਘ ਜੀ ਦੀ ਸ੍ਰੀ ਸਾਹਿਬ ਅਤੇ ਕਟਾਰ ਵੀ ਏਥੇ ਮੌਜੂਦ ਹੈ। ਬਾਬਾ ਜੀ ਦੀ ਛੇਵੀਂ ਪੀੜ੍ਹੀ ਬਾਬਾ ਬਾਜ ਸਿੰਘ, ਭਾਈ ਕਰਨੈਲ ਸਿੰਘ ਜੀ ਅਤੇ ਸ: ਜਰਨੈਲ ਸਿੰਘ ਜੀ ਗੁਰੂ ਸੰਗਤ ਦੀ ਸੇਵਾ ਕਰਕੇ ਭਰਪੂਰ ਖ਼ੁਸ਼ੀਆਂ ਪ੍ਰਾਪਤ ਕਰ ਰਹੇ ਹਨ।

**ਸ਼ਹੀਦੀ ਉਪਰੰਤ** :- ਹੀਰਾ ਸਿੰਘ ਡੋਗਰੇ ਤੇ ਜੱਲ੍ਹੇ ਮਿਸ਼ਰ ਦਾ ਖ਼ਿਆਲ ਸੀ ਕਿ ਹੁਣ ਬੇ-ਖ਼ੌਫ ਰਾਜ ਕਰਾਂਗੇ, ਕਿਉਂਕਿ ਮਹਾਰਾਜਾ ਦਲੀਪ ਸਿੰਘ ਬਹੁਤ ਛੋਟਾ ਹੈ ਪਰ: ***ਸੰਤ ਕਾ ਦੋਖੀ ਅਧ ਬੀਚ ਤੇ ਟੂਟੈ॥*** (ਅੰਗ ੨੮੦) ਦੇ ਮਹਾਂਵਾਕ ਅਨੁਸਾਰ ਹੀਰਾ ਸਿੰਘ ਡੋਗਰੇ ਦੇ ਪਾਪਾਂ ਦਾ ਭਾਂਡਾ ਫਟਣ ਲੱਗਾ। ਸਿੱਖ ਫੌਜਾਂ ਨੂੰ ਜਦ ਪਤਾ ਲੱਗਾ ਕਿ ਬਾਬਾ ਬੀਰ ਸਿੰਘ ਜੀ, ਅਤਰ ਸਿੰਘ ਤੇ ਕੰਵਰ ਕਸ਼ਮੀਰਾ ਸਿੰਘ ਦੀ ਸ਼ਹਾਦਤ ਧੋਖੇ ਨਾਲ ਕਰਵਾਈ ਹੈ। ਫੌਜਾਂ ਨੂੰ ਗੁੱਸਾ ਚੜ੍ਹਿਆ, ਅਣਖ ਜਾਗੀ, ਪਤਾ ਚੱਲਿਆ ਕਿ ਹੀਰਾ ਸਿੰਘ ਤੇ ਪੰਡਤ ਜੱਲ੍ਹਾ ਆਪਹੁਦਰੀਆਂ ਕਰਕੇ ਮਹਾਰਾਜੇ ਦੇ ਘਰਾਣੇ ਨੂੰ ਖ਼ਤਮ ਕਰਨ ਤੇ ਲੱਗੇ ਹੋਏ ਨੇ। ਇਹਨਾਂ ਨੂੰ ਬਖ਼ਸ਼ਿਆ ਨਹੀਂ ਜਾਏਗਾ। ਸਿੱਖ ਫੌਜੀਆਂ ਤੋਂ ਡਰਦਾ ਹੋਇਆ ਸਾਥੀਆਂ ਨੂੰ ਲੈ ਕੇ ਕੀਮਤੀ ਸਾਮਾਨ ਲੈ ਕੇ ਦੌੜਣ ਲੱਗਾ। ਕੀਮਤੀ ਖ਼ਜ਼ਾਨਾ ਤੇ ਮੋਹਰਾਂ ਲੈ ਕੇ ਲਾਹੌਰ ਤੋਂ ਜੰਮੂ ਵੱਲ ਰਵਾਨਾ ਹੋਇਆ। ਸ਼ਾਮ ਸਿੰਘ ਅਟਾਰੀ, ਅਤਰ ਸਿੰਘ ਕਾਲਿਆਂਵਾਲਾ, ਸੇਵਾ ਸਿੰਘ, ਜਵਾਹਰ ਸਿੰਘ ਮਹਾਰਾਣੀ ਜਿੰਦਾ ਦਾ ਭਰਾ, ਸਿੱਖ ਸਰਦਾਰਾਂ ਨੂੰ ਲੈ ਕੇ ਧਾਵਾ ਬੋਲ ਦਿੱਤਾ। ਹੀਰਾ ਸਿੰਘ ਡੋਗਰੇ ਤੇ ਉਸ ਦੇ ਹਮਾਇਤੀਆਂ ਨੂੰ ਘੇਰਾ ਪਾ ਕੇ, ਸ: ਸ਼ਾਮ ਸਿੰਘ ਅਟਾਰੀ ਨੇ ਡੋਗਰੇ 'ਤੇ ਭਰਵਾਂ ਵਾਰ......ਇੰਜ ਕੀਤਾ:

## ਸਾਕਾ

1. ਨੱਸ ਲਾਹੌਰੋਂ ਡੋਗਰਾ, ਜੰਮੂ ਵੱਲ ਧਾਇਆ।
2. ਰਲ ਕੇ ਜੱਲ੍ਹੇ ਮਿਸ਼ਰ ਨੇ, ਬੜਾ ਧ੍ਰੋਹ ਕਮਾਇਆ।
3. ਲਾਭ ਸਿੰਘ ਤੇ ਸੋਹਣ ਸਿੰਘ ਵੀ ਸਾਥ ਰਲਾਇਆ।
4. ਬੀਜੇ ਹੋਏ ਪਾਪ ਦਾ, ਫਲ ਪੁੰਗਰ ਆਇਆ।
5. ਅਤਰ ਸਿੰਘ ਤੇ ਸ਼ਾਮ ਸਿੰਘ ਨੇ ਘੇਰਾ ਪਾਇਆ।
6. ਹੀਰਾ ਸਿੰਘ ਦਾ "ਨੂਰ" ਜੀ, ਸਿਰ ਧੜੋਂ ਉਡਾਇਆ।

ਬਾਬਾ ਬੀਰ ਸਿੰਘ ਜੀ ਦੀ ਸ਼ਹਾਦਤ ਤੋਂ (ਸੱਤ) 7 ਮਹੀਨੇ (ਤੇਰ੍ਹਾਂ) 13 ਦਿਨ ਮਗਰੋਂ ਕੀਤੀ ਦਾ ਫਲ ਭੁਗਤਾਇਆ। 21 ਦਸੰਬਰ 1844 ਈ. ਨੂੰ ਰਾਜਾ ਹੀਰਾ ਸਿੰਘ ਡੋਗਰਾ (ਧਿਆਨੇ ਦਾ ਪੁੱਤਰ), ਮੀਆਂ ਸੋਹਣ ਸਿੰਘ (ਗੁਲਾਬ ਸਿੰਘ ਡੋਗਰੇ ਦਾ ਪੁੱਤਰ) ਤੇ ਲਾਭ ਸਿੰਘ ਡੋਗਰੇ ਤੇ ਪੰਡਤ ਜੱਲ੍ਹੇ ਦਾ ਸਿਰ ਵੱਢਿਆ ਤੇ ਲਾਹੌਰ ਲਿਆਂਦੇ ਗਏ। ਹੀਰਾ ਸਿੰਘ ਦਾ ਸਿਰ ਲਾਹੌਰੀ ਦਰਵਾਜ਼ੇ ਟੰਗਿਆ। ਲਾਭ ਸਿੰਘ ਦਾ ਮੋਰੀ ਦਰਵਾਜ਼ੇ, ਸੋਹਣ ਸਿੰਘ ਦਾ ਸੋਹਾਲਮੀਂ ਦਰਵਾਜ਼ੇ ਟੰਗੇ ਗਏ ਤੇ ਪੰਡਤ ਜੱਲ੍ਹੇ ਦਾ ਸਿਰ ਥਾਲੀ ਵਿਚ ਰੱਖ ਕੇ ਕੌਡੀਆਂ ਮੰਗਵਾਈਆਂ ਗਈਆਂ।

ਇਹ ਹੈ ਪੰਥ ਅਤੇ ਗੁਰੂ ਦੋਖੀਆਂ ਦਾ ਅੰਤ।



# ਪ੍ਰਸੰਗ ਨੰ: 14

# ਸ਼ਹੀਦੀ ਸ: ਸ਼ਾਮ ਸਿੰਘ ਜੀ ਅਟਾਰੀ

ਸ: ਸ਼ਾਮ ਸਿੰਘ ਅਟਾਰੀ ਦੇ ਵਡੇਰੇ ਬਜ਼ੁਰਗ ਜੈਸਲਮੇਰ ਰਾਜਪੂਤਾਨੇ ਤੋਂ ਉਠ ਕੇ ਪੰਜਾਬ ਵਿਚ ਆਏ। ਆਪ ਸਿੱਧੂ ਗੋਤ ਦੇ ਜੱਟ ਸਨ। ਇਸ ਦਾ ਵਡੇਰਾ ਭਾਈ ਧੀਰਾ ਸਿੱਧੂ, ਢਾਡੀ ਗਵੱਈਆ ਵੀ ਹੋਇਆ ਹੈ। ਸ਼ਾਮ ਸਿੰਘ ਦਾ ਪੜਦਾਦਾ ਭਾਈ ਕਾਹਨ ਚੰਦ ਤੇ ਜੱਗਾ ਮੱਲ ਦੋ ਭਰਾ ਸਨ। ਕਾਹਨ ਚੰਦ ਨੇ ਕਾਂਉਂਕੇ ਨਗਰ ਅਤੇ ਜੱਗ ਮੱਲ ਨੇ ਜਗਰਾਉਂ ਆਬਾਦ ਕੀਤਾ। ਚੋਧਰੀ ਕਾਹਨ ਚੰਦ ਦੇ ਦੋ ਪੁੱਤਰ ਸਨ – ਕੌਰ ਅਤੇ ਗੌਰ। ਇਹ ਅੰਮ੍ਰਿਤਪਾਨ ਕਰਕੇ ਕੌਰ ਸਿੰਘ ਤੇ ਗੌਰ ਸਿੰਘ ਬਣ ਗਏ। ਉਦੋਂ ਅਬਦਾਲੀ ਸਾਡੇ ਦੇਸ਼ ਉਤੇ ਆਏ ਦਿਨ ਹਮਲੇ ਕਰਦਾ ਸੀ। ਲੁੱਟ ਤੋਂ ਬਾਅਦ ਏਥੋਂ ਦੀਆਂ ਬਹੂ ਬੇਟੀਆਂ ਵੀ ਬੰਨ੍ਹ ਕੇ ਲੈ ਜਾਂਦਾ। ਖ਼ਾਲਸਾ ਜੰਗਲਾਂ ਵਿਚੋਂ ਉਠ ਕੇ ਫੌਜ 'ਤੇ ਹਮਲਾ ਕਰਕੇ ਗੁਲਾਮ ਦੇਵੀਆਂ ਨੂੰ ਛੁਡਵਾ ਕੇ ਘਰੋ-ਘਰੀ ਭੇਜ ਦੇਂਦੇ। ਫੇਰ ਇਹਨਾਂ ਦੋਹਾਂ ਭਰਾਵਾਂ ਨੇ ਮਾਝੇ ਦੇ ਇਲਾਕੇ ਵੱਲ ਰੁਖ਼ ਕੀਤਾ। ਦਰਿਆਏ ਸਤਲੁਜ ਤੇ ਬਿਆਸਾ ਪਾਰ ਕਰਕੇ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ 25 ਮੀਲ ਦੀ ਦੂਰੀ 'ਤੇ ਬਹੁਤ ਉਚੇ ਥੇਹ ਉਤੇ ਇਕ ਨਵੇਂ ਨਗਰ ਦਾ ਨਿਰਮਾਣ ......ਇੰਜ ਕੀਤਾ :

## ਰਸਾਲੂ

1. ਰਾਜਸਥਾਨੋਂ ਉਠ ਕੇ, ਆਇਆ ਇਕ ਗੁਰਮੁਖ ਪਰਵਾਰ।
2. ਉਹਨਾਂ ਸਿੱਖ ਧਰਮ ਨੂੰ ਧਾਰ ਕੇ, ਚੰਗਾ ਕੀਤਾ ਹੈ ਵਿਸਥਾਰ।
3. ਕਹਿੰਦੇ ਕਾਹਨ ਚੰਦ ਤੋਂ ਵੱਸਿਆ, ਨਗਰ ਕਾਂਉਂਕੇ ਸਚਿਆਰ।
4. ਇਹਨਾਂ ਮਾਝੇ ਮੱਲਾਂ ਮਾਰੀਆਂ, ਉਚੇ ਲਏ ਮਹੱਲ ਉਸਾਰ।
5. ਉਸ ਦਾ ਨਾਮ ਅਟਾਰੀ ਪੈ ਗਿਆ, ਸਾਰੇ ਹੋਈ ਜੈ ਜੈਕਾਰ।
6. ਭੰਗੀ ਮਿਸਲ 'ਚ ਮਿਲ ਕੇ 'ਨੂਰ' ਜੀ, ਪਾਇਆ ਬੜਾ ਮਾਣ ਸਤਿਕਾਰ।

ਇਕ ਬੈਰਾਗੀ ਸੰਤ ਮੂਲ ਦਾਸ ਨੇ ਆਪਣੇ ਉਚੇ ਟਿੱਲੇ ਉੱਪਰ ਨਗਰ ਵਸਾਉਣ ਲਈ ਅਰਜ਼ ਕੀਤੀ। ਸ: ਗੌਰ ਸਿੰਘ ਨੇ ਉਚੇ ਥੇਹ ਉਪਰ ਅਟਾਰੀ ਪਿੰਡ ਦੀ ਮੋਹੜੀ ਗੱਡੀ। ਜਿਸ ਨੂੰ "ਕਾਂਉਂਕੇ-ਇੰਦਗੜ੍ਹ" ਵੀ ਕਿਹਾ ਜਾਂਦਾ ਹੈ। ਸ: ਗੌਰ ਸਿੰਘ ਦੇ ਸਪੁੱਤਰ ਸ: ਨਿਹਾਲ ਸਿੰਘ ਦੇ ਘਰੇ ਮਾਤਾ ਸ਼ਮਸ਼ੇਰ ਕੌਰ ਦੀ ਕੁੱਖੋਂ ਸੰਨ 1788 ਈ. ਨੂੰ ਸ਼ਾਮ ਸਿੰਘ ਨੇ ਜਨਮ

ਲਿਆ। ਸ: ਨਿਹਾਲ ਸਿੰਘ ਉਸ ਵੇਲੇ ਖ਼ਾਲਸਈ ਫ਼ੌਜ ਵਿਚ ਸਰਵਿਸ ਕਰਦੇ ਸਨ। ਸ਼ਾਮ ਸਿੰਘ ਜਦੋਂ ਸੱਤਾਂ ਕੁ ਸਾਲਾਂ ਦਾ ਸੀ ਜਦੋਂ ਬੈਰਾਗੀ ਮੂਲ ਦਾਸ ਪਾਸੋਂ ਗੁਰਬਾਣੀ ਦੀ ਸਿੱਖਿਆ ਕਰਵਾਈ, ਨੇਜ਼ੇਬਾਜ਼ੀ, ਤੀਰ-ਅੰਦਾਜ਼ੀ, ਗਤਕਾ, ਪਲੱਥਾ, ਘੋੜ-ਅਸਵਾਰੀ, ਜੰਗੀ ਕਲਾ ਵੀ ਹਾਸਲ ਕੀਤੀ। ਸ: ਨਿਹਾਲ ਸਿੰਘ ਭੰਗੀ ਮਿਸਲ ਵਿਚ ਚੰਗੀ ਕਾਰਗੁਜ਼ਾਰੀ ਉਪਰੰਤ ਸ਼ੇਰੇ ਪੰਜਾਬ ਦੇ ਬੁਲਾਵੇ ਤੇ ਖ਼ਾਲਸਾ ਦਰਬਾਰ ਦਾ ਸਾਥ ਦੇਣ ਲਈ ਰਜ਼ਾਮੰਦ ਹੋਏ। 1807 ਵਿਚ ਕਸੂਰ ਫ਼ਤਹਿ ਕੀਤਾ, 1810 ਵਿਚ ਮੁਲਤਾਨ ਦੀ ਜੰਗ ਲੜੀ ਅਤੇ ਅੱਗੇ ਹੋ ਕੇ ਜੂਝਦੇ ਰਹੇ। ਸੰਨ 1817 ਈ. ਨੂੰ ਸ਼ੇਰੇ ਪੰਜਾਬ ਲਾਹੌਰ ਤੋਂ ਸ੍ਰੀ ਅੰਮ੍ਰਿਤਸਰ ਆ ਰਹੇ ਸਨ ਰਸਤੇ ਵਿਚ ਨਗਰ ਵਣੀਏਂ ਕੇ ਵਿਖੇ ਦਰਬਾਰ ਲਗਾਇਆ। ਬੀਮਾਰ ਪੈ ਗਏ। ਵੈਦਾਂ ਹਕੀਮਾਂ ਦੇ ਇਲਾਜ ਨੇ ਕੋਈ ਅਸਰ ਨਾ ਕੀਤਾ। ਨਿਹਾਲ ਸਿੰਘ ਨੇ ਸੱਚੇ ਦਿਲੋਂ ਭਾਵੁਕ ਹੋ ਕੇ ਅਰਦਾਸ ਕੀਤੀ, ਹੇ ਵਾਹਿਗੁਰੂ ਜੀ ! ਸ਼ੇਰੇ ਪੰਜਾਬ ਦਾ ਸਾਰਾ ਦੁੱਖ ਦਾਸ ਦੀ ਝੋਲੀ ਵਿਚ ਪਾਵੋ ਤਾਂ ਕਿ ਉਹ ਤੰਦਰੁਸਤ ਹੋ ਕੇ ਪੰਜਾਬੀਆਂ ਦੀ ਸੇਵਾ ਵੱਧ ਤੋਂ ਵੱਧ ਕਰ ਸਕਣ। ਉਸੇ ਦਿਨ ਤੋਂ ਸ਼ੇਰੇ ਪੰਜਾਬ ਨੂੰ ਦੇਹ ਅਰੋਗਤਾ ਮਿਲੀ ਤੇ ਸ: ਨਿਹਾਲ ਸਿੰਘ ਜੀ ਬੀਮਾਰ ਪੈ ਗਏ। ਸੰਨ 1818 ਈ. ਨੂੰ ਅਕਾਲ ਚਲਾਣਾ ਕਰਕੇ ਸ਼ਹੀਦਾਂ ਦੇ ਜੱਥੇ ਵਿਚ ਜਾ ਸ਼ਾਮਲ ਹੋਏ।

ਉਪਰੰਤ ਸ਼ਾਮ ਸਿੰਘ ਸ਼ੇਰੇ ਪੰਜਾਬ ਦੀ ਸੈਨਾ ਵਿਚ ਸ਼ਾਮਲ ਹੋ ਗਏ। ਸ: ਸ਼ਾਮ ਸਿੰਘ ਨੇ 1837 ਤੱਕ ਅਜੇਹੀ ਕੋਈ ਮੁਹਿੰਮ ਨਹੀਂ, ਜਿਸ ਵਿਚ ਸੂਰਬੀਰਤਾ ਨਾ ਦਿਖਾਈ ਹੋਵੇ। ਆਪ ਨੇ ਜਮਰੌਦ ਤੀਕ ਮੱਲਾਂ ਮਾਰੀਆਂ। ਐਨੇ ਵਿਸ਼ਵਾਸਪਾਤਰ ਬਣੇ ਕਿ ਦੋਵੇਂ ਘਰਾਣੇ ਵਿਆਹ ਸੰਬੰਧਾਂ ਵਿਚ ਪ੍ਰਵੇਸ਼ ਹੋ ਗਏ।

ਸ਼ੇਰੇ ਪੰਜਾਬ ਦੇ ਅਕਾਲ ਚਲਾਣੇ ਉਪਰੰਤ ਡੋਗਰਿਆਂ ਦੀਆਂ ਕੁਚਾਲਾਂ ਨੂੰ ਦੇਖ ਕੇ ਆਪਣੇ ਘਰੇ ਅਟਾਰੀ ਆ ਕੇ ਬੈਠ ਗਏ। ਦਰਿਆਏ ਸਤਲੁਜ ਦੇ ਕੰਢੇ ਅੰਗਰੇਜ਼ ਤੇ ਸਿੱਖਾਂ ਦੀਆਂ ਜੰਗਾਂ ਵਿਚ ਮੁਦਕੀ, ਫੇਰੂ ਸ਼ਹਿਰ, ਬੱਦੋਵਾਲ ਤੇ ਅਲੀਵਾਲ ਦੇ ਮੁਕਾਮ 'ਤੇ ਸਿੱਖ ਜਿੱਤ ਕੇ ਵੀ ਹਾਰ ਗਏ ਅਤੇ ਹਾਰੇ ਹੋਏ ਅੰਗਰੇਜ਼ ਨਾ ਹਾਰੇ ਬਣ ਕੇ ਜਿੱਤ ਗਏ। ਸਿੱਖ ਹਾਰੇ ਕਿਉਂ ? ਜੰਮੂ ਦੇ ਡੋਗਰਿਆਂ ਨੇ ਸਿੱਖ ਰਾਜ ਦੀਆਂ ਬੇੜੀਆਂ ਵਿਚ ਵੱਟੇ ਪਾ ਕੇ ਆਪਣੇ ਹੱਥੀਂ ਤਬਾਹ ਕੀਤਾ। ਸੈਨਾਪਤੀ ਤੇਜ ਸਿੰਘ, ਲਾਲ ਸਿੰਘ ਤੇ ਗੁਲਾਬ ਸਿੰਘ ਅੰਦਰਖਾਤੇ ਅੰਗਰੇਜ਼ ਨਾਲ ਮਿਲੇ ਹੋਏ ਸਨ। ਧਿਆਨੇ ਦੇ ਭਰਾ ਗੁਲਾਬ ਸਿੰਘ ਨੇ ਤਾਂ ਮਿ: ਗੱਫ ਨੂੰ ਏਥੋਂ ਤੱਕ ਕਹਿ ਦਿੱਤਾ ਕਿ ਤੁਸੀਂ ਮੈਨੂੰ ਜੰਮੂ ਕਸ਼ਮੀਰ ਦਾ ਅਜ਼ਾਦ ਰਾਜਾ ਮੰਨ ਲਵੋ, ਮੈਂ ਤੁਹਾਡਾ ਲਾਹੌਰ ਉਤੇ ਕਬਜ਼ਾ ਕਰਵਾ ਦੇਵਾਂਗਾ।

ਖ਼ੈਰ ! ਸਿੱਖਾਂ ਦੀ ਹਾਰ ਸ਼ਾਮ ਸਿੰਘ ਦੇ ਸੀਨੇ ਵਿਚ ਤੀਰ ਬਣ ਕੇ ਰੜਕ ਰਹੀ ਸੀ। ਖ਼ਬਰਾਂ ਮਹਾਰਾਣੀ ਜਿੰਦ ਕੌਰ ਨੇ ਸੁਣੀਆਂ। ਮਹਾਰਾਣੀ ਨੂੰ ਪੰਜਾਬ ਦਾ ਰਾਜ ਭਾਗ ਰੁੜਦਾ ਨਜ਼ਰ ਆਇਆ, ਤਾਂ ਉਸ ਦੀ ਨਜ਼ਰ ਅਟਾਰੀ ਦੇ ਬਨੇਰਿਆਂ ਨਾਲ ਟਕਰਾਈ,

ਭਰੇ ਦਿਲ ਨਾਲ ਜਿੰਦ ਕੌਰ ਨੇ ਸ਼ਾਮ ਸਿੰਘ ਨੂੰ ਪ੍ਰਵਾਨਾ...ਇੰਜ ਲਿਖਿਆ :

## ਸਾਕਾ

1. ਮਹਾਰਾਣੀ ਜਿੰਦ ਕੌਰ ਨੇ, ਇਕ ਤਾਹਨਾ ਲਾਇਆ।
2. ਸੋਹਣੇ ਦੇਸ਼ ਪੰਜਾਬ 'ਤੇ, ਅੱਜ ਸੰਕਟ ਛਾਇਆ।
3. ਗੋਰਾ ਚਲ ਇੰਗਲੈਂਡ ਤੋਂ, ਇੰਡੀਆ ਵੱਲ ਧਾਇਆ।
4. ਉਹਨੇ ਮੱਲਣ ਲਈ ਪੰਜਾਬ ਨੂੰ, ਹੈ ਕਦਮ ਵਧਾਇਆ।
5. ਤੂੰ ਮੱਲ ਅਟਾਰੀ ਬਹਿ ਗਿਆ, ਮਰਦਾਂ ਦਾ ਜਾਇਆ।
6. ਸ਼ਾਮ ਸਿੰਘ ਨੂੰ "ਨੂਰ" ਜੀ, ਏਦਾਂ ਆਖ ਸੁਣਾਇਆ।

ਮਹਾਰਾਣੀ ਜਿੰਦ ਕੌਰ ਨੇ ਕਿਹਾ, ਸ: ਸ਼ਾਮ ਸਿੰਘਾ ! ਅੱਜ ਚਮਕੌਰ ਦੀ ਗੜ੍ਹੀ ਬੀਤੇ ਇਤਿਹਾਸ ਦੀ ਦੁਹਰਾਈ ਮੰਗਦੀ ਏ, ਜੇ ਕਿਤੇ ਅੱਜ ਬਾਬਾ ਬੰਦਾ ਸਿੰਘ ਹੁੰਦਾ, ਸਰਹੰਦ ਦੀਆਂ ਕੰਧਾਂ ਘੜਦਾ, ਬਾਬਾ ਦੀਪ ਸਿੰਘ ਹੁੰਦਾ ਤਾਂ ਖੰਡਾ ਫੜਦਾ, ਫੂਲਾ ਸਿੰਘ ਅਕਾਲੀ, ਹਰੀ ਸਿੰਘ ਨਲੂਆ ਹੁੰਦਾ ਤਾਂ ਸੀਨੇ ਵਿਚ ਨਾਗ ਬਣ ਕੇ ਲੜਦਾ, ਖੜਕ ਸਿੰਘ, ਨੌਨਿਹਾਲ ਸਿੰਘ ਹੁੰਦਾ ਤਾਂ ਵੈਰੀ ਨੂੰ ਖਿੱਲਾਂ ਵਾਂਗ ਭੁੰਨਦਾ।

**ਅਜੇ ਵੇਲਾ ਈ ਵਖਤ ਸੰਭਾਲ ਸਿੰਘਾ, ਰੁੜੀ ਜਾਂਦੀ ਪੰਜਾਬ ਦੀ ਸ਼ਾਨ ਰੱਖ ਲੈ।**
**ਲਹਿੰਦੀ ਦਿਸੇ ਰਣਜੀਤ ਦੀ ਪੱਗ ਮੈਨੂੰ, ਮੋਏ ਮਿੱਤਰ ਦੀ ਯੋਧਿਆ ਆਨ ਰੱਖ ਲੈ।**

ਇਹ ਚਿੱਠੀ ਸ: ਵਰਿਆਮ ਸਿੰਘ ਲੈ ਕੇ ਅਟਾਰੀ ਪੁੱਜਾ। ਪ੍ਰਵਾਨੇ ਦਾ ਇਕ ਇਕ ਅੱਖਰ ਅਣਿਆਲੇ ਤੀਰ ਬਣ ਕੇ ਹਿਰਦਾ ਵਿੰਨ੍ਹਦਾ ਜਾ ਰਿਹਾ ਸੀ। ਚਿੱਠੀ ਪੜ੍ਹੀ ਸੀਨੇ ਵਿਚ ਜੋਸ਼ ਦੀ ਜਵਾਲਾ ਭੜਕੀ, ਅਣਖੀ ਪ੍ਰਵਾਨਿਆਂ ਨੂੰ ਅਵਾਜ਼ ਦਿੱਤੀ, ਐ ਦਸਮੇਸ਼ ਪਿਤਾ ਦੇ ਸਿੰਘੋ ! ਚਮਕੌਰ ਦੀ ਗੜ੍ਹੀ ਭੁੱਲਣ ਨਾਲ ਕੌਮ ਜੀਊਂਦੀ ਨਹੀਂ ਰਹੇਗੀ, ਅੱਜ ਸਤਲੁਜ ਦਾ ਕੰਢਾ ਚਮਕੌਰ ਦੀ ਦੁਹਰਾਈ ਮੰਗਦਾ ਏ। ਤੇਜ ਸਿੰਘ, ਲਾਲ ਸਿੰਘ ਦੀ ਗਦਾਰੀ ਨੇ ਤੁਹਾਡਾ ਦਿਲ ਤੋੜਿਆ ਹੈ। ਤੁਹਾਡੀਆਂ ਅੱਖਾਂ ਵਿਚ ਨੀਂਦ ਹੈ, ਤੁਸੀਂ ਘਰਾਂ ਵਿਚ ਬੈਠ ਕੇ, ਰੱਜ ਕੇ ਰੋਟੀ ਨਹੀਂ ਖਾ ਰਹੇ, ਦੇਸ਼ ਭਗਤੀ ਦੇ ਜਜ਼ਬੇ ਥੱਲੇ ਤੁਹਾਡਾ ਖ਼ੂਨ ਖੌਲ ਰਿਹਾ ਹੈ। ਐ ਮੇਰੇ ਦੂਲਿਓ ਸਰਦਾਰੋ ਤੇ ਅਣਖੀ ਹੀਰਿਓ ! ਦੁਨੀਆਂ ਕਹੇਗੀ ਮਰਦਾਂ ਨੇ ਹੇਠੀ ਨੂੰ ਪ੍ਰਵਾਨ ਕਰ ਲਿਆ ਹੈ। ਜੀਊਂਦੇ ਮਰਦ ਆਪਣੀ ਹਾਰ ਨੂੰ ਕਦੇ ਤਸਲੀਮ ਨਹੀਂ ਕਰਦੇ। ਆਉ ਸਭਰਾਵਾਂ ਦੇ ਮੈਦਾਨੇ ਜੰਗ ਵਿਚ ਆਪਾਂ ਜਵਾਨੀ ਕੁਰਬਾਨ ਕਰੀਏ :

## ਮਿਰਜ਼ਾ

1. ਸ਼ਾਮ ਸਿੰਘ ਸਰਦਾਰ ਵਿਚ ਜੋਸ਼ ਦੇ,
ਝੱਟ ਸ਼ੇਰ ਵਾਂਗ ਪਿਆ ਭਬਕਾਰ।

2. ਆਪਾਂ ਸਿੰਘ ਦਸਮੇਸ਼ ਦੇ ਬਹਾਦਰੋ,
ਹੋਵੋ ਹੱਸ ਹੱਸ ਧਰਮ ਤੋਂ ਨਿਸਾਰ।
3. ਮਰਦ ਕਦੇ ਨਾ ਗੁਲਾਮੀਆਂ ਕਬੂਲਦੇ,
ਬਾਜ਼ ਉਡਦੇ ਅਰਸ਼ ਵਿਚਕਾਰ।
4. ਅਸੀਂ ਵਾਰਸ ਅਜੀਤ ਤੇ ਜੁਝਾਰ ਦੇ,
ਬਾਬਾ ਦੀਪ ਸਿੰਘ ਰਿਹਾ ਲਲਕਾਰ।
5. ਸੀਸ ਧੜਾਂ ਦੀ ਲਗਾ ਬਾਜ਼ੀ ਹੀਰਿਉ,
ਪਾਈ ਜੱਗ ਵਿਚ ਮਾਣ ਸਤਿਕਾਰ।
6. ਸ਼ਾਮ ਸਿੰਘ ਅਰਦਾਸਾ ਸੋਧ "ਨੂਰ" ਜੀ,
ਰਣਤੱਤੇ ਵੱਲ ਹੋ ਪਿਆ ਤਿਆਰ।

ਸ਼ਾਮ ਸਿੰਘ ਨੂੰ ਉਹਨਾਂ ਮਰਦਾਂ ਦੀ ਲੋੜ ਸੀ, ਜਿਨ੍ਹਾਂ ਦੇ ਸੀਨੇ ਵਿਚ ਦੇਸ਼ ਭਗਤੀ ਦੀ ਜਵਾਲਾ ਜਗ-ਮਗਾਉਂਦੀ ਹੋਵੇ। ਉਹਨਾਂ ਬਾਂਹਵਾਂ ਦੀ ਲੋੜ ਸੀ ਜਿਹੜੀਆਂ ਨੇਜ਼ੇ, ਤਲਵਾਰਾਂ ਤੇ ਬੰਦੂਕਾਂ ਲੈ ਕੇ ਅੱਗੇ ਆਉਣ। ਉਹਨਾਂ ਚੌੜੀਆਂ ਛਾਤੀਆਂ ਦੀ ਲੋੜ ਸੀ, ਜਿਹੜੀਆਂ ਦੇਸ਼ ਭਗਤੀ ਦੀ ਖਾਤਰ ਆਪਣੇ ਸੀਨੇ ਵਿਚ ਵੈਰੀ ਦੇ ਤੀਰ ਸਮੋਅ ਸਕਣ। ਉਹਨਾਂ ਦਿਲਾਂ ਦੀ ਲੋੜ ਸੀ ਜੋ ਆਖ ਸਕਣ, ਨਿਸਚੈ ਕਰ ਆਪਨੀ ਜੀਤ ਕਰੋ॥ ਕੌਮੀ ਪ੍ਰਵਾਨਿਆਂ ਦਾ ਜੱਥਾ ਹੋਇਆ ਤਿਆਰ, ਪ੍ਰਿਥਮ ਭਗਉਤੀ ਸਿਮਰ ਕੈ, ਸਰਬੱਤ ਦਾ ਭਲਾ ਮੰਗਿਆ। ਤੁਰਨ ਲੱਗੇ ਸਨ ਜਾਂ ਸਰਦਾਰਨੀ ਦਾਸਾਂ ਨੇ ਚੜ੍ਹਦੀ ਕਲਾ ਦੀ ਅਰਦਾਸ.... ਇੰਜ ਕੀਤੀ :

## ਰਸਾਲੂ ਮੁਰਕੀ

1. ਰਾਣੀ ਦਾਸਾਂ ਅਰਜ਼ ਗੁਜ਼ਾਰਦੀ, ਕਹਿੰਦੀ ਸੁਣੋ ਪਤੀ ਸਿਰਤਾਜ।
2. ਚਲੇ ਤੁਸੀਂ ਸ਼ਹੀਦੀ ਪਾਉਣ ਨੂੰ, ਰੱਖੇ ਸੱਚਾ ਵਾਹਿਗੁਰੂ ਲਾਜ।
3. ਕਲਗੀ ਵਾਲੇ ਅੰਗ ਸੰਗ ਤੁਸਾਂ ਦੇ, ਰੱਖਣ ਸਦਾ ਸੀਸ 'ਤੇ ਤਾਜ।
4. ਥੋੜੀ ਜਿੱਤ ਹੋਵੇ ਵਿਚ ਜੰਗ ਦੇ, ਰਣ ਵਿਚ ਦਿਉ ਦੁਸ਼ਮਣਾਂ ਭਾਜ।
5. ਜਾਂਦੀ ਵਾਰ ਨਿਸ਼ਾਨੀ ਦੇ ਦਿਉ, ਬਣਿਆ ਰਹੇ ਸਦੀਵੀ ਨਾਜ਼।
6. ਚੰਡੀ ਖਿੱਚ ਮਿਆਨੋਂ "ਨੂਰ" ਜੀ, ਦਿੱਤਾ ਦਾਸਾਂ ਤਾਈਂ ਨਿਵਾਜ਼।

ਰਾਣੀ ਦਾਸਾਂ ਨੇ ਕਿਹਾ, ਐ ਮੇਰੇ ਸਿਰਤਾਜ ! ਜੇ ਕਦੇ ਮੈਨੂੰ ਖ਼ਬਰ ਮਿਲੇ ਕਿ ਤੁਸੀਂ ਸ਼ਹੀਦ ਹੋ ਗਏ ਹੋ ਤਾਂ ਮੈਨੂੰ ਕੀ ਹੁਕਮ ਹੈ ?

ਅਸੀਂ ਪੰਜਾਂ ਦਰਿਆਵਾਂ ਦੇ ਸ਼ੇਰ ਦੂਲੇ,
ਦੋਹਾਂ ਦੇਵੀਆਂ ਨੂੰ ਨਮਸ਼ਕਾਰ ਸਾਡੀ।

ਵਿਚ ਰੰਗ ਦੇ ਦੇਵੀ ਹੈ ਨਾਰ ਸਾਡੀ।
ਵਿਚ ਜੰਗ ਦੇ ਦੇਵੀ ਤਲਵਾਰ ਸਾਡੀ।
ਘਿਉ ਨਵਾਂ ਤੇ ਕਣਕ ਪੁਰਾਣੀ, ਘਰ ਸਤਵੰਤੀ ਨਾਰ।
ਚਉਥੇ ਪ੍ਰੀਤ ਪਿਰੰਮ ਕੀ, ਸਵਰਗ ਨਿਸ਼ਾਨ ਚਾਰ।

ਆਪਣੀ ਸ੍ਰੀ ਸਾਹਿਬ ਦਾ ਮਿਆਨ ਦੇ ਕੇ ਕਿਹਾ, ਦਾਸਾਂ ! ਜਿਵੇਂ ਆਤਮਾ ਅਵਾਜ਼ ਦੇਵੇ ਉਸੇ ਤਰ੍ਹਾਂ ਕਰ ਲੈਣਾ। 9 ਫਰਵਰੀ ਨੂੰ ਮਰਦਾਂ ਦਾ ਜੱਥਾ ਲੈ ਕੇ ਵੱਡੇ ਸਭਰਾਂ ਪੁੱਜਾ ਤੇ ਜੰਗ ਦੇ ਸਾਜੋ ਸਾਮਾਨ ਵਾਸਤੇ ਫੌਜਾਂ ਨੇ ਪਹਿਲਾਂ ਹੀ ਕੱਚਾ ਕਿਲ੍ਹਾ ਉਸਾਰਿਆ। ਜਾ ਬੇੜੀਆਂ ਦਾ ਪੁੱਲ ਪਾਰ ਕਰਕੇ, ਫਤਹਿਗੜ੍ਹ ਸਭਰਾਵਾਂ ਦੇ ਮੈਦਾਨ ਅੰਦਰ ਉੱਚੀ ਜਗ੍ਹਾ ਉਪਰ ਮੋਰਚੇ ਬਣਾ ਕੇ 67 ਵੱਡੀਆਂ ਤੋਪਾਂ ਬੀੜੀਆਂ ਸਨ ਤੇ ਦੋ ਸ੍ਰੇ ਜਬ੍ਹੂਰਕੇ ਸਿੱਖ ਸੂਰਮਿਆਂ ਦੀ ਗਿਣਤੀ ਸੀ ਵੀਹ ਹਜ਼ਾਰ (20000) ਅਤੇ ਅੰਗਰੇਜ਼ੀ ਫ਼ੌਜ ਦੀ ਗਿਣਤੀ ਸੀ ਪੱਚੀ ਹਜ਼ਾਰ (25000) ਅਤੇ 120 ਵੱਡੀਆਂ ਤੋਪਾਂ।

ਯਾਦ ਰਹੇ ! ਮਿ: ਗੱਫ ਚੀਫ ਕਮਾਂਡਰ ਹੈ ਪ੍ਰਧਾਨ ਸੈਨਾਪਤੀ ਤੇ ਲਾਰਡ ਹਾਰਡਿੰਗ ਗਵਰਨਰ ਜਨਰਲ ਹੈ, ਪਰ ਉਸ ਨੇ ਆਪਣੇ ਰੈਂਕ ਦੀ ਪ੍ਰਵਾਹ ਨਹੀਂ ਕੀਤੀ, ਮਿਸਟਰ ਗੱਫ ਦੇ ਮਾਤਹਿਤ ਹੋ ਕੇ ਲੜਣਾ ਪ੍ਰਵਾਨ ਕੀਤਾ। ਇਕ ਪਾਸੇ ਈਮਾਨਦਾਰ ਅੰਗਰੇਜ਼ ਤੇ ਇਕ ਪਾਸੇ ਸਿਰੇ ਦੇ ਬੇਈਮਾਨ ਡੋਗਰੇ, ਜਿਨ੍ਹਾਂ ਨੇ ਮੈਦਾਨੇ-ਜੰਗ ਦਾ ਨਕਸ਼ਾ ਦੁਸ਼ਮਣ ਨੂੰ ਪਹਿਲਾਂ ਹੀ ਭੇਜ ਦਿੱਤਾ ਸੀ। ਮਿ: ਨਿਕਲਸਨ ਬਹੁਤ ਖ਼ੁਸ਼ ਹੋਇਆ ਕਿ ਸਭਰਾਵਾਂ ਦੇ ਜੰਗ ਦਾ ਨਕਸ਼ਾ ਸਾਡੇ ਕੋਲ ਪੁੱਜ ਗਿਆ ਹੈ। ਆਉ ਤੱਕੀਏ, ਜ਼ਰਾ ਨੀਲੇ ਅਸਮਾਨ ਦੀ ਛੱਤ ਥੱਲੇ, ਦੁਨੀਆਂ ਦੀਆਂ ਦੋ ਮਹਾਨ ਕੌਮਾਂ ਦਾ ਜੰਗ ਹੋਣ ਲੱਗਾ ਏ। ਸ਼ਾਮ ਸਿੰਘ ਨੇ ਆਪਣੀ ਫੌਜ ਨੂੰ ਤਰਤੀਬ ਦਿੱਤੀ। ਸ: ਅਤਰ ਸਿੰਘ ਕਾਲਿਆਂਵਾਲਾ, ਸ: ਕਾਹਨ ਸਿੰਘ, ਸ: ਮਾਨ ਸਿੰਘ, ਮਹਿਤਾਬ ਸਿੰਘ ਮਜੀਠੀਆ, ਗੁਲਾਬ ਸਿੰਘ ਪਹੂਵਿੰਡ ਦੇ ਦਰਮਿਆਨ ਵਿਚ ਸ: ਸ਼ਾਮ ਸਿੰਘ ਅਟਾਰੀ ਤੇ ਦੂਜੇ ਪਾਸੇ ਮਿ: ਗੱਫ, ਲਾਰਡ ਹਾਰਡਿੰਗ, ਸਰ ਗਿਲਬਰਟ, ਰਾਬਰਟ ਡਿੱਕ ਅਤੇ ਹੈਰੀ-ਸਮਿੱਥ, ਆਪਣੀ ਫੌਜ ਦੀ ਕਮਾਂਡ ਕਰ ਰਹੇ ਸਨ। ਇਕ ਪਾਸੇ ਏਸ਼ੀਆ ਤੇ ਇਕ ਪਾਸੇ ਯੋਰਪ, ਇਕ ਬੰਨੇ ਪੰਜਾਬ ਤੇ ਇਕ ਬੰਨੇ ਬਰਤਾਨੀਆਂ, ਇਕ ਪਾਸੇ ਸਤਿਗੁਰੂ ਗੋਬਿੰਦ ਸਿੰਘ ਜੀ ਦਾ ਖ਼ਾਲਸਾ ਤੇ ਇਕ ਪਾਸੇ ਹਜ਼ਰਤ ਈਸਾ ਜੀ ਦੀ ਉਮਤ, ਇਕ ਪਾਸੇ ਕੇਸਰੀ ਨਿਸ਼ਾਨ ਸਾਹਿਬ ਤੇ ਇਕ ਪਾਸੇ ਯੂਨੀਅਨ ਜੈਕ, ਸਤਿ ਸ੍ਰੀ ਅਕਾਲ ਦੇ ਜੰਗੀ ਜੈਕਾਰਿਆਂ ਨਾਲ ਮਰਦਾਂ ਦੀਆਂ ਤੋਪਾਂ ਨੇ ਅੱਗ ਇੰਜ ਉਗਲੱਛੀ :

## ਸਾਕਾ

1. ਛੱਡ ਜੈਕਾਰਾ ਸੂਰਮਾ, ਰਣ ਤੱਤੇ ਵੜਿਆ।
2. ਉਹਦਾ ਸੋਹਣਾ ਜਿਸਮ ਫੌਲਾਦ ਦਾ, ਰੱਬ ਸੱਚੇ ਘੜਿਆ।
3. ਉਹਨੇ ਜਪਿਆ ਚੰਡੀ ਵਾਰ ਨੂੰ, ਗੁਰਮੰਤਰ ਪੜ੍ਹਿਆ।

4. ਇਕ ਪਾਸੇ ਪੰਜਾਬ ਸੀ, ਅੱਗੋਂ ਲੰਡਨ ਚੜ੍ਹਿਆ।
5. ਉਥੇ ਤੋਪਾਂ ਤੜ ਤੜ ਚੱਲੀਆਂ, ਅੜਿਆ ਸੋ ਝੜਿਆ।
6. ਸਿੰਘਾਂ ਸਾਂਹਵੇਂ 'ਨੂਰ' ਜੀ, ਗੋਰਾ ਨਾ ਖੜਿਆ।

ਖ਼ਾਲਸਈ ਤੋਪਖ਼ਾਨੇ ਨੇ ਐਸਾ ਭਰਵਾਂ ਵਾਰ ਕੀਤਾ। ਦੁਸ਼ਮਣ ਦੇ ਪੈਰ ਉਖੜ ਗਏ। ਸਿੰਘਾਂ ਦੀਆਂ ਨਿੱਕੀਆਂ ਵੱਡੀਆਂ ਦੋ ਸੌ (200) ਤੋਪਾਂ ਤੇ ਅਠਾਰਾਂ ਸੌ (1800) ਬੰਦੂਕਾਂ ਨੇ ਗੋਲੀਆਂ ਦਾ ਮੀਂਹ ਬਰਸਾ ਦਿੱਤਾ। ਨੈਪੋਲੀਅਨ ਬੋਨਾਪਾਰਟ ਨੂੰ ਜਿੱਤਣ ਵਾਲੀ ਗੋਰਾ ਫੌਜ ਨੇ ਮੂੰਹ ਵਿਚ ਉਂਗਲਾਂ ਪਾਈਆਂ, ਸ: ਸ਼ਾਮ ਸਿੰਘ ਜਵਾਨਾਂ ਦੀ ਹੌਂਸਲਾ ਅਫਜ਼ਾਈ ਕਰ ਰਹੇ ਸਨ। ਮਿ: ਮੈਲਸਨ ਲਿਖਦਾ ਹੈ ਕਿ ਸਿੱਖਾਂ ਨੇ ਸਭਰਾਉਂ ਦੇ ਯੁੱਧ ਨੂੰ ਵਾਟਰਲੂ ਬਣਾ ਦਿੱਤਾ।

1. ਆਈਆਂ ਪਲਟਨਾਂ ਬੰਨ ਕੇ ਤੋਪਖ਼ਾਨੇ,
ਅੱਗੋਂ ਸਿੰਘਾਂ ਨੇ ਪਾਸੜੇ ਮੋੜ ਸੁੱਟੇ।
2. ਸੇਵਾ ਸਿੰਘ ਤੇ ਮਾਖੇ ਖ਼ਾਂ ਹੋਏ ਸਿੱਧੇ,
ਹੱਲੇ ਤਿੰਨ ਫਿਰੰਗੀ ਦੇ ਤੋੜ ਸੁੱਟੇ।
3. ਸ਼ਾਮ ਸਿੰਘ ਸਰਦਾਰ ਅਟਾਰੀ ਵਾਲੇ,
ਬੰਨ ਸ਼ਸਤਰੀ ਜੋੜ ਵਿਛੋੜ ਸੁੱਟੇ।
4. ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ,
ਵਾਂਗ ਨਿੰਬੂਆਂ ਲਹੂ ਨਿਚੋੜ ਸੁੱਟੇ।

(ਸ਼ਾਹ ਮੁਹੰਮਦ)

ਸਿੱਖ ਸਭਰਾਵਾਂ ਦਾ ਮੈਦਾਨ ਜਿੱਤ ਰਹੇ ਸਨ ਤੇ ਵੈਰੀ ਦੇ ਕਦਮ ਥਿੜਕ ਰਹੇ ਸਨ ਤੇ ਨਿਮਕ-ਹਰਾਮੀ ਲਾਲੂ ਤੇ ਤੇਜੂ ਤਮਾਸ਼ਾ ਦੇਖ ਰਹੇ ਸਨ ਜਾਂ ਗੋਰਿਆਂ ਨਾਲ ਮਿੱਥੀ ਹੋਈ ਸਾਜ਼ਸ਼ ਅਨੁਸਾਰ ਆਪਣੀਆਂ ਫੌਜਾਂ ਲੈ ਕੇ ਦੌੜ ਉਠੇ ਤੇ ਜਾਂਦੇ-ਜਾਂਦੇ ਬੇੜੀਆਂ ਦਾ ਪੁੱਲ ਵੀ ਤੋੜ ਗਏ। ਉਸੇ ਵਕਤ ਇਕ ਤੋਪਚੀ ਨੇ ਦੌੜ ਕੇ ਦੱਸਿਆ, ਸਰਦਾਰ ਜੀ ! ਸਾਡਾ ਤੋਪਖ਼ਾਨਾ ਨਿਕਾਰਾ ਹੋ ਗਿਆ ਹੈ, ਕਾਰਨ, ਪਾਪੀਆਂ ਨੇ ਬਾਰੂਦ ਦੀ ਜਗ੍ਹਾ ਸਰ੍ਹੋਂ ਤੇ ਰੇਤ ਭੇਜ ਦਿੱਤੀ ਹੈ, ਤੋਪਾਂ ਕਵਰਿੰਗ ਫਾਇਰ ਨਹੀਂ ਦੇ ਰਹੀਆਂ, ਜ਼ਬੂਰਕੇ ਬਰੂਦ ਬਿਨਾਂ ਖ਼ਤਮ ਹੋ ਗਏ ਨੇ।

ਖ਼ਾਲਸਾ ਜੀ ! ਜਿਸ ਕੌਮ ਦਾ ਬਾਰੂਦ ਸਰ੍ਹੋਂ ਬਣ ਜਾਏ ਤਾਂ ਉਥੇ ਕਿਸਮਤ ਕੀ ਕਰੇਗੀ ? ਖ਼ੈਰ ! ਮਰਦ ਦਾ ਮੱਥਾ ਠਣਕਿਆ ਤੇ ਸੂਰਮੇ ਨੇ ਸਦਾ ਦੀ ਸਾਥਨ ਸ੍ਰੀ ਸਾਹਿਬ, ਸਤਿਗੁਰੂ ਜੀ ਦੀ ਬਖ਼ਸ਼ੀ ਹੋਈ ਚੰਡੀ ਖਿੱਚੀ, ਲੈ ਕੇ ਫੌਜ ਨੂੰ ਸਾਥ, ਮਰਦ ਨੇ ਖ਼ੂਨ ਦੀ ਹੋਲੀ....ਇੰਜ ਖੇਡੀ :

## ਵਾਰ

1. ਹੱਲਾ ਬੋਲਿਆ ਅਟਾਰੀ ਵਾਲੇ ਸ਼ੇਰ ਨੇ,
ਦਿੱਤਾ ਮੁਖ ਤੋਂ ਜੈਕਾਰਾ ਉੱਚੀ ਲਾਅ।
2. ਛਾਤੀ ਤਾਣ ਕੇ ਮੈਦਾਨ ਵਿਚ ਨਿਤਰੋ,
ਦੇਵੋ ਤੀਰਾਂ ਦੀਆਂ ਛਹਿਬਰਾਂ ਲਗਾ।
3. ਸਾਨੂੰ ਥਾਪੜਾ ਹੈ ਸ੍ਰੀ ਦਸਮੇਸ਼ ਦਾ,
ਜਾਵੇ ਦੇਸ਼ ਤੋਂ ਜਵਾਨੀਆਂ ਘੁਮਾ।
4. ਸਿੰਘਾਂ ਸੂਰਿਆਂ ਨੇ ਕੱਢੀਆਂ ਭਗਉਤੀਆਂ,
ਸ਼ਾਮ ਸਿੰਘ ਰਿਹਾ ਹੌਂਸਲੇ ਵਧਾ।
5. ਪੈਰ ਵੈਰੀਆਂ ਦੇ ਉਖੜੇ ਜ਼ਮੀਨ ਤੋਂ,
ਉਹਨਾਂ ਮੂੰਹ ਲਏ ਪਿਛਾਂਅ ਨੂੰ ਭੁਵਾ।
6. ਉਦੋਂ ਡੋਗਰੇ ਵੀ ਨੱਸ ਗਏ ਮੈਦਾਨ 'ਚੋਂ,
ਗਏ ਬੇੜੀਆਂ ਦਾ ਪੁੱਲ ਤੁੜਵਾ।
7. ਵਾਢ ਧਰੀ ਤਲਵਾਰ ਨਾਲ ਸੂਰਮੇ,
ਦਿੱਤੇ ਗੋਰਿਆਂ ਦੇ ਸੱਥਰ ਵਿਛਾ।
8. ਫੱਟ ਸੀਨੇ ਵਿਚ ਸੱਤ ਖਾ ਕੇ 'ਨੂਰ' ਜੀ,
ਯੋਧਾ ਗਿਆ ਪ੍ਰਤਗਿਆ ਪੁਗਾ।

ਸੀਨੇ ਵਿਚ ਸੱਤ ਗੋਲੀਆਂ ਖਾ ਕੇ ਸੂਰਮਾ ਛਾਤੀ ਪਰਨੇ ਧਰਤੀ 'ਤੇ ਡਿੱਗ ਕੇ ਸ਼ਹੀਦ ਹੋ ਗਿਆ। ਆਪਦਾ ਸਾਥੀ ਸ: ਸੇਵਾ ਸਿੰਘ ਮਜੀਠੀਆ ਵੀ ਵੀਰਗਤੀ ਪ੍ਰਾਪਤ ਕਰ ਗਿਆ।

1. ਜੰਗ ਹਿੰਦ ਪੰਜਾਬ ਦਾ ਹੋਣ ਲੱਗਾ,
ਦੋਵੇਂ ਬਾਦਸ਼ਾਹੀ ਫੌਜਾਂ ਭਾਰੀਆਂ ਨੇ।
2. ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ,
ਜਿਹੜੀਆਂ ਖ਼ਾਲਸੇ ਨੇ ਤੇਗਾਂ ਮਾਰੀਆਂ ਨੇ।
3. ਘੋੜੇ ਆਦਮੀ ਗੋਲਿਆਂ ਨਾਲ ਉਡਣ,
ਹਾਥੀ ਡਿੱਗਦੇ ਸਣੇ ਅੰਬਾਰੀਆਂ ਨੇ।
4. ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ,
ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੇ।

(ਸ਼ਾਹ ਮੁਹੰਮਦ)

10 ਫਰਵਰੀ ਨੂੰ ਲੜਦਿਆਂ-ਲੜਦਿਆਂ ਲੌਢਾ ਪਹਿਰ ਹੋ ਗਿਆ। ਤੇਜੂ ਤੇ ਲਾਲੂ ਨੇ ਨਾ ਕੇਵਲ ਬੇੜੀਆਂ ਦਾ ਹੀ ਪੁੱਲ ਤੋੜਿਆ, ਸਗੋਂ ਖ਼ਾਲਸੇ ਦੀ ਕਿਸਮਤ ਦਾ ਲੱਕ ਵੀ ਤੋੜ ਦਿੱਤਾ।

ਕਹਿਤ ਮਟਕ ਵਿਚ ਜਗਤ ਦੇ, ਹੋਤੀ ਚਰਚ ਵਿਚਾਰ।
ਲਾਲੂ ਤੇਜੂ ਨੱਠ ਗਏ, ਆਏ ਪੀਠ ਦਿਖਾਰ। (ਮਟਕ ਜੀ)

ਜੇ ਕਿਤੇ ਲਾਲ ਸਿੰਘ, ਤੇਜ ਸਿੰਘ ਤੇ ਡੋਗਰਾ ਗੁਲਾਬ ਸਿੰਘ ਗੱਦਾਰੀ ਨਾ ਕਰਦੇ ਤਾਂ ਸਿੱਖ ਕਦੇ ਨਾ ਹਾਰਦੇ। **ਮਿ: ਗੱਫ** ਲਿਖਦਾ ਹੈ ਕਿ ਇਹ ਸਾਡੀ ਖ਼ੁਸ਼ਕਿਸਮਤੀ ਹੈ ਕਿ ਸਿੱਖ ਫ਼ੌਜ ਦੇ ਲੀਡਰ ਨਿਕੰਮੇ ਸਨ। **ਮਿ: ਸਮਿਥ** ਲਿਖਦਾ ਹੈ ਕਿ ਆਮ ਤੌਰ 'ਤੇ ਅਸੀਂ ਸਿੱਖਾਂ ਨੂੰ ਕਮਦਿਲੇ ਸਮਝਦੇ ਸੀ, ਪ੍ਰੰਤੂ ਸਭਰਾਵਾਂ ਦੇ ਮੈਦਾਨ ਵਿਚ ਪਤਾ ਲੱਗਾ ਕਿ ਸਿੱਖ ਬਹਾਦਰ ਅਤੇ ਚੰਗੇ ਸਿਪਾਹੀ ਹਨ ਤੇ ਇਹਨਾਂ ਦੇ ਸੈਨਾਪਤੀ ਅੱਛੇ ਨਹੀਂ ਸਨ। **ਸਰ ਚਾਰਲਸ ਜੇਮਜ਼ ਨੇਪੀਅਰ** ਦਾ ਕਥਨ ਹੈ ਕਿ ਜੇ ਗੁਲਾਬ ਸਿੰਘ ਡੋਗਰਾ ਸਿੱਖਾਂ ਨਾਲ ਧ੍ਰੋਹ ਨਾ ਕਰਦਾ ਤਾਂ ਅੰਗਰੇਜ਼ਾਂ ਦੀ ਸਾਰੀ ਫੌਜ ਤਲਵਾਰ ਦੀ ਭੇਟ ਹੋ ਜਾਂਦੀ। **ਮਿ: ਹਿਊਮਰ** ਲਿਖਦਾ ਹੈ ਕਿ ਜੇ ਆਗੂ ਗੱਦਾਰ ਨਾ ਹੁੰਦੇ ਤਾਂ ਸਭਰਾਓਂ ਦੀ ਜੰਗ ਵਿਚ ਅੰਗਰੇਜ਼ ਹਾਰਦੇ। **ਮਿ: ਰੌਬਰਟ ਕਸਟ** ਨੇ ਲਿਖਿਆ ਹੈ ਕਿ ਸ: ਸ਼ਾਮ ਸਿੰਘ ਅਟਾਰੀ ਦੀ ਸ਼ਹਾਦਤ ਨਾਲ ਸਿੱਖ ਰਾਜ ਦਾ ਵੀ ਅੰਤ ਹੋ ਗਿਆ।

ਜੰਗ ਦੀ ਸਮਾਪਤੀ ਉਪਰੰਤ ਸਿੱਖ ਸਰਦਾਰਾਂ ਤੇ ਵਹਾਬੀ ਖ਼ਾਨ ਨੇ ਸ਼ਾਮ ਸਿੰਘ ਦੀ ਦੇਹੀ ਅਟਾਰੀ ਵਿਖੇ ਪਹੁੰਚਾਈ। ਸਾਰੇ ਇਲਾਕੇ ਵਿਚ ਮਾਤਮ ਛਾਇਆ। ਸਰਦਾਰਨੀ ਦਾਸਾਂ ਨੇ ਅਦਬ ਨਾਲ ਸੀਸ ਝੁਕਾਇਆ। ਸਾਰੇ ਪ੍ਰਵਾਰ ਨੇ ਰਲ ਕੇ ਚੰਦਨ ਦੀ ਚਿਖਾ ਚਿਣੀ। ਸ: ਕਾਹਨ ਸਿੰਘ ਨੇ ਚਿਖਾ ਨੂੰ ਚੰਡਾ ਦਿਖਾ ਕੇ ਅੰਤਮ ਫਤਹਿ....ਇੰਜ ਗਜਾਈ:

## ਬੈਂਤ

1. ਜਦੋਂ ਲਾਸ਼ ਅਟਾਰੀ ਦੇ ਵਿਚ ਪਹੁੰਚੀ, ਰਾਣੀ ਦਾਸਾਂ ਨੇ ਸੀਸ ਨਿਵਾਇਆ ਏ।
2. ਸੱਚਖੰਡ ਵਿਚ ਹੋਵੇ ਨਿਵਾਸ ਤੇਰਾ, ਦੇਖਣ ਵਾਲਿਆਂ ਮੁਖੋਂ ਅਲਾਇਆ ਏ।
3. ਸਿੱਖ ਰਾਜ ਦਾ ਥੰਮ੍ਹ ਸ਼ਹੀਦ ਹੋਇਆ, ਜਿਸ ਦਾ ਪੰਥ ਵਿਚ ਮਾਣ ਸੁਵਾਇਆ ਏ।
4. ਦਸਮ ਪਿਤਾ ਦੇ ਚਰਨੀਂ ਅਰਦਾਸ ਕਰਕੇ, ਲਾਂਬੂ ਚਿਖਾ ਨੂੰ "ਨੂਰ" ਜੀ ਲਾਇਆ ਏ।

ਕੁਰਬਾਨੀ ਦਾ ਮੁਜੱਸਮਾ, ਗੈਰਤ ਦਾ ਪੁਤਲਾ ਸ: ਸ਼ਾਮ ਸਿੰਘ ਜੀ ਆਪਣੇ ਵਫ਼ਾਦਾਰ ਸਾਥੀਆਂ ਸਮੇਤ, ਮੈਦਾਨੇ-ਜੰਗ ਵਿਚ ਸ਼ਹੀਦ ਹੋ ਕੇ ਸਦਾ ਲਈ ਅਮਰ ਹੋ ਗਿਆ।

ਪ੍ਰਸੰਗ ਲਿਖਿਆ : 8-2-2018 ਨੂੰ

# ਪ੍ਰਸੰਗ ਨੰ: 15

# ਭਾਈ ਮਹਿਤਾਬ ਸਿੰਘ ਜੀ, ਭਾਈ ਸੁੱਖਾ ਸਿੰਘ ਜੀ ਦੀ ਬਹਾਦਰੀ ਅਤੇ ਮੱਸੇ ਦੀ ਮੌਤ

ਨਾਦਰਸ਼ਾਹ ਦੁਰਾਨੀ ਨੇ ਜਦੋਂ ਹਿੰਦ ਉਤੇ ਹਮਲਾ ਕੀਤਾ, ਉਹ ਪੂਰੇ ਦੋ ਮਹੀਨੇ ਦਿੱਲੀ ਵਿਚ ਰਿਹਾ ਅਤੇ ਜਾਂਦਾ-ਜਾਂਦਾ ਸ਼ਾਹਜਹਾਨ ਦਾ ਤਖ਼ਤਿ-ਤਾਊਸ, ਕੋਹਿਨੂਰ ਹੀਰਾ ਤੇ ਕਰੋੜਾਂ ਦਾ ਸਾਮਾਨ ਲੁੱਟ ਕੇ 5 ਮਈ 1739 ਈ. ਨੂੰ ਲਾਹੌਰ ਆ ਬੈਠਾ। ਨਾਦਰਸ਼ਾਹ ਦੀ ਫੌਜ ਜਦੋਂ ਕਰਨਾਲ ਟੱਪੀ ਤਾਂ ਸਿੰਘਾਂ ਦੇ ਜੱਥਿਆਂ ਨੇ ਰਾਤ ਨੂੰ ਛਾਪੇ ਮਾਰਨੇ ਸ਼ੁਰੂ ਕਰ ਦਿੱਤੇ। ਈਰਾਨੀ ਫੌਜੀ ਖ਼ਤਮ ਕੀਤੇ, ਲੁੱਟਿਆ ਸਾਮਾਨ ਵਾਪਸ ਲੈ ਲਿਆ। ਸੈਂਕੜੇ ਧੀਆਂ ਛੁਡਾ ਕੇ ਘਰਾਂ ਵਿਚ ਪਹੁੰਚਾਈਆਂ।

ਇਹ ਖ਼ਬਰਾਂ ਸੁਣ ਕੇ ਨਾਦਰ ਨੂੰ ਅੱਗ ਲੱਗੀ। ਉਸ ਨੇ ਕਿਹਾ, ਉਏ ਸੂਬੇਦਾਰਾ, ਇਹ ਸਿੰਘ ਕੌਣ ਹੁੰਦੇ ਨੇ ? ਇਹਨਾਂ ਦਾ ਲੀਡਰ ਕੌਣ ਹੈ ? ਇਹਨਾਂ ਦੀ ਤਹਿਜ਼ੀਬ ਕੀ ਹੈ ? ਇਹ ਖਾਂਦੇ ਕੀ ਹੈ ਤੇ ਰਹਿੰਦੇ ਕਿੱਥੇ ਨੇ ? ਘਬਰਾਏ ਹੋਏ ਖ਼ਾਨ ਬਹਾਦਰ ਜ਼ਕਰੀਆ ਖ਼ਾਂ ਲਾਹੌਰ ਦੇ ਸੂਬੇਦਾਰ ਨੇ, ਗੁਰੂ ਕੇ ਸਿੰਘਾਂ ਅਤੇ ਖ਼ਾਲਸੇ ਬਾਰੇ ਦੱਸਣਾ.....ਇੰਜ ਸ਼ੁਰੂ ਕੀਤਾ :

## ਰਸਾਲੂ

1. ਨਾਦਰ ਤਾਈਂ ਏਦਾਂ ਆਖਦਾ, ਸੂਬੇਦਾਰ ਜ਼ਕਰੀਆ ਖ਼ਾਨ।
2. ਦਸਵੇਂ ਗੁਰੂ ਸਾਜਿਆ ਪੰਥ ਹੈ, ਅਣਖੀ ਸਿੰਘ ਬੜੇ ਬਲਵਾਨ।
3. ਬਾਣੀ ਪੜ੍ਹਦੇ ਨਿਤ ਅਕਾਲ ਦੀ, ਰਹਿਣੀ ਬਹਿਣੀ ਵਿਚ ਮਹਾਨ।
4. ਇੱਜ਼ਤ ਸਭ ਧਰਮਾਂ ਦੀ ਪਾਲਦੇ, ਯੋਧੇ ਡਾਹਢੇ ਗੈਰਤਵਾਨ।
5. ਜੇਹੜਾ ਚੜ੍ਹ ਕੇ ਆਵੇ ਹਿੰਦ 'ਤੇ, ਉਸ ਨੂੰ ਰੋਕਣ ਵਾਂਗ ਤੂਫਾਨ।
6. ਭਾਜੀ ਝੱਟ ਮੋੜਦੇ "ਨੂਰ" ਜੀ, ਛਾਤੀ ਡਾਹ ਕੇ ਵਿਚ ਮੈਦਾਨ।

ਸੂਬੇਦਾਰ ਨੇ ਨਾਦਰ ਨੂੰ ਕਿਹਾ, ਐ ਬਾਦਸ਼ਾਹ ਸਲਾਮਤ ! ਸਿੱਖ ਕੌਮ ਦਾ ਵੱਡ ਵਡੇਰਾ ਹੈ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਇਹਨਾਂ ਦਾ ਇਕ ਲੀਡਰ ਸੀ। ਬੰਦਾ ਸਿੰਘ ਬਹਾਦਰ ਜਿਸ ਨੇ ਰਾਵੀ ਤੋਂ ਲੈ ਕੇ ਜਮਨਾ ਤੀਕ ਰਾਜ ਕੀਤਾ ਹੈ, ਇਹ ਚਰਖੜੀਆਂ 'ਤੇ ਚੜ੍ਹੇ, ਬੰਦ-ਬੰਦ ਕੱਟੇ, ਖੋਪਰੀਆਂ ਲੱਥੀਆਂ, ਨਾਅਰਾ ਲਾਉਂਦੇ ਨੇ "ਰਾਜ ਕਰੇਗਾ

ਖਾਲਸਾ''। ਨਾਦਰਸ਼ਾਹ ਨੇ ਕਿਹਾ, ਰਹਿੰਦੇ ਕਿੱਥੇ ਨੇ ? ਜੰਗਲਾਂ ਵਿਚ। ਖਾਂਦੇ ਕੀ ਨੇ ? ਜ਼ਿਮੀਕੰਦ, ਫਲ ਫਰੂਟ ਤੇ ਦਰੱਖਤਾਂ ਦੇ ਪੱਤੇ। ਇਹਨਾਂ ਦੇ ਘਰ ਕਿੱਥੇ ਨੇ ? ਘੋੜਿਆਂ ਦੀਆਂ ਕਾਠੀਆਂ ਉਪਰ। ਸੈਂਕੜੇ ਮੀਲ ਸਫਰ ਤੈਹ ਕਰਕੇ ਵੀ ਥੱਕਦੇ ਨਹੀਂ। ਇਹਨਾਂ ਦਾ ਸੁਭਾਅ ਕੈਸਾ ਹੈ ? ਆਪਣੇ ਆਪ ਨੂੰ ਪ੍ਰਮਾਤਮਾ ਦਾ ਖ਼ਾਲਸਾ ਤੇ ਬਾਕੀਆਂ ਨੂੰ ਚੌਰਾਸੀ ਲੱਖ ਦਾ ਚੱਕਰ ਆਖਦੇ ਨੇ।

ਨਾਦਰਸ਼ਾਹ ਨੇ ਲੰਮਾ ਸਾਹ ਲੈ ਕੇ ਕਿਹਾ, ਏਦਾਂ ਦੇ ਮਨੁੱਖ ਨੂੰ ਕੋਈ ਵੀ ਸ਼ਕਤੀ ਦਬਾ ਕੇ ਰੱਖ ਨਹੀਂ ਸਕਦੀ। ਸਮਾਂ ਆਏ ਇਹ ਦੁਨੀਆਂ 'ਤੇ ਰਾਜ ਕਰਨਗੇ। ਇੰਜ ਕਹਿ ਕੇ ਨਾਦਰਸ਼ਾਹ ਵਾਪਸ ਪਰਤ ਗਿਆ।

ਜ਼ਕਰੀਆ ਖ਼ਾਂ ਨੂੰ ਸੁਣ ਕੇ ਅੱਗ ਲੱਗ ਉਠੀ। ਸਿੱਖ ਰਾਜ ਕਰਨਗੇ, ਪਹਿਲਾਂ ਇਹਨਾਂ ਦਾ ਖਾਤਮਾ ਕਰੋ। ਉਸ ਨੇ ਫੁਰਮਾਣ ਜਾਰੀ ਕੀਤਾ :

ਜੇਹੜਾ ਸਿੱਖ ਦੀ ਦੱਸ ਪਾਵੇ:- ਉਸ ਨੂੰ ਪੱਚੀ ਰੁਪੈ ਇਨਾਮ।
ਜੇਹੜਾ ਜੀਊਂਦਾ ਸਿੱਖ ਫੜਾਵੇ:- ਪੰਜਾਹ ਰੁਪੈ ਇਨਾਮ।
ਜੇਹੜਾ ਸਿਰ ਲੈ ਕੇ ਆਵੇ :- ਅੱਸੀ ਰੁਪੈ ਇਨਾਮ।
ਜੇਹੜਾ ਸਿੱਖ ਦਾ ਘਰ ਲੁੱਟੇ :- ਲੁੱਟ ਮੁਆਫ।
ਜੇਹੜਾ ਸਿੱਖ ਦਾ ਕਤਲ ਕਰੇ :- ਖ਼ੂਨ ਮੁਆਫ।
ਜੇਹੜਾ ਸਿੱਖ ਨੂੰ ਪਨਾਹ ਦੇਵੇ :- ਉਸ ਨੂੰ ਸਜ਼ਾ-ਇ-ਮੌਤ।

ਇਹ ਸੁਣ ਕੇ ਚੌਧਰੀਆਂ ਨੇ ਅੱਤ ਚੁੱਕ ਲਈ। ਹਰਭਗਤ ਨਿਰੰਜਨੀ ਜੰਡਿਆਲਾ, ਮੱਸਾ ਰੰਘੜ ਮੰਡਿਆਲਾ, ਕਰਮਾ ਛੀਨਾ, ਰਾਮਾ ਰੰਧਾਵਾ, ਧਰਮ ਦਾਸ ਜੋਧਪੁਰੀਆ, ਸਾਹਿਬ ਰਾਏ ਨੁਸ਼ੈਹਰਾ ਢਾਲਾ, ਚੌਧਰੀ ਮਸਲਾਊ ਦੀਨ ਮੰਡਿਆਲੀਏ ਨੂੰ ਅੰਮ੍ਰਿਤਸਰ ਦਾ ਹਾਕਮ ਥਾਪ ਕੇ ਹੁਕਮ ਕੀਤਾ ਕਿ ਉਹ ਹਰਿਮੰਦਰ ਸਾਹਿਬ ਜੀ ਦੀ ਬੇਅਦਬੀ ਕਰੇ।

ਉਸੇ ਵੇਲੇ ਗੁਰੂ ਕਾ ਖ਼ਾਲਸਾ : **ਵਖਤੁ ਵੀਚਾਰੇ ਸੁ ਬੰਦਾ ਹੋਇ॥** (ਅੰਗ ੮੪) ਦੇ ਮਹਾਂਵਾਕ ਅਨੁਸਾਰ ਮਾਝਾ ਛੱਡਿਆ ਤੇ ਪਹਾੜੀ ਇਲਾਕੇ ਵਿਚ ਜਾ ਛੁਪੇ। ਕੁਝ ਕੁ ਮਾਲਵੇ ਦੇ ਮਾਰੂਥਲਾਂ ਤੇ ਬੀਕਾਨੇਰ ਜਾ ਵੱਸੇ। ਕਈ ਵਾਰ ਮਰਦਾਂ ਨੂੰ ਘਰ ਘਾਟ ਛੱਡਣੇ ਵੀ ਪੈਂਦੇ ਨੇ। ਚੌਧਰੀਆਂ ਨੂੰ ਖ਼ੁਸ਼ੀ ਹੋਈ ਕਿ ਖ਼ਾਲਸਾ ਖ਼ਤਮ ਹੋ ਗਿਆ ਏ।

ਪਾਪੀ ਮੱਸਾ, ਸਿੰਘਾਂ ਦਾ ਖ਼ੌਫ ਭੁਲਾ ਕੇ ਹਰਿਮੰਦਰ ਸਾਹਿਬ ਵਿਚ ਦਾਖਲ ਹੋਇਆ। ਗੁਰੂ ਪ੍ਰਕਾਸ਼ ਦੀ ਜਗ੍ਹਾ ਪਲੰਘ ਸਜਾਇਆ, ਸੁਰਾਹੀ ਖੋਲ੍ਹੀ ਤੇ ਦਾਰੂ ਪੀਣਾ ਸ਼ੁਰੂ ਕਰ ਦਿੱਤਾ। ਲਾਹੌਰ ਦੇ ਹੀਰਾ ਬਜ਼ਾਰ ਤੋਂ ਇਕ ਨਾਚਾਰ ਮੰਗਵਾ ਕੇ ਮੁਜ਼ਰਾ ਸ਼ੁਰੂ ਕੀਤਾ। ਜਦੋਂ ਇਸ ਬੇਅਦਬੀ ਨੂੰ ਭਾਈ ਬੁਲਾਕਾ ਸਿੰਘ ਕੰਗ ਨੇ ਤੱਕਿਆ, ਹੋਇਆ ਘੋੜੇ 'ਤੇ ਅਸਵਾਰ ਮੰਜ਼ਲ ਮੁਕਾਈ, ਬੀਕਾਨੇਰ ਬੁੱਢਾ ਜੌਹੜ ਪੁੱਜ ਕੇ ਗੁਰੂ ਖ਼ਾਲਸੇ ਨੂੰ ਦੁੱਖਾਂ ਭਰੀ ਦਾਸਤਾਨ.....ਹੇ

ਇੰਜ ਬਿਆਨ ਕੀਤੀ :

## ਗੀਤ

ਸੱਚੇ ਸਤਿਗੁਰ ਦੇ ਦਰਬਾਰ, ਦੁਸ਼ਟ ਨੇ ਪਲੰਘਾ ਡਾਹਿਆ ਏ।

1. ਲੈ ਸਰਕਾਰ ਦੀ ਹੱਲਾਸ਼ੇਰੀ, ਮੱਸੇ ਰੰਘੜ ਕਰੀ ਦਲੇਰੀ,
ਜਿਸ ਦੇ ਪੱਲੇ ਬਦੀ ਘਨੇਰੀ, ਰੱਬ ਦਾ ਖੌਫ਼ ਭੁਲਾਇਆ ਏ।
ਸੱਚੇ ਸਤਿਗੁਰ ਦੇ ਦਰਬਾਰ, ਦੁਸ਼ਟ ਨੇ ਪਲੰਘਾ ਡਾਹਿਆ ਏ।

2. ਉਥੇ ਮੁਜਰੇ ਨਿਤ ਕਰਾਵੇ, ਨਾਲੇ ਦਾਰੂ ਦੌਰ ਚਲਾਵੇ,
ਹੁੱਕਾ ਅੱਠੇ ਪਹਿਰ ਧੁਖਾਵੇ, ਕਹਿੰਦਾ ਪੰਥ ਭਜਾਇਆ ਏ।
ਸੱਚੇ ਸਤਿਗੁਰ ਦੇ ਦਰਬਾਰ, ਦੁਸ਼ਟ ਨੇ ਪਲੰਘਾ ਡਾਹਿਆ ਏ।

3. ਦਿੱਤਾ ਪਾੜ ਕੇਸਰੀ ਝੰਡਾ, ਉਪਰੋਂ ਲਾਹ ਦਿੱਤਾ ਹੈ ਖੰਡਾ,
ਰੜਕੇ ਛਾਤੀ ਬਣ ਕੇ ਕੰਡਾ, ਮੌਤ ਨੂੰ ਦਿਲੋਂ ਭੁਲਾਇਆ ਏ।
ਸੱਚੇ ਸਤਿਗੁਰ ਦੇ ਦਰਬਾਰ, ਦੁਸ਼ਟ ਨੇ ਪਲੰਘਾ ਡਾਹਿਆ ਏ।

4. ਨਾ ਕੋਈ ਰਾਗੀ ਅਤੇ ਰਬਾਬੀ, ਨਾ ਕੋਈ ਜੋਗੀ ਸਾਧ ਬੈਰਾਗੀ,
ਸਭ ਨੇ ਪਾਵਨ ਧਰਤ ਤਿਆਗੀ, ਗੁਰਾਂ ਤੋਂ ਮੁੱਖ ਭੁਵਾਇਆ ਏ।
ਸੱਚੇ ਸਤਿਗੁਰ ਦੇ ਦਰਬਾਰ, ਦੁਸ਼ਟ ਨੇ ਪਲੰਘਾ ਡਾਹਿਆ ਏ।

5. ਸੂਰਾ ਮਰਦ ਵਤਨ ਕੋਈ ਚੱਲੇ, ਰਸਤਾ ਅੰਮ੍ਰਿਤਸਰ ਦਾ ਮੱਲੇ,
ਕੁੰਭੀ ਨਰਕ ਉਸ ਨੂੰ ਘੱਲੇ, ਜਿਸ ਅਪਰਾਧ ਕਮਾਇਆ ਏ।
ਸੱਚੇ ਸਤਿਗੁਰ ਦੇ ਦਰਬਾਰ, ਦੁਸ਼ਟ ਨੇ ਪਲੰਘਾ ਡਾਹਿਆ ਏ।

6. ਧਾਹਾਂ ਮਾਰ ਕੇ ਸਿੱਖ ਸੁਣਾਇਆ, ਸੁਣ ਕੇ ਖ਼ੂਨ ਨੇਤਰੀਂ ਆਇਆ,
ਐਸਾ ਪੰਥ ਨੇ ਮਤਾ ਪਕਾਇਆ, 'ਨੂਰ' ਸੰਗਤਾਂ ਵਿਚ ਗਾਇਆ ਏ।
ਸੱਚੇ ਸਤਿਗੁਰ ਦੇ ਦਰਬਾਰ, ਦੁਸ਼ਟ ਨੇ ਪਲੰਘਾ ਡਾਹਿਆ ਏ।

ਭਰੇ ਦਿਲ ਨਾਲ ਬੁਲਾਕਾ ਸਿੰਘ ਨੇ ਦੱਸਿਆ, ਖ਼ਾਲਸਾ ਜੀ ! ਜਿੱਥੇ ਅੰਮ੍ਰਿਤਮਈ ਕੀਰਤਨ ਦੀਆਂ ਧੁਨੀਆਂ ਉਠ ਕੇ ਵਾਤਾਵਰਨ ਨੂੰ ਪਵਿੱਤਰ ਕਰਦੀਆਂ ਸਨ। ਉਥੇ ਚਿਲਮ ਵਿਚੋਂ ਨਿਕਲਿਆ ਹੋਇਆ ਧੂੰਆਂ ਹਰਿਮੰਦਰ ਸਾਹਿਬ ਜੀ ਦੀਆਂ ਸੁਨਹਿਰੀ ਮੰਮਟੀਆਂ ਅਤੇ ਪਾਵਨ ਝਰੋਖਿਆਂ ਨੂੰ ਕਾਲਾ ਸਿਆਹ ਕਰਕੇ ਬਦਬੂ ਫੈਲਾਈ ਜਾ ਰਹੀ ਹੈ। ਇਹ ਵਾਰਤਾ ਸੁਣ ਕੇ ਜਥੇਦਾਰ ਬੁੱਢਾ ਸਿੰਘ ਰੋਹ ਵਿਚ ਭਰ ਕੇ, ਤਕਰੀਰ ਕੀਤੀ. ਸ: ਮਹਿਤਾਬ ਸਿੰਘ ਜੀ ਮੱਸੇ ਨੂੰ ਸੋਧਨ ਵਾਸਤੇ ਪ੍ਰਤਗਿਆ ਇੰਜ ਕਰਦਾ ਹੈ :

# ਮਿਰਜ਼ਾ

1. ਛੱਟ ਉਠਿਆ ਮਹਿਤਾਬ ਸਿੰਘ ਸੂਰਮਾ,
   ਬੜੇ ਜੋਸ਼ 'ਚ ਜਵਾਨ ਗਿਆ ਆ।
2. ਸਾਡੇ ਜੀਊਂਦਿਆਂ ਹੀ ਗੁਰੂ ਦਰਬਾਰ 'ਤੇ,
   ਪਾਪੀ ਰਿਹਾ ਅਪਵਿੱਤਰਤਾ ਫੈਲਾਅ।
3. ਕੀਤੀ ਭੰਗ ਮਰਯਾਦਾ ਜੀਹਨੇ ਗੁਰੂ ਦੀ,
   ਉਹਦਾ ਸਿਰ ਦੇਣਾ ਜਿਸਮ ਤੋਂ ਉਡਾ।
4. ਸ਼ੇਰ ਕਰਨਗੇ ਸ਼ਿਕਾਰ ਬਦਕਾਰ ਦਾ,
   ਉਹਨੂੰ ਦੋਜ਼ਖਾਂ 'ਚ ਦੇਵਾਂਗੇ ਪਹੁੰਚਾ।
5. ਸਾਨੂੰ ਜਾਨ ਤੋਂ ਪਿਆਰਾ ਗੁਰਧਾਮ ਹੈ,
   ਮੁਕਤ ਪਾਪੀਆਂ ਤੋਂ ਦੇਵਣਾ ਕਰਾ।
6. ਜਦੋਂ ਗੱਜਿਆ ਮਹਿਤਾਬ ਸਿੰਘ 'ਨੂਰ' ਜੀ,
   ਦਿੱਤਾ ਪੰਥ ਨੇ ਜੈਕਾਰਾ ਉੱਚੀ ਲਾਅ।

ਸ: ਮਹਿਤਾਬ ਸਿੰਘ ਜੀ ਮੀਰਾਕੋਟੀਏ ਦੇ ਉਠਣ ਦੀ ਦੇਰ ਸੀ ਜਾਂ ਉਸੇ ਵੇਲੇ ਸ: ਸੁੱਖਾ ਸਿੰਘ ਜੀ ਮਾੜੀ ਕੰਬੋਕਿਆਂ ਵਾਲਾ ਉਠਿਆ ਤੇ ਬੇਨਤੀ ਇੰਜ ਕਰਦਾ ਹੈ :

# ਸਾਕਾ

1. ਸੁੱਖਾ ਸਿੰਘ ਸਰਦਾਰ ਸੀ, ਇਕ ਗੁਰੂ ਦੁਲਾਰਾ।
2. ਕੰਬੋਕਿਆਂ ਦਾ ਸੂਰਮਾ, ਸੀ ਅਣਖੀ ਭਾਰਾ।
3. ਜਥੇਦਾਰ ਜੀ ਸੁਣ ਲਵੋ, ਇਕ ਬਚਨ ਹਮਾਰਾ।
4. ਇਕੱਲਾ ਵੀਰ ਨਹੀਂ ਜਾਏਗਾ, ਮਹਿਤਾਬ ਪਿਆਰਾ।
5. ਜੋੜਾ ਬਣਦਾ ਦੋਹਾਂ ਦਾ, ਇਕ ਦੋ ਗਿਆਰਾਂ।
6. ਹੰਸ ਚਲ ਪਏ "ਨੂਰ" ਜੀ, ਲੈ ਗੁਰੂ ਸਹਾਰਾ।

ਮਰਦਾਂ ਦੀ ਚੜ੍ਹਦੀ ਜਵਾਨੀ ਤੇ ਉਮਰਾਂ ਦੇ ਹਾਣੀ, ਜੋੜੀਆਂ, ਜੱਗ ਥੋੜ੍ਹੀਆਂ। ਸਿੱਖ ਕੌਮ ਨੇ ਜੋੜੇ ਬੜੇ ਪੈਦਾ ਕੀਤੇ ਨੇ, ਜੇ ਪੰਜਾ ਸਾਹਿਬ ਵਿਖੇ ਇੰਜਣ ਰੋਕਿਆ ਤਾਂ ਕਰਮ ਸਿੰਘ ਤੇ ਪ੍ਰਤਾਪ ਸਿੰਘ। ਨਨਕਾਣਾ ਸਾਹਿਬ ਜੀ ਦੇ ਸਾਕੇ ਵਿਚ ਸ਼ਹੀਦ ਹੋਏ :- ਭਾਈ ਲਛਮਣ ਸਿੰਘ ਤੇ ਦਲੀਪ ਸਿੰਘ। ਜਹਾਨ ਖ਼ਾਨ ਨੂੰ ਸੋਧਿਆ ਤਾਂ ਬਾਬਾ ਦੀਪ ਸਿੰਘ ਜੀ ਤੇ ਬਾਬਾ ਨੌਧ ਸਿੰਘ ਜੀ ਨੇ। ਜੇ ਖ਼ਾਲਸਾ ਰਾਜ ਕਾਇਮ ਕੀਤਾ ਤਾਂ ਸ: ਬੋਤਾ ਸਿੰਘ ਜੀ ਤੇ ਗਰਜਾ ਸਿੰਘ ਜੀ ਨੇ। ਬੁੱਢੇ ਜੌਹੜ ਤੋਂ ਪ੍ਰਥਮ ਭਗਉਤੀ ਸਿਮਰ ਕੇ,

ਸਰਬਤ ਦਾ ਭਲਾ ਮੰਗਿਆ। ਉਡਣ ਖਟੋਲੇ ਘੋੜਿਆਂ 'ਤੇ ਹੋਏ ਅਸਵਾਰ, ਗੰਗਾਨਗਰ, ਹਨੂੰਮਾਨਗੜ੍ਹ ਤੋਂ ਦਮਦਮਾ ਸਾਹਿਬ ਸੀਸ ਝੁਕਾ ਕੇ, ਲੱਖੀ ਜੰਗਲ ਵਿਚ ਦੀ ਹੁੰਦੇ ਹੋਏ, ਕੋਟਕਪੂਰਾ, ਮੋਗਾ, ਭਾਈ ਕੀ ਡਰੋਲੀ ਤੋਂ ਸਤਲੁਜ ਖਿਆਸਾ ਪਾਰ ਕੇ ਮਾਝੇ ਦੀ ਧਰਤੀ ਵਿਚ ਪ੍ਰਵੇਸ਼ ਹੋਏ। ਹਰੀਕੇ, ਕਿਰਤੋਵਾਲ, ਲੰਘ ਕੇ ਪੱਟੀ ਸ਼ਹਿਰ ਨਜ਼ਦੀਕ ਪੁੱਜੇ। ਮਹਿਤਾਬ ਸਿੰਘ ਮੀਰਾਂਕੋਟ ਘੋੜਿਆਂ ਨੇੜੇ ਠਹਿਰਿਆ ਤੇ ਸੁੱਖਾ ਸਿੰਘ ਪੱਟੀ ਦੇ ਬਜ਼ਾਰ ਵਿਚੋਂ ਖਾਣ ਪੀਣ ਵਾਸਤੇ ਅਤੇ ਘੋੜਿਆਂ ਲਈ ਦਾਣਾ ਲੈਣ ਲਈ ਪੁੱਜਾ। ਸੁੱਖਾ ਸਿੰਘ ਦਾ ਨਗਰ ਪੱਟੀ ਸ਼ਹਿਰ ਦੇ ਨਜ਼ਦੀਕ ਹੋਣ ਕਰਕੇ ਕਾਫੀ ਜਾਣ ਪਹਿਚਾਣ ਸੀ। ਸੁੱਖਾ ਸਿੰਘ ਨੂੰ ਪਤਾ ਲਗਾ ਕਿ ਇਕ ਦੋ ਦਿਨ ਤਕ ਪੱਟੀ ਦੇ ਨੰਬਰਦਾਰ ਮੁਆਮਲਾ ਲੈ ਕੇ ਮੱਸੇ ਕੋਲ ਜਾ ਰਹੇ ਹਨ। ਸੁੱਖਾ ਸਿੰਘ ਨੇ ਮਹਿਤਾਬ ਸਿੰਘ ਨੂੰ ਆ ਦੱਸਿਆ। ਮਤਾ ਪਾਸ ਕੀਤਾ ਕਿ ਏਥੇ ਠਹਿਰ ਕੇ ਨੰਬਰਦਾਰਾਂ ਦੀ ਉਡੀਕ ਕੀਤੀ ਜਾਏ। ਪੱਟੀ ਤੋਂ ਅੰਮ੍ਰਿਤਸਰ ਨੂੰ ਜਾਣ ਵਾਲੇ ਰਸਤੇ ਵਿਚ ਬੈਠ ਕੇ ਉਡੀਕਣ ਲੱਗੇ। ਜਦੋਂ ਨੰਬਰਦਾਰ ਮੋਹਰਾਂ ਲੈ ਕੇ ਤੁਰੇ ਤਾਂ ਖ਼ਾਲਸੇ ਨੇ ਰਸਤੇ ਵਿਚ ਅਟਕਾ ਲਿਆ ਤੇ ਧੂਹ ਕੇ ਕਮਾਦ ਦੇ ਖੇਤ ਵਿਚ ਲੈ ਗਏ, ਤੇ ਪਾਰ ਬੁਲਾਇਆ ਤੇ ਆਪ ਨੰਬਰਦਾਰ ਬਣ ਕੇ ਗੁਰੂ ਕੀ ਨਗਰੀ ਵੱਲ.... ਇੰਜ ਰਵਾਨਾ ਹੋਏ :

## ਕੋਰੜਾ

1.

ਪੱਟੀ ਸ਼ਹਿਰ ਲਾਗੇ ਪੁੱਜਿਆ ਜਾ ਜੋੜਾ ਸੀ। ਥੇਹ ਵਾਂਗੂੰ ਤਕਿਆ ਪੁਰਾਣਾ ਧੋੜਾ ਸੀ।
ਜਾਈਏ ਬਲਿਹਾਰ ਕੀਤੀਆਂ ਵਿਚਾਰਾਂ ਦੇ। ਭੇਸ ਧਾਰੇ ਸਿੰਘਾਂ ਨੇ ਨੰਬਰਦਾਰਾਂ ਦੇ।

2.

ਚੋਂਥੇ ਗੁਰਾਂ ਕੈਸਾ ਕੌਤਕ ਰਚਾਇਆ ਏ। ਰਸਤੇ 'ਚ ਸੂਰਿਆਂ ਨੇ ਨਾਕਾ ਲਾਇਆ ਏ।
ਕੀਤੇ ਡੰਗ ਤਿੱਖੇ ਤੇਗਾਂ ਦੀਆਂ ਧਾਰਾਂ ਦੇ। ਭੇਸ ਧਾਰੇ ਸਿੰਘਾਂ ਨੇ ਨੰਬਰਦਾਰਾਂ ਦੇ।

3.

ਲਛਮਣ ਤੇ ਰਾਮ ਜਿਵੇਂ ਲੰਕਾ 'ਤੇ ਚੜ੍ਹੇ। ਭੀਮ ਤੇ ਕਰਣ ਵਾਂਗੂੰ ਫੱਬਦੇ ਬੜੇ।
ਹੌਸਲੇ ਬੁਲੰਦ ਦੇਖੇ ਜਥੇਦਾਰਾਂ ਦੇ। ਭੇਸ ਧਾਰੇ ਸਿੰਘਾਂ ਨੇ ਨੰਬਰਦਾਰਾਂ ਦੇ।

4.

ਪੁੱਜ ਗਏ ਨੇ ਸਿੰਘ ਗੁਰਾਂ ਦੇ ਹਜ਼ੂਰ ਜੀ। ਲਾਚੀ ਬੇਰੀ ਨਾਲ ਘੋੜੇ ਬੰਨ੍ਹੇ 'ਨੂਰ' ਜੀ।
ਚਿੱਤ ਪ੍ਰਸੰਨ ਹੋ ਗਏ ਪਹਿਰੇਦਾਰਾਂ ਦੇ। ਭੇਸ ਧਾਰੇ ਸਿੰਘਾਂ ਨੇ ਨੰਬਰਦਾਰਾਂ ਦੇ।

ਕੁਝ ਕੁ ਇਤਿਹਾਸਕਾਰਾਂ ਨੇ ਇਹ ਵੀ ਲਿਖਿਆ ਹੈ ਕਿ ਪੱਟੀ ਸ਼ਹਿਰ ਦੇ ਥੇਹ ਤੋਂ ਠੀਕਰਾਂ ਦੇ ਥੈਲੇ ਭਰ ਲਏ। ਰਹੁ ਵੀਚਾਰ :- ਸ਼ੇਰ ! ਘੋੜੇ ਸਰਪੱਟ ਦੌੜੇ ਤੇ

ਅੰਮ੍ਰਿਤਸਰ ਵਿਚ ਪ੍ਰਵੇਸ਼ ਹੋਣ ਲੱਗੇ ਤਾਂ ਪਹਿਲੇ ਨਾਕੇ 'ਤੇ ਖੜੇ ਸਿਪਾਹੀਆਂ ਨੇ ਪੁੱਛਿਆ, "ਬਈ ਜਵਾਨੋਂ, ਕਿਥੇ ਜਾ ਰਹੇ ਹੋ ?" ਅਸੀਂ ਪੱਟੀ ਦੇ ਨੰਬਰਦਾਰ ਚੌਧਰੀ ਸਾਹਿਬ ਨੂੰ ਮੁਆਮਲਾ ਦੇਣ ਚਲੇ ਹਾਂ। ਸਿਪਾਹੀਆਂ ਨੇ ਕਿਹਾ, "ਜਲਦੀ ਜਾਉ, ਤੁਹਾਡੀ ਤਾਂ ਉਡੀਕ ਕਰ ਰਹੇ ਹਨ ਚੌਧਰੀ ਸਾਹਿਬ।" ਸੂਰਮਿਆਂ ਨੇ ਘੋੜੇ ਇਲੈਚੀ ਬੇਰੀ ਨਾਲ ਬੰਨ੍ਹ ਦਿੱਤੇ। ਪਹਿਰੇਦਾਰ ਨੇ ਕਿਹਾ, ਨੰਬਰਦਾਰ ਜੀ ! ਜ਼ਰਾ ਰੁਕ ਜਾਣਾ, ਮੈਂ ਚੌਧਰੀ ਸਾਹਿਬ ਪਾਸੋਂ ਆਗਿਆ ਲੈ ਆਵਾਂ।

ਸੰਤਰੀ ਨੇ ਜਾ ਸਲਾਮ ਕੀਤੀ। ਮੱਸੇ ਨੇ ਕਿਹਾ, "ਉਏ ਦੀਨਿਆ ! ਕਿਵੇਂ ਆਇਆ ਏਂ ?" "ਚੌਧਰੀ ਸਾਹਿਬ ! ਪੱਟੀ ਦੇ ਨੰਬਰਦਾਰ ਢਾਲ ਲੈ ਕੇ ਆਏ ਨੇ।" ਨਸ਼ੇ ਵਿਚ ਚੂਰ ਹੋਇਆ ਕਹਿੰਦਾ, "ਆਉਣ ਦਿਉ ਅੱਗੇ।" ਦੇਖੋ ਮਰਦਾਂ ਦੇ ਮਗਰ ਮਗਰ ਮਾਇਆ ਵੀ ਦੌੜ ਕੇ ਆਉਂਦੀ ਹੈ। ਦੀਨੇ ਸੰਤਰੀ ਨੇ ਕਿਹਾ, "ਨੰਬਰਦਾਰ ਜੀ ! ਜਾਉ ਪਰ ਸਾਡਾ ਵੀ ਖ਼ਿਆਲ ਰੱਖਣਾ ਕਿਤੇ ਸਾਰਾ ਮੁਆਮਲਾ ਉਥੇ ਨਾ ਤਾਰ ਦੇਣਾ। ਸਾਡੀ ਵੀ ਚਿਲਮ ਧੁੱਖਦੀ ਰਹੇ।" ਸੁੱਖਾ ਸਿੰਘ ਨੇ ਕਿਹਾ, "ਜੇ ਤੂੰ ਸਾਡੇ ਵਾਪਸ ਆਉਣ ਤੀਕ ਏਥੇ ਖੜਾ ਰਿਹਾ, ਤਾਂ ਜਾਂਦੇ-ਜਾਂਦੇ ਤੇਰੇ 'ਤੇ ਵੀ ਹੱਥ ਝਾੜ ਕੇ ਜਾਵਾਂਗੇ।" ਭਾਗ ਲੱਗੇ ਰਹਿਣ ਨੰਬਰਦਾਰਾਂ ਨੂੰ, ਸੰਤਰੀ ਬੋਲਿਆ।

ਮਰਦਾਂ ਨੇ ਸਤਿਗੁਰ ਜੀ ਦੀ ਪਾਵਨ ਸਰਦਲ 'ਤੇ ਸੀਸ ਝੁਕਾਇਆ। ਮੱਸੇ ਨੇ ਸਮਝਿਆ ਮੈਨੂੰ ਨਮਸ਼ਕਾਰ ਕੀਤੀ ਹੈ। ਤਾਲ ਦੀ ਬੰਧਸ਼ ਵਿਚ ਕੰਚਨੀ ਨਾਚ ਕਰ ਰਹੀ ਸੀ। (ਸ਼ੁਭ ਕਾਜ ਕੋ ਛੋਡ, ਅਕਾਜ ਕਰੈ....)। ਸੁਰੰਗੀ ਅਤੇ ਤਬਲਾ ਵੱਜ ਰਹੇ ਸਨ। ਬੋਲੀਆਂ ਪੈ ਰਹੀਆਂ ਸਨ। ਮੱਸਾ ਨਸ਼ੇ ਵਿਚ ਗੁੱਟ ਸੀ। ਕਹਿੰਦਾ, "ਉਏ ਨੰਬਰਦਾਰੋ ! ਕਿੱਥੇ ਗਿਆ ਹੈ ਅੱਜ ਵੱਡਾ ਖ਼ਾਲਸਾ, ਮੈਂ ਕੇਸਰੀ ਝੰਡਾ ਫਾੜ ਕੇ ਲੀਰੋ ਲੀਰ ਕਰ ਦਿੱਤਾ ਹੈ। ਔਹ ਤਖ਼ਤ 'ਤੇ ਹੈਦਰੀ ਝੁੱਲ ਰਿਹਾ ਹੈ। ਅੱਜ ਖ਼ਾਲਸਾ ਮੇਰੇ ਸਾਹਮਣੇ ਆਵੇ ਮੈਂ ਚੀਰ ਕੇ ਰੱਖ ਦੇਵਾਂਗਾ।" ਪਰ ਉਸ ਨੂੰ ਇਹ ਨਹੀਂ ਸੀ ਪਤਾ ਕਿ ਮੌਤ ਮੇਰੇ ਸਿਰਹਾਣੇ ਖੜੀ ਹੈ। ਸੁੱਖਾ ਸਿੰਘ ਨੇ ਦੋਵੇਂ ਥੈਲੀਆਂ ਪਲੰਘ ਥੱਲੇ ਕਰ ਦਿੱਤੀਆਂ। ਬੰਦਾ ਦਾਰੂ ਦਾ ਆਦੀ ਹੋਵੇ ਤੇ ਦੂਜਾ ਲਾਲਚੀ, ਫਿਰ ਰੱਬ ਰਾਖਾ। ਸਿਰ ਨੀਵਾਂ ਕਰਕੇ ਮੋਹਰਾਂ ਵੱਲ ਦੇਖਣ ਲੱਗਾ, ਫੇਰ ਕੀ ਸੀ, ਫ਼ੈਸਲੇ ਦਾ ਆਖ਼ਰੀ ਢੋਲ ਵੱਜਾ, ਜਮਾਂ ਨੇ ਗਿੱਧਾ ਪਾਇਆ, ਮੌਤ ਨੇ ਪਾਪੀ ਦੇ ਸਿਰ ਚੜ੍ਹ ਕੇ ਬੋਲੀ ਪਾਈ, ਹੋਣੀ ਨੇ ਖ਼ੂਨ ਦਾ ਭਾਅ ਪੁੱਛਿਆ, ਸਿਤਾਰ ਦਾ ਆਖ਼ਰੀ ਲਹਿਰਾ ਮਾਰੂ ਰਾਗ ਵਿਚ ਵੱਜਾ, ਵੇਸਵਾ ਨੇ ਡਾਂਸ ਕੀਤਾ, ਮੱਸੇ ਮੂਰਖ ਦੀ ਧੌਣ ਲੋਰ ਨਾਲ ਝੁਕੀ, ਸੁੱਖਾ ਸਿੰਘ ਨੇ ਕਿਹਾ, ਮਹਿਤਾਬ ਸਿੰਘਾ ! ਦੇਖਦਾ ਕੀ ਏਂ। ਫੇਰ ਕੀ ਸੀ, ਉਹਦੇ ਡੌਲੇ ਫਰਕੇ, ਰੋਹ 'ਚ ਭੜਕੇ, ਪੜ੍ਹਿਆ ਜਾਪ ਤੇ ਭਰਵਾਂ ਵਾਰ ਭਲਾ ਭਾਈ ਕੈਸੇ.....ਕੀਤਾ :

## ਵਾਰ

1. ਮੱਥਾ ਸੂਰਿਆਂ ਨੇ ਸਰਦਲਾਂ 'ਤੇ ਟੇਕਿਆ,
ਚਉਥੇ ਪਾਤਸ਼ਾਹ ਨੂੰ ਚਿਤ 'ਚ ਧਿਆ।
2. ਮੋਹਰਾਂ ਸੁੱਟੀਆਂ ਜਾ ਸੁੱਖਾ ਸਿੰਘ ਸ਼ੇਰ ਨੇ,
ਪਾਪੀ ਨਸ਼ੇ 'ਚ ਹੁਲਾਰੇ ਰਿਹਾ ਖਾ।
3. ਮੱਸਾ ਆਖਦਾ ਪਲੰਘ ਹੇਠਾਂ ਕਰ ਦਿਉ,
ਉਹਨੇ ਧੌਣ ਦਿੱਤੀ ਲੋਰ 'ਚ ਝੁਕਾ।
4. ਪਾਈਆਂ ਮੌਤ ਨੇ ਸਿਰਹਾਣੇ ਉਹਦੇ ਬੋਲੀਆਂ,
ਢੋਲ ਦਿੱਤਾ ਜਮਦੂਤਾਂ ਨੇ ਵਜਾ।
5. ਲੈਹਿਰਾ ਆਖਰੀ ਸੁਰੰਗੀ ਵਾਲੇ ਮਾਰਿਆ,
ਬਾਜ਼ੂ ਕੰਚਨੀ ਨੇ ਦਿੱਤਾ ਸੀ ਉਠਾ।
6. ਚੰਡ ਸੂਰਮੇ ਨੇ ਚੋਲੇ ਹੇਠੋਂ ਕੱਢ ਕੇ,
ਮਾਰੀ ਗਾਟੇ ਉਤੇ ਦਿੱਤਾ ਝਟਕਾ
7. ਸੀਸ ਰਿੜ੍ਹ ਗਿਆ ਮਤੀਰੇ ਵਾਂਗੂੰ ਦੁਸ਼ਟ ਦਾ,
ਲਿਆ ਨੇਜ਼ੇ ਉਤੇ ਸਿੰਘ ਨੇ ਟਿਕਾ।
8. ਸੁੱਖਾ ਸਿੰਘ ਝਟਕਾਏ ਕਈ "ਨੂਰ" ਜੀ,
ਉਥੇ ਪਲਾਂ 'ਚ ਹਨੇਰ ਗਿਆ ਛਾ।

ਅਗਸਤ 1740 ਈ. ਭਾਦਰੋਂ ਦਾ ਮਹੀਨਾ ਸੀ ਜਦੋਂ ਪਾਪੀ ਨੂੰ ਕੀਤੀ ਦਾ ਫਲ ਭੁਗਤਾਇਆ। ਰਤਨ ਸਿੰਘ ਭੰਗੂ 'ਪ੍ਰਾਚੀਨ ਪੰਥ ਪ੍ਰਕਾਸ਼' ਵਿਚ ਲਿਖਦੇ ਨੇ :

ਮੱਸੇ ਕੋ ਇਮ ਸੀਸ ਉਤਾਰਿਯੋ। ਜਨ ਕਰ ਬੇਲੋਂ ਕਦੂਆ ਟਾਰਯੋ।
ਹੁਤੇ ਜੋ ਜ਼ੇਵਰ ਤਾਂਕੇ ਦੁਆਰੇ। ਦੂਜੇ ਸਿੰਘ ਸੋ ਲਯੋ ਉਤਾਰੇ।

(ਪੰਨਾ ੨੨੪)

ਜਦੋਂ ਸਿਰ ਲੈ ਕੇ ਬਾਹਰ ਨਿਕਲੇ ਤਾਂ ਦਰਸ਼ਨੀ ਡਿਉਢੀ ਵਿਚ ਖੜੇ ਪਹਿਰੇਦਾਰ ਸੰਤਰੀ ਦੀਨੇ ਨੇ ਦੇਖਿਆ, ਤਾਂ ਉਹਨੂੰ ਜੁੱਤੀ ਉਤਾਰ ਕੇ ਚਲਣ ਦੇਹ ਘੰਟਾ ਘਰ ਵਾਲੇ ਪਾਸੇ ਨੂੰ, ਸੁੱਖਾ ਸਿੰਘ ਨੇ ਕਿਹਾ, "ਉਏ ਦੀਨਿਆ ! ਤੂੰ ਨਹੀਂ ਗੱਫਾ ਲੈਣਾ।" ਘਰਕਦਾ ਤੇ ਹਰਫਲਿਆ ਹੋਇਆ ਕਹਿੰਦਾ, ਨਹੀਂ ਨੰਬਰਦਾਰੋ ! ਸਾਰਾ ਚੌਧਰੀ ਨੂੰ ਦੇ ਦਿਉ।

ਖ਼ੈਰ ! ਖ਼ਾਲਸਾ ਹੋਇਆ ਪਵਨ ਪੁੱਤਰਾਂ 'ਤੇ ਅਸਵਾਰ ਹਨੇਰੀ ਵਾਂਗੂੰ ਆਏ ਤੇ ਵਾਅ-ਵਾਰੋਲੇ ਵਾਂਗ ਉੱਡ ਗਏ। ਪਹਿਲਾਂ ਨਾਲੋਂ ਅੱਧੇ ਸਮੇਂ ਵਿਚ ਹੀ ਸੂਰਮੇਂ ਬੀਕਾਨੇਰ ਪੁੱਜ ਗਏ ਤੇ ਖ਼ਾਲਸੇ ਨੂੰ ਗੱਜ ਕੇ ਫ਼ਤਹਿ.....ਇੰਜ ਗਜਾਈ :

## ਸਾਕਾ

1. ਬਰਛੇ 'ਤੇ ਸਿਰ ਟੰਗ ਕੇ, ਬੋਲਣ ਜੈਕਾਰੇ।
2. ਹਵਾ ਵਾਰੋਲੇ ਵਾਂਗਰਾਂ, ਉੱਡ ਗਏ ਦੁਲਾਰੇ।
3. ਪੁੱਜੇ ਬੀਕਾਨੇਰ ਸੀ, ਝੱਟ ਗੁਰੂ ਸਵਾਰੇ।
4. ਸੁੱਖਾ ਸਿੰਘ ਮਹਿਤਾਬ ਸਿੰਘ, ਬਣ ਗਏ ਸਚਿਆਰੇ।
5. ਜਿਹੜੇ ਦੋਖੀ ਪੰਥ ਦੇ, ਚੁਣ ਚੁਣ ਕੇ ਮਾਰੇ।
6. ਜੋ ਜ਼ਾਲਮ ਸੋਧਣ "ਨੂਰ" ਜੀ ਜਾਂਦੇ ਸਤਿਕਾਰੇ।

ਮੱਸੇ ਦਾ ਸਿਰ ਦੇਖ ਕੇ ਖ਼ਾਲਸੇ ਦੇ ਦਿਲਾਂ ਵਿਚ ਖ਼ੁਸ਼ੀਆਂ ਆਈਆਂ। ਦੋਹਾਂ ਸਿੰਘਾਂ ਦੀ ਕੁਰਬਾਨੀ ਦਾ ਭਰਪੂਰ ਸਤਿਕਾਰ ਕੀਤਾ। ਅੰਤ ਮਤਾ ਪਾਸ ਕਰਕੇ ਸਿਰ ਅਗਨੀ ਵਿਚ ਜਲਾ ਦਿੱਤਾ।

ਇਕ ਰਵਾਇਤ ਹੈ ਕਿ ਕੁਝ ਸਮੇਂ ਵਾਸਤੇ ਪਾਪੀ ਦਾ ਸਿਰ ਇਕ ਦਰੱਖ਼ਤ ਦੀ ਦੁਸਾਂਗ ਵਿਚ ਰੱਖਿਆ ਤੇ ਉਹ ਸਾਂਗ ਹੀ ਫੱਟ ਗਈ। ਪਾਪੀ ਨਾਪਾਕ ਹੋ ਕੇ ਮਰਿਆ।

ਧੰਨ ਨੇ ਉਹ ਸੂਰਮੇਂ ਜੋ ਗੁਰਧਾਮਾਂ ਦੀ ਤੌਹੀਨ ਤੱਕ ਕੇ ਸਿਰ ਧੜ ਦੀ ਬਾਜ਼ੀ ਲਾਉਂਦੇ ਨੇ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥



# ਪ੍ਰਸੰਗ ਨੰ: 16

# ਚੌਧਰੀ ਨੱਥੇ ਖਹਿਰੇ ਦੀ ਕੁਰਬਾਨੀ

ਸਤਿਕਾਰਯੋਗ ਖ਼ਾਲਸਾ ਜੀ ! ਮਰਦੇ ਹੋਏ ਮਨੁੱਖ ਦੀ ਪਰਖ ਕਰਨੀ ਹੋਵੇ, ਜੀਉਂਦਾ ਹੈ ਕਿ ਨਹੀਂ, ਤਾਂ ਉਸ ਦੀ ਅੱਖ ਵਿਚ ਤੇਜ਼ ਰੌਸ਼ਨੀ ਜਾਂ ਮਿਰਚ ਦੇ ਪਾਣੀ ਦਾ ਕਤਰਾ ਪਾ ਕੇ ਅਜ਼ਮਾਇਆ ਜਾਂਦਾ ਹੈ ਬੰਦਾ ਜੀਉਂਦਾ ਹੋਵੇ ਤਾਂ ਤੜਪ ਉਠੇਗਾ। ਏਸੇ ਤਰ੍ਹਾਂ ਕੌਮ ਜੀਉਂਦੀ ਹੈ ਕਿ ਨਹੀਂ, ਪਤਾ ਲਗਾਉਣਾ ਹੋਵੇ ਤਾਂ ਉਸ ਦੇ ਧਾਰਮਿਕ ਅਸਥਾਨਾਂ 'ਤੇ ਅਪਵਿੱਤਰਤਾ ਫੈਲਾਈ ਜਾਂਦੀ ਹੈ, ਦਾਰੂ ਦੇ ਦੌਰ ਚਲਦੇ ਹਨ। ਜੇ ਕੌਮ ਅਣਖ ਨਾਲ ਜੀਉਂਦੀ ਹੋਵੇ ਤਾਂ ਕਦੇ ਬਰਦਾਸ਼ਤ ਨਹੀਂ ਕਰੇਗੀ। ਅਸੀਂ ਜੀਉਂਦੇ ਹੋਣ ਦਾ ਸਬੂਤ ਦਿੱਤਾ, ਬੀਕਾਨੇਰ ਤੋਂ ਦੋ ਖ਼ਾਲਸੇ ਆਏ, ਮੱਸੇ ਦਾ ਸਿਰ ਉਤਾਰ ਕੇ ਲੈ ਗਏ। ਮਾਝੇ ਦੇ ਇਲਾਕੇ ਵਿਚ ਤਰਥੱਲੀ ਮੱਚ ਗਈ।

ਮੱਸੇ ਦੇ ਭਾਈ ਤੇ ਉਸ ਦੀ ਬੇਗਮ ਧੜ ਨੂੰ ਰੱਥ ਵਿਚ ਰੱਖ ਕੇ ਲਾਹੌਰ ਜ਼ਕਰੀਏ ਖ਼ਾਨ ਦੀ ਕਚਹਿਰੀ ਵਿਚ ਜਾ ਪਹੁੰਚੇ। ਢੱਕੀ ਹੋਈ ਲਾਸ਼ ਤੋਂ ਰੇਸ਼ਮ ਦਾ ਪਰਦਾ ਉਤਾਰਿਆ, ਪਸ਼ਮੀਨੇ ਪਾਸੇ ਕੀਤੇ, ਦੁਸ਼ਾਲਿਆਂ ਵਿਚ ਲਪੇਟੀ ਹੋਈ ਲਾਸ਼, ਪੰਜਾਬ ਦੇ ਗਵਰਨਰ ਸਾਹਮਣੇ ਪਈ ਹੈ। ਬੇਗਮ ਨੇ ਆਪਣੇ ਨੱਕ ਤੋਂ ਨੱਥ ਉਤਾਰੀ, ਚੂੜਾ ਭੰਨ ਸੁੱਟਿਆ, ਸੁਹਾਗ ਦੀਆਂ ਮੀਢੀਆਂ ਖੋਲ੍ਹ ਕੇ ਕਿਹਾ, "ਖ਼ਾਨ ਬਹਾਦਰ ! ਐਹ ਦੇਖ, ਇਹ ਅੰਮ੍ਰਿਤਸਰ ਦਾ ਉਹ ਹਾਕਮ ਹੈ ਜਿਸ ਦੇ ਮੁਤੱਲਕ ਤੂੰ ਆਖਦਾ ਸੀ ਕਿ ਪੰਜਾਬ ਦੀ ਸਰਕਾਰ ਚੌਧਰੀ ਮਸਲਾਉ ਦੀਨ ਦੇ ਸਿਰ 'ਤੇ ਚਲਦੀ ਏ। ਇਹ ਉਹੀ ਮੱਸਾ ਹੈ ਜਿਸ ਦਾ ਸਿਰ ਉਤਾਰ ਕੇ ਖ਼ਾਲਸੇ ਤੇਰੀ ਸਰਕਾਰ ਦੀ ਕਾਰਗੁਜ਼ਾਰੀ ਨੂੰ ਮਿੱਟੀ ਵਿਚ ਮਿਲਾ ਗਏ ਨੇ। ਏਸ ਚੌਧਰਪੁਣੇ ਵਿੱਚੋਂ ਮੈਂ ਕੀ ਖੱਟਿਆ ? ਪਤੀ ਤੁਰ ਗਿਆ ਤੇ ਮੈਂ ਵਿਧਵਾ ਹੋ ਗਈ ਹਾਂ। ਯਾਦ ਰੱਖਣਾ, ਜੇ ਮੈਨੂੰ ਇਨਸਾਫ਼ ਨਾ ਮਿਲਿਆ ਤਾਂ ਮੈਂ ਤੇਰੇ ਸਾਹਮਣੇ ਆਤਮਹੱਤਿਆ ਕਰ ਲਵਾਂਗੀ।"

ਲਾਹੌਰ ਦੇ ਸ਼ਾਹੀ ਕਿਲ੍ਹੇ ਅੰਦਰ ਚੌਧਰੀ ਮਸਲਾਉ ਦੀਨ ਦੀ ਬੇਗਮ ਨੇ ਕੀਰਨੇ ਪਾ ਕੇ ਧਾਹਾਂ ਮਾਰੀਆਂ, ਇਸ ਮਾਹੌਲ ਨੂੰ ਦੇਖ ਕੇ ਲਾਹੌਰ ਦੇ ਕਿਲ੍ਹੇ ਦੀਆਂ ਇੱਟਾਂ ਵੀ ਰੋ ਉਠੀਆਂ :

## ਰਸਾਲੂ

1. ਲੈ ਕੇ ਧੜ ਸੀਸ ਤੋਂ ਸੱਖਣਾ, ਪਹੁੰਚੀ ਸੂਬੇ ਸਾਹਵੇਂ ਜਾ।
2. ਉਹਨੇ ਸਾਲੂ ਸਿਰ ਦਾ ਫਾੜਿਆ, ਤੇ ਰਹੀ ਕੀਰਨੇ ਪਾ।
3. ਉੱਚੀ ਰੋਵੇ ਮਾਰ ਦੁਹੱਥੜਾ, ਚੂੜਾ ਭੰਨ ਰਹੀ ਕੁਰਲਾ।
4. ਤੇਰੀ ਚੋਧਰ ਮੈਨੂੰ ਮਾਰਿਆ, ਤੇ ਦਿੱਤਾ ਖ਼ਾਕ ਮਿਲਾ।
5. ਮੈਨੂੰ ਬਦਲਾ ਲੈ ਦੇ ਹਾਕਮਾ, ਦਿਲ ਵਿਚ ਠੰਡ ਤੱਤੀ ਦੇ ਪਾ।
6. ਜੇ ਇਨਸਾਫ਼ ਨਾ ਮਿਲਿਆ 'ਨੂਰ' ਜੀ, ਮੈਂ ਮਰੂੰ ਕਟਾਰੀ ਖਾ।

ਬੇਗਮ ਨੇ ਕੀਰਨੇ ਪਾ ਕੇ ਆਪਣੇ ਦਿਲ ਦੀ ਗੱਲ ਕਹੀ, ਜ਼ਕਰੀਆ ਖ਼ਾਂ ਨੇ ਮੱਸੇ ਦੇ ਕਤਲ ਦੀ ਭਿਆਨਕ ਤਸਵੀਰ ਨੂੰ ਦੇਖ ਕੇ ਸੋਚਿਆ ਕਿ ਬੀਕਾਨੇਰ ਤੋਂ ਉਠ ਕੇ ਤਲਵਾਰਾਂ ਹਰਿਮੰਦਰ ਵਿਚ ਪੁੱਜ ਗਈਆਂ। ਮੇਰੇ ਤੁਰਾਨੀ ਸਿਪਾਹੀਆਂ ਨਾਲ ਘਿਰਿਆ ਹੋਇਆ ਅੰਮ੍ਰਿਤਸਰ ਸ਼ਹਿਰ, ਮੇਰੀਆਂ ਫੌਜਾਂ, ਤੋਪਾਂ ਤੇ ਬੰਦੂਕਾਂ ਮੂੰਹ ਦੇਖਦੀਆਂ ਰਹਿ ਗਈਆਂ ਤੇ ਸਿੱਖ ਮੱਸੇ ਦਾ ਸਿਰ ਕੱਟ ਕੇ ਲੈ ਗਏ। ਐ ਖ਼ੁਦਾਇਆ ! ਜੇ ਕਿਤੇ ਇਹਨਾਂ ਸ਼ਮਸ਼ੀਰਾਂ ਦਾ ਮੂੰਹ ਲਾਹੌਰ ਵੱਲ ਹੋ ਜਾਏ ਤਾਂ ਫਿਰ ਕੀ ਬਣੇਗਾ, ਉਸ ਦੀ ਆਤਮਾ ਥਰ-ਥਰਾਈ ਤੇ ਘਟਨਾ ਦੇ ਮੂਲ ਕਾਰਨ ਦੀ ਕਾਰਵਾਈ ਅਰੰਭ ਕੀਤੀ। ਉਸ ਨੇ ਸਾਰੇ ਇਲਾਕਿਆਂ ਦੇ ਚੋਧਰੀ ਲਾਹੌਰ ਬੁਲਾ ਲਏ। ਕਰਮਾ ਛੀਨਾ, ਰਾਮਾ ਰੰਧਾਵਾ, ਧਰਮਾ ਜੋਧ ਨਗਰੀਆ, ਹਰਭਗਤ ਨਿਰੰਜਨੀਆ ਤੇ ਚੋਧਰੀ ਮਜੀਠਾ ਆਦਿ, ਇਹਨਾਂ ਸਰਕਾਰ ਪ੍ਰਸਤ ਬੰਦਿਆਂ ਨੇ ਕਈ ਵਾਰ ਇਨਾਮ ਲਏ ਕਿ ਮਾਝੇ ਵਿਚੋਂ ਸਿੱਖ ਮੁਕਾ ਦਿੱਤੇ ਹਨ। ਸੂਬੇ ਨੇ ਇਹਨਾਂ ਦੀ ਮਾਰ ਕੁਟਾਈ ਕੀਤੀ, ਜਦੋਂ ਚੋਧਰੀ ਜੰਡਿਆਲੀਏ ਦੀ ਵਾਰੀ ਆਈ ਦੋ ਕੁ ਲੱਗੀਆਂ ਤਾਂ ਘਬਰਾ ਗਿਆ। ਕਹਿੰਦਾ, ਨਾ ਮਾਰੋ, ਮੈਂ ਦੱਸਦਾ ਹਾਂ ਕਿ ਮੱਸੇ ਦਾ ਕਾਤਲ ਕੌਣ ਹੈ।

ਯਾਦ ਰੱਖੋ ਖ਼ਾਲਸਾ ਜੀ ! ਜਿਸ ਬੰਦੇ ਨੇ ਲੋਕਾਂ ਪਾਸੋਂ ਆਪਣੇ ਪੈਰਾਂ 'ਤੇ ਮੱਥੇ ਟਿਕਵਾਏ ਹੋਣ ਉਹ ਆਦਮੀ ਮੁਸੀਬਤ ਦਾ ਮੁਕਾਬਲਾ ਕਦੇ ਨਹੀਂ ਕਰ ਸਕਦਾ। ਲਾਹੌਰ ਦੀ ਕਚਹਿਰੀ ਵਿਚ ਜ਼ਕਰੀਆ ਖ਼ਾਂ ਦੇ ਪੇਸ਼ ਹੋ ਕੇ ਹਿੰਦਾਲੀਆ ਭਗਤ ਨਿਰੰਜਨੀ ਸਿੱਖਾਂ ਦੀ ਰਿਪੋਟ ਹੇ.......ਇੰਜ ਦੇ ਰਿਹਾ ਹੈ :

## ਸਾਕਾ

1. ਸੂਬੇ ਨੂੰ ਜੰਡਿਆਲੀਏ, ਇੰਜ ਆਖ ਸੁਣਾਇਆ।
2. ਸੁੱਖਾ ਸਿੰਘ ਮਹਿਤਾਬ ਸਿੰਘ ਦਾ, ਜੋੜਾ ਆਇਆ।
3. ਉਹਦਾ ਨਗਰ ਮੀਰਾਂਕੋਟ ਹੈ, ਪਿੰਡ ਛੱਡ ਸਿਧਾਇਆ।

4. ਉਹਨਾਂ ਮੱਸਾ ਚੋਧਰੀ ਹੈ ਪਾਰ ਬੁਲਾਇਆ।
5. ਝੱਟ ਸਿਰ ਨੇਜ਼ੇ 'ਤੇ ਟੰਗਿਆ, ਨਾ ਚਿਤ ਘਬਰਾਇਆ।
6. ਉਹ ਪਲਾਂ 'ਚ ਕਰ ਗਏ 'ਨੂਰ' ਜੀ ਦਰਬਾਰ ਸਫਾਇਆ।

ਤੀਜੇ ਪਾਤਸ਼ਾਹ ਜੀ ਦਾ ਇਕ ਸਚਿਆਰ ਸਿੱਖ ਹੋਇਆ ਹੈ, ਜਿਸ ਨੂੰ ਸਿੱਖ ਪ੍ਰਚਾਰ ਦੀ ਮੰਜੀ ਸੌਂਪੀ ਗਈ। ਇਸ ਨੇ ਸਿੱਖੀ ਦਾ ਭਰਪੂਰ ਪ੍ਰਚਾਰ ਕਰਕੇ ਮਾਨਵਤਾ ਨੂੰ ਗੁਰੂ ਘਰ ਨਾਲ ਜੋੜਿਆ। ਇਸ ਦੇ ਸਮਾਅ ਜਾਣ ਤੋਂ ਮਗਰੋਂ, ਇਸ ਦੀ ਸੰਤਾਨ ਨੇ ਆਪਣਾ ਵੱਖਰਾ ਰਸਤਾ ਅਖਤਿਆਰ ਕਰ ਲਿਆ। ਹਰ-ਜੀ ਨੇ ਸਿੱਖੀ ਨੂੰ ਟਪਲਾ ਦਿੱਤਾ ਤੇ ਜਨਮਸਾਖੀ ਵਿਚ ਲਿਖ ਦਿੱਤਾ ਕਿ ਬਾਬਾ ਹਿੰਦਾਲ ਸਤਿਗੁਰੂ ਜੀ ਨਾਲੋਂ ਵੀ ਜ਼ਿਆਦਾ ਪੂਜਨੀਕ ਸਨ। ਭੋਲੇ ਭਾਲੇ ਸਿੱਖ ਕੂੜ ਪ੍ਰਚਾਰ ਸਦਕਾ ਹਿੰਦਾਲੀਆਂ ਨਾਲ ਜੁੜ ਗਏ ਤੇ ਗੁਰੂ ਕੀ ਸਿੱਖੀ ਤੋਂ ਦੂਰ ਹੋ ਗਏ। ਏਸੇ ਖ਼ਾਨਦਾਨ ਵਿਚ ਅੱਗੇ ਚੱਲ ਕੇ ਹਰ-ਭਗਤ ਨਿਰੰਜਨੀ ਗੱਦੀਦਾਰ ਬਣਿਆ। ਇਹ ਆਪਣੇ ਭਰਾਵਾਂ ਦਾ ਵੈਰੀ ਤੇ ਸਰਕਾਰ ਦਾ ਟਾਊਟ ਸੀ। ਇਸ ਨੇ ਜ਼ਕਰੀਆ ਖ਼ਾਂ ਨੂੰ ਦੱਸਿਆ ਕਿ ਸੁੱਖਾ ਸਿੰਘ ਤੇ ਮਹਿਤਾਬ ਸਿੰਘ ਮੀਰਾਂਕੋਟ ਮੱਸੇ ਦਾ ਕਾਤਲ ਹੈ।

ਇਹ ਸੁਣ ਕੇ ਜ਼ਕਰੀਆ ਹਰਕਤ ਵਿਚ ਆਇਆ। ਉਸ ਨੇ ਇਲਾਕੇ ਦੇ ਜਰਨੈਲ ਬੁਲਾਏ। ਛਾਉਣੀਆਂ ਵਿਚ ਤਹਿਰੀਰੀ ਹੁਕਮ ਭੇਜੇ। ਹਜ਼ਾਰ-ਹਾ ਮੁਗਲ ਜਰਨੈਲ ਤੇ ਸਿਪਾਹੀ ਲਾਹੌਰ ਪਹੁੰਚੇ। ਗਵਰਨਰ ਪੰਜਾਬ ਨੇ ਭਖਵੇਂ ਬੋਲਾਂ ਵਿਚ ਕਿਹਾ, ਐ ਮੋਮਨੋ ! ਪੰਜਾਬ ਵਿਚੋਂ ਸਿੱਖਾਂ ਦੀ ਸ਼ਕਤੀ ਨੂੰ ਖ਼ਤਮ ਕਰਨ ਵਾਸਤੇ ਅਸੀਂ ਸਿਰਾਂ ਦੇ ਮੀਨਾਰ ਚਿਣਦੇ ਰਹੇ, ਕੋਈ ਵੀ ਅਜੇਹਾ ਦਿਨ ਨਹੀਂ ਜਦੋਂ ਮੈਂ ਸਿੰਘਾਂ ਦੀ ਕਤਲੇਆਮ ਨਾ ਕੀਤੀ ਹੋਵੇ।

ਯਾਦ ਰੱਖੋ ਖ਼ਾਲਸਾ ਜੀ ! ਜ਼ਕਰੀਆ ਖ਼ਾਂ ਨੇ ਸਤਾਈ (27) ਵਰ੍ਹੇ ਪੰਜਾਬ ਦੀ ਹਕੂਮਤ ਕੀਤੀ ਹੈ। ਪਰੰਤੂ ਸਤਾਈ ਦਿਨ ਵੀ ਸੱਖਣੇ ਨਹੀਂ ਲੰਘੇ ਜਦੋਂ ਕਿ ਇਸ ਨੇ ਸਿੰਘਾਂ ਦੇ ਲਹੂ ਨਾਲ ਆਪਣੇ ਹੱਥ ਨਾ ਰੰਗੇ ਹੋਣ। ਪੰਜਾਬ ਦੇ ਪ੍ਰਸਿੱਧ ਗੁਰਸਿੱਖਾਂ ਤੇ ਸਿੰਘਣੀਆਂ ਦਾ ਕਤਲੇਆਮ, ਭਾਈ ਤਾਰੂ ਸਿੰਘ ਜੀ ਤੇ ਭਾਈ ਮਨੀ ਸਿੰਘ ਵਰਗੇ ਸੂਰਮੇ ਨਖਾਸ ਚੌਂਕ ਵਿਚ ਸ਼ਹੀਦ ਕਰਵਾਏ। ਇਹ ਜ਼ਾਲਮ, ਸਿੰਘਾਂ ਦੇ ਮਗਰੋਂ ਨਾ ਲੱਥਾ, ਇਸ ਨੇ ਫ਼ੁਰਮਾਣ ਕੀਤਾ ਕਿ ਤਲਵਾਰਾਂ ਦੀਆਂ ਤਿੱਖੀਆਂ ਧਾਰਾਂ ਤੋਂ ਬਿਨਾਂ, ਲਹੂ ਦੀਆਂ ਨਦੀਆਂ ਵਹਾਇਆ ਬਗੈਰ, ਸਿੱਖਾਂ ਦਾ ਖਾਤਮਾ ਨਹੀਂ ਹੋ ਸਕੇਗਾ। ਇਸ ਵਾਸਤੇ ਫੌਜਾਂ ਲੈ ਕੇ ਜਾਉ, ਮੀਰਾਂਕੋਟ 'ਤੇ ਚੜ੍ਹਾਈ ਕਰਕੇ ਮਹਿਤਾਬ ਸਿੰਘ ਨੂੰ ਪਕੜੋ, ਨਾ ਮਿਲੇ ਤਾਂ ਉਸ ਦੇ ਪਰਵਾਰ ਦਾ ਕੋਈ ਵੀ ਮੈਂਬਰ ਜੀਊਂਦਾ ਨਾ ਰਹੇ। ਹੁਕਮ ਇੰਜ ਕਰਦਾ ਹੈ:

## ਮਿਰਜ਼ਾ

1. ਬੜੇ ਜੋਸ਼ 'ਚ ਜ਼ਕਰੀਏ ਖ਼ਾਂ ਨੇ,
ਸਾਰੇ ਹਾਕਮਾਂ ਨੂੰ ਕੋਲ ਹੈ ਬੁਲਾਇਆ।
2. ਝੋਲੀਚੁਕ ਜਿਹੜੇ ਚੌਧਰੀ ਸੀ ਖ਼ਾਨ ਦੇ,
ਮੰਦਾ ਬੋਲ ਕੇ ਬੜਾ ਧਮਕਾਇਆ।
3. ਤੁਸੀਂ ਕਹਿੰਦੇ ਸੀ ਮੁਕਾਇਆ ਮਾਰ ਖ਼ਾਲਸਾ,
ਕਿਵੇਂ ਉਤਰ ਆਕਾਸ਼ੋਂ ਅੱਜ ਆਇਆ।
4. ਨੂਰਦੀਨ ਨੂੰ ਬੁਲਾ ਕੇ ਝੱਟ ਖ਼ਾਨ ਨੇ,
ਹੱਲਾ ਕਰਨ ਦਾ ਹੁਕਮ ਫ਼ੁਰਮਾਇਆ।
5. ਮੀਰਾਂਕੋਟ ਤਾਈਂ ਘੇਰਾ ਪਾ ਕੇ ਸੂਰਿਉ,
ਝੱਟ ਫੜੋ ਜਿਹਨਾਂ ਮੱਸਾ ਹੈ ਮੁਕਾਇਆ।
6. ਹੱਥੀਂ ਆਵੇ ਨਾ ਮਹਿਤਾਬ ਭੰਗੂ 'ਨੂਰ' ਜੀ,
ਘਰ ਘਾਟ ਦੇਵੋ ਅੱਗ 'ਚ ਜਲਾਇਆ।

ਜ਼ਕਰੀਏ ਖ਼ਾਂ ਦੇ ਹੁਕਮ ਦੀ ਤਾਮੀਲ ਹੋਣ ਲੱਗਿਆਂ ਕੋਈ ਦੇਰ ਨਾ ਲੱਗੀ। ਹਾਕਮ ਨੂਰ ਦੀਨ ਸਿਪਾਹਸਲਾਰਾਂ ਤੇ ਸਿਪਾਹੀਆਂ ਨੂੰ ਲੈ ਕੇ ਸਾਥ ਮੀਰਾਂਕੋਟ ਪਿੰਡ ਨੂੰ ਆ ਘੇਰਾ ਪਾਇਆ। ਮੰਡਿਆਲੀਏ, ਜੰਡਿਆਲੀਏ, ਮੁਗ਼ਲ ਤੇ ਰੰਘੜ ਵੀ ਨਾਲ ਸਨ। ਨੱਥੇ ਚੌਧਰੀ ਨੂੰ ਪਿੰਡ ਦੀ ਸੱਥ ਵਿਚ ਬੁਲਾਇਆ ਗਿਆ। ਧਮਕੀਆਂ ਦਿੱਤੀਆਂ ਗਈਆਂ। ਹਾਕਮ-ਆਲ੍ਹਾ ਨੇ ਸਰਕਾਰ ਦਾ ਹੁਕਮ ਨੱਥੇ ਨੰਬਰਦਾਰ ਦੀਆਂ ਨਜ਼ਰਾਂ ਵਿਚ....ਹੇ ਇੰਜ ਲੰਘਾਇਆ :

## ਸਾਕਾ

1. ਨੂਰਦੀਨ ਸੀ ਤੁਰ ਪਿਆ, ਝੱਟ ਫੌਜ ਚੜ੍ਹਾ ਕੇ।
2. ਉਹਨੇ ਉੱਚੀ ਨਾਅਰਾ ਮਾਰਿਆ ਗੈਰਤ ਵਿਚ ਆ ਕੇ।
3. ਰਲੇ ਨਾਲ ਮੰਡਿਆਲੀਏ ਮੱਥੇ ਵੱਟ ਪਾ ਕੇ।
4. ਉਹਨਾਂ ਮੀਰਾਂਕੋਟ ਨੂੰ ਘੇਰਿਆ ਹੰਕਾਰ ਦਿਖਾ ਕੇ।
5. ਫੌਜਦਾਰ ਨੇ ਪੁੱਛਿਆ ਖਹਿਰਾ ਬੁਲਵਾ ਕੇ।
6. ਅੱਜ ਰੁਤਬੇ ਪਾਵੋ "ਨੂਰ" ਜੀ ਮਹਿਤਾਬ ਫੜਾ ਕੇ।

ਨੱਥੇ ਨੰਬਰਦਾਰ ਨੇ ਕਿਹਾ, "ਖ਼ਾਨ ਬਹਾਦਰ ! ਮਹਿਤਾਬ ਸਿੰਘ ਕਈ ਸਾਲਾਂ ਤੋਂ ਨਗਰ ਨਹੀਂ ਰਹਿੰਦਾ। ਉਸ ਬਾਰੇ ਕੁਛ ਪਤਾ ਨਹੀਂ।" ਫੌਜਦਾਰ ਨੇ ਕਿਹਾ, "ਉਸ ਦਾ

ਪੁੱਤ ਪਿੰਡ ਵਿਚ ਰਹਿੰਦਾ ਏ, ਲਿਆਉ ਉਸ ਨੂੰ ਨੇਜ਼ੇ ਦੀ ਨੋਕ 'ਤੇ ਟੰਗੀਏ, ਫੇਰ ਪਤਾ ਲੱਗੇਗਾ ਪੁੱਤ ਦਾ ਦਰਦ ਕੀ ਹੁੰਦਾ ਹੈ।" ਨੱਥੇ ਖਹਿਰੇ ਨੇ ਕਿਹਾ, ਐ ਖ਼ਾਨ ਬਹਾਦਰ ! ਮੈਂ ਆਪਣੇ ਬਾਪ ਦਾਦੇ ਤੇ ਪੜਦਾਦੇ ਬਾਰੇ ਜਾਣਦਾ ਹਾਂ, ਅਸੀਂ ਚਾਰ ਪੀੜ੍ਹੀਆਂ ਤੋਂ ਨੇਕ ਨੀਅਤੀ ਨਾਲ ਸਰਕਾਰ ਦਾ ਦਮ ਭਰਿਆ ਹੈ। ਅਸੀਂ ਇਕ ਵਾਰ ਵੀ ਸਰਕਾਰ ਦਾ ਪੱਖ ਕਮਜ਼ੋਰ ਨਹੀਂ ਹੋਣ ਦਿੱਤਾ। ਚਾਰ ਪੁਸ਼ਤਾਂ ਦੀ ਵਫ਼ਾਦਾਰੀ ਤੇ ਨੇਕ ਨਾਮੀ ਦਾ ਕਦੇ ਮੁੱਲ ਨਹੀਂ ਮੰਗਿਆ, ਪਰ ਅੱਜ ਝੋਲੀ ਅੱਡ ਕੇ ਛੋਟੇ ਬੱਚੇ ਦੀ ਜ਼ਿੰਦਗੀ ਦੀ ਭੀਖ ਮੰਗਦਾ ਹਾਂ, ਮੈਨੂੰ ਖ਼ੈਰ ਪਾਇਆ ਜਾਵੇ :

## ਮਾਹੀਆ

1. ਨੱਥੇ ਆਖ ਸੁਣਾਇਆ ਏ।
ਛੋਟਾ ਜੇਹਾ ਬਾਲ ਭੰਗੂ ਨੇ, ਮੇਰੀ ਗੋਦ ਵਿਚ ਪਾਇਆ ਏ।
2. ਏਸ ਬੱਚੇ ਉਤੇ ਰਹਿਮ ਕਰੋ।
ਜੁਗੋ ਜੁਗ ਯਾਦ ਰਹੇ, ਸਰਦਾਰੀ ਕਾਇਮ ਕਰੋ।
3. ਅਸੀਂ ਹਾਮੀ ਸਰਕਾਰਾਂ ਦੇ।
ਪੀੜ੍ਹੀਆਂ ਤੋਂ ਵਫ਼ਾਦਾਰ ਨੇ, ਘਰ ਨੰਬਰਦਾਰਾਂ ਦੇ।
4. ਅਰਜ਼ "ਨੂਰ" ਨੇ ਗੁਜ਼ਾਰੀ ਏ।
ਬੱਚਿਆਂ ਨੂੰ ਜਾਨੋਂ ਮਾਰਣਾ, ਕੀ ਦਿਆਨਤਦਾਰੀ ਏ।

ਨੱਥੇ ਨੇ ਕਿਹਾ, "ਫੌਜਦਾਰਾ ! ਜੇ ਕਿਤੇ ਮਹਿਤਾਬ ਸਿੰਘ ਪਿੰਡ ਹੁੰਦਾ, ਮੈਂ ਰੂ-ਬ-ਰੂ ਪੇਸ਼ ਕਰਦਾ। ਮੇਰੀ ਨੰਬਰਦਾਰੀ ਨੂੰ ਚਾਰ ਚੰਨ ਲੱਗਦੇ, ਪਰ ਏਸ ਬੱਚੇ 'ਤੇ ਤਰਸ ਕੀਤਾ ਜਾਏ।" ਫੌਜਦਾਰ ਨੇ ਕਿਹਾ, "ਓ ਨੰਬਰਦਾਰਾ ! ਦੋਹਾਂ ਬੇੜੀਆਂ ਵਿਚ ਪੈਰ ਰੱਖ ਕਦੇ ਕੋਈ ਪਾਰ ਨਹੀਂ ਲੰਘਿਆ, ਇਕ ਪਾਸੇ ਸਰਕਾਰ ਹੈ ਜਿਸ ਦਾ ਤੂੰ ਆਹਲਾ ਰੁਤਬੇਦਾਰ ਨੰਬਰਦਾਰ ਹੈਂ। ਦੂਜੇ ਪਾਸੇ ਇਕ ਬਾਗੀ ਹੈ, ਮੈਨੂੰ ਲੱਗਿਆ ਹੈ ਤੂੰ ਉਸ ਦਾ ਪੱਗ ਵੱਟ ਭਰਾ ਏਂ, ਅੱਜ ਜਾਂ ਮਿੱਤਰਤਾ-ਚਾਰੀ ਨਿਭੇਗੀ ਜਾਂ ਸਰਕਾਰ ਦੀ ਵਫ਼ਾਦਾਰੀ।" ਜਾ ਉਸੇ ਵੇਲੇ ਹਰ-ਭਗਤ ਬੋਲਿਆ, ਨਾਜ਼ਮ ਸਾਹਿਬ ! ਖਹਿਰਾ ਝੂਠ ਬੋਲਦਾ ਹੈ, ਇਸ ਵੇਲੇ ਮਹਿਤਾਬ ਸਿੰਘ ਕਿਥੇ ਹੈ ਇਸ ਨੂੰ ਪਤਾ ਹੈ, ਕਿਉਂਕਿ ਇਹਨਾਂ ਦੋਹਾਂ ਨੇ ਹਰਿਮੰਦਰ ਸਾਹਿਬ ਦੀਆਂ ਪਰਕਰਮਾਂ ਵਿਚ ਪੱਗ ਵਟਾ ਕੇ ਪ੍ਰਤਿੱਗਿਆ ਕੀਤੀ ਹੈ, ਇਸ ਨੂੰ ਤਾੜਨਾ ਕਰਕੇ ਪਤਾ ਕਰੋ:

## ਬੈਂਤ

1. ਚੁਗਲਖੋਰ ਜੰਡਿਆਲੀਆ ਕਹਿਣ ਲੱਗਾ,
ਦੇਖੋ ਨੱਥੇ ਨੇ ਕੂੜ ਕਮਾਇਆ ਏ।

2. ਏਹਨੂੰ ਪਤਾ ਹੈ ਮੱਸੇ ਦੇ ਕਾਤਲਾਂ ਦਾ,
ਜਾਣਬੁਝ ਕੇ ਭੇਦ ਛੁਪਾਇਆ ਏ।
3. ਮਹਿਤਾਬ ਸਿੰਘ ਦਾ ਪੁੱਤ ਹੈ ਕੋਲ ਏਹਦੇ,
ਛੋਟਾ ਬਾਲ ਭਤੀਜ ਬਣਾਇਆ ਏ।
4. ਪਿਤਾ ਨਹੀਂ ਤੇ ਪੁੱਤ ਨੂੰ ਕਤਲ ਕਰਕੇ,
ਬਦਲਾ "ਨੂਰ" ਜੀ ਲਵੋ ਚੁਕਾਇਆ ਏ।

ਨੰਬਰਦਾਰਾ, ਜ਼ਰਾ ਕੰਨ ਖੋਲ੍ਹ ਕੇ ਸੁਣ ਲੈ, ਮੈਨੂੰ ਗਵਰਨਰ ਪੰਜਾਬ, ਖ਼ਾਨ ਬਹਾਦਰ ਜ਼ਕਰੀਆ ਖ਼ਾਂ ਨੇ ਫੌਜ ਦੇ ਕੇ ਭੇਜਿਆ ਹੈ, ਮੈਂ ਤੈਨੂੰ ਹੁਕਮ ਕਰਦਾ ਹਾਂ ਕਿ ਜੇ ਮਹਿਤਾਬ ਏਥੇ ਨਹੀਂ ਤਾਂ ਉਸ ਦਾ ਚਾਰ ਸਾਲ ਦਾ ਪੁੱਤਰ ਲੈ ਕੇ ਆਉ, ਮੈਂ ਉਸ ਨੂੰ ਮੀਰਾਂਕੋਟ ਦੀ ਸੱਥ ਵਿਚ ਉਸ ਮਾਸੂਮ ਨੂੰ ਨੇਜ਼ੇ ਦੀ ਨੋਕ 'ਤੇ ਪਰੋਵਾਂ, ਉਸ ਬੱਚੇ ਦੀ ਬੋਟੀ-ਬੋਟੀ ਕਰਕੇ ਆਸਮਾਨ ਵਿਚ ਸੁੱਟਾਂ, ਤਾਂ ਕਿ ਮੱਸੇ ਦੀ ਮਾਂ ਨੂੰ ਸੁਣ ਕੇ ਠੰਡ ਪੈ ਜਾਏ ਕਿ ਉਸ ਦੇ ਪੁੱਤਰ ਦੇ ਸਿਰ ਦਾ ਮੁੱਲ ਪਾਇਆ ਗਿਆ ਹੈ। ਮੱਸੇ ਦੀ ਬੇਗਮ ਨੂੰ ਪਤਾ ਚਲ ਜਾਏ ਕਿ ਖ਼ੂਨ ਦਾ ਬਦਲਾ ਖ਼ੂਨ ਵਿਚ ਚੁਕਾਇਆ ਗਿਆ ਹੈ।"

ਹੁਕਮ ਸੁਣ ਕੇ ਨੰਬਰਦਾਰ ਆਪਣੇ ਪੱਗ ਵੱਟ ਭਰਾ ਦੇ ਘਰ ਵੱਲ ਤੁਰ ਪਿਆ। ਜਾਂਦਿਆਂ-ਜਾਂਦਿਆਂ ਉਸ ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਵੈਸਾਖੀ ਦਾ ਦਿਨ ਯਾਦ ਆ ਰਿਹਾ ਸੀ ਜਦੋਂ ਦੋਹਾਂ ਭਰਾਵਾਂ ਨੇ ਇਸ਼ਨਾਨ ਕਰਕੇ ਪੱਗਾਂ ਵਟਾਈਆਂ ਸਨ। ਉਹ ਸਾਖਯਾਤ ਨਕਸ਼ਾ ਦਿਮਾਗ ਵਿਚ ਉਤਰਿਆ ਤੇ ਸੁਰਤੀ ਉਸ ਦੁਨੀਆਂ ਵਿਚ ਪੁੱਜ ਗਈ ਜਿਥੇ ਧਰਮ ਪਲਦਾ ਤੇ ਅਣਖ ਜੀਉਂਦੀ ਹੈ। ਮਰਦਾਂ ਵਾਂਗੂੰ ਮਰਣ ਦਾ ਫ਼ੈਸਲਾ ਕਰਦਾ-ਕਰਦਾ ਮਹਿਤਾਬ ਸਿੰਘ ਦੇ ਦਰਵਾਜ਼ੇ ਅੱਗੇ ਜਾ ਪੁੱਜਾ। ਸਰਦਾਰਨੀ ਨੇ ਦਰਵਾਜ਼ਾ ਖੋਲ੍ਹਿਆ ਤੇ ਪੁੱਛਿਆ, ਨੰਬਰਦਾਰ ਜੀ ! ਸੁਖ ਹੈ ਪਿੰਡ ਨੂੰ ਫੌਜ ਨੇ ਘੇਰ ਲਿਆ ਹੈ। ਨੰਬਰਦਾਰ ਕੋਲ ਇਸ ਦਾ ਕੋਈ ਉੱਤਰ ਨਹੀਂ ਸੀ ਅਤੇ ਚੁਪ ਧਾਰੀ ਹੋਈ ਸੀ। ਵੇਹੜੇ ਵਿਚ ਦੇਖਿਆ, ਚਾਰ ਸਾਲ ਦਾ ਬਾਲਕ ਮਿੱਟੀ ਦੀਆਂ ਖੂਹ ਕਿਆਰੀਆਂ ਬਣਾ ਕੇ ਤੇ ਉਂਗਲ ਦਾ ਹੱਲ ਵਾਹ ਵਾਹ ਕੇ ਜੀਅ ਪਰਚਾਵਾ ਕਰ ਰਿਹਾ ਸੀ। ਨੱਥੇ ਨੇ ਬਾਲਕ ਦੀ ਪਿੱਠ 'ਤੇ ਥਾਪੜਾ ਦਿੱਤਾ। ਉਸ ਨੇ ਉਠ ਕੇ ਤਾਏ ਦੀਆਂ ਲੱਤਾਂ ਨੂੰ ਘੁੱਟ ਕੇ ਗਲਵਕੜੀ ਪਾ ਲਈ ਤੇ ਬੋਲਿਆ, "ਤਾਇਆ, ਕੱਲ ਤੇ ਪਰਸੋਂ ਦੋ ਦਿਨ ਤੂੰ ਮੈਨੂੰ ਖਿਡਾਉਣ ਨਹੀਂ ਆਇਆ।" ਬੱਚੇ ਦੇ ਦਿਲ ਆਪਣਾ ਗਿਲਾ ਸੀ। ਤਾਏ ਨੇ ਬਾਲ ਨੂੰ ਉਠਾਇਆ, ਗਲ ਨਾਲ ਲਗਾਇਆ, ਘੁੱਟਿਆ ਤੇ ਪਿਆਰ ਕੀਤਾ। ਨੱਥੇ ਨੂੰ ਇੰਜ ਜਾਪ ਰਿਹਾ ਸੀ ਜਿਵੇਂ ਸ: ਮਹਿਤਾਬ ਸਿੰਘ ਗਲ ਨਾਲ ਲੱਗ ਕੇ ਕਹਿ ਰਿਹਾ ਹੋਵੇ, ਨੱਥਿਆ ! ਵੇਖੀਂ ਕਿਤੇ ਜ਼ਿੰਦਗੀ ਦੀ ਤਿਲਕਣਬਾਜ਼ੀ ਵਿਚ ਥਿੜਕ ਨਾ ਜਾਵੀਂ, ਸੂਰਮੇਂ ਵਾਰ ਵਾਰ ਪੈਦਾ ਨਹੀਂ ਹੁੰਦੇ।

ਬੱਚੇ ਨੂੰ ਉਠਾ ਕੇ ਤੁਰਿਆ ਜਾਂਦਾ ਨੱਥਾ ਬਾਲਕ ਦਾ ਸੁਹੱਪਣ ਦੇਖ ਦੇਖ ਕੇ ਬਲਿਹਾਰ ਜਾ ਰਿਹਾ ਸੀ, ਏਹ ਮਨ-ਮੋਹਣੀ ਮੂਰਤ ਤੇ ਪਾਕ-ਪਵਿੱਤਰ ਰੂਹ ਨੂੰ ਨੇਜ਼ੇ ਦੀ ਨੋਕ ਉਤੇ ਟੰਗਣ ਵਾਸਤੇ ਜ਼ਾਲਮਾਂ ਦੇ ਸਾਹਮਣੇ ਪੇਸ਼ ਨਹੀਂ ਕਰ ਸਕਦਾ; ਜੇ ਕਿਤੇ ਇੰਜ ਹੋ ਗਿਆ ਨੱਥਿਆ, ਯਾਦ ਰੱਖੀਂ, ਤੂੰ ਤਾਂ ਕੀ, ਤੇਰੀਆਂ ਕਈ ਕੁਲਾਂ ਦੋਜ਼ਖ ਦੇ ਦੁੱਖ ਭੋਗਣਗੀਆਂ। ਲੰਮੀਆਂ ਲੰਮੀਆਂ ਪੁਲਾਂਘਾਂ ਪੁੱਟਦਾ ਆਪਣੇ ਘਰੇ ਪੁੱਜਾ। ਵੇਹੜੇ ਵਿਚ ਬੈਠੇ ਸੀ ਇਸ ਦਾ ਜੇਠਾ ਪੁੱਤਰ, ਇਕ ਭਾਣਜਾ, ਤੇ ਇਕ ਕਾਮਾ। ਬੇਟੇ ਨੇ ਪੁੱਛਿਆ, "ਬਾਪੂ ! ਪਿੰਡ ਕੋਲੋਂ ਕੀ ਖ਼ੁਨਾਮੀ ਹੋਈ ਹੈ, ਫੌਜ ਘੇਰਾ ਪਾਈ ਬੈਠੀ ਹੈ, ਕੀ ਕਾਰਨ ਹੈ ਤੁਹਾਨੂੰ ਬੁਲਾ ਕੇ ਧਮਕਾਇਆ ਗਿਆ ਹੈ ?" ਨੱਥੇ ਨੇ ਆਪਣੇ ਮੱਥੇ ਦਾ ਮੁੜ੍ਹਕਾ ਪੂੰਝ ਕੇ ਪਰ੍ਹਾਂ ਸੁੱਟਿਆ ਤੇ ਬੋਲਿਆ, "ਬੇਟਾ ! ਤੁਹਾਡੇ ਚਾਚੇ ਮਹਿਤਾਬ ਸਿੰਘ ਉਤੇ ਸਰਕਾਰ ਦਾ ਇਲਜ਼ਾਮ ਹੈ ਕਿ ਉਸ ਨੇ ਅੰਮ੍ਰਿਤਸਰ ਦੇ ਕੋਤਵਾਲ ਚੌਧਰੀ ਮਸਲਾਉ ਦੀਨ ਦਾ ਕਤਲ ਕੀਤਾ ਹੈ। ਰਾਏ ਸਿੰਘ ਨੂੰ ਨੇਜ਼ੇ ਦੀ ਨੋਕ 'ਤੇ ਟੰਗ ਕੇ ਖ਼ੂਨ ਦਾ ਬਦਲਾ ਲੈਣਾ ਚਾਹੁੰਦਾ ਹੈ।" ਬੁੜ੍ਹਕ ਕੇ ਉਠਿਆ ਸ਼ੇਰ ਦਾ ਪੁੱਤਰ, "ਬਾਪੂ ਛੇਤੀ ਦੱਸ, ਇਸ ਮਾਸੂਮ ਨੂੰ ਬਚਾਉਣ ਵਾਸਤੇ ਲਿਆਇਆ ਹੈਂ ਜਾਂ ਫਿਰ ਬੁੱਚੜਾਂ ਦੇ ਹੱਥ ਵਿਚ ਦੇਣ ਲਈ ?"

ਉਸ ਵੇਲੇ ਨੱਥੇ ਦੇ ਨੇਤਰਾਂ ਵਿਚ ਖ਼ੂਨ ਦੇ ਡੋਰੇ ਸਨ ਤੇ ਕਿਹਾ, "ਬੇਟਾ ! ਸੂਰਮੇਂ ਹਮੇਸ਼ਾਂ ਬਾਂਹ ਫੜੇ ਦੀ ਲਾਜ ਪਾਲਦੇ ਨੇ, ਜਦੋਂ ਤੀਕ ਮੇਰੇ ਜਿਸਮ ਵਿਚ ਜਾਨ ਹੈ ਮੈਂ ਇਸ ਬੱਚੇ ਦੀ ਰਾਖੀ ਕਰਾਂਗਾ। ਜੇ ਕਿਸੇ ਹੋਰ ਨੇ ਵੀ ਸੇਵਾ ਦੇ ਜੱਗ ਵਿਚ ਸ਼ਾਮਲ ਹੋਣਾ ਚਾਹੇ ਤਾਂ ਹੋ ਸਕਦਾ ਹੈ।" ਬੇਟੇ ਨੇ ਕਿਹਾ, "ਅਸੀਂ ਤਿੰਨੇ ਤਿਆਰ ਹਾਂ, ਏਹ ਦੇਖੋ, ਤੀਰਾਂ ਦਾ ਭੱਥਾ ਤੇ ਧਨੁਖ, ਤਲਵਾਰ ਪਹਿਲਾਂ ਹੀ ਕੱਢ ਕੇ ਰੱਖੇ ਨੇ। ਸਾਡੇ ਕੋਲ ਵੀ ਸ਼ਸਤਰ ਮੌਜੂਦ ਨੇ, ਅਸੀਂ ਵੀ ਜ਼ਾਲਮ ਸਰਕਾਰ ਨਾਲ ਧਰਮ ਦੀ ਜੰਗ ਲੜਾਂਗੇ।" ਕੰਧ ਟੱਪ ਕੇ ਸੂਰਮੇ ਨੱਸ ਗਏ।

ਉਧਰ ਸਿੱਖਾਂ ਦਾ ਵੈਰੀ ਤੇ ਸਿਰੇ ਦਾ ਚੁਗਲਖੋਰ, ਹਰਭਗਤ ਨਿਰੰਜਨੀ ਨੇ ਹਾਕਮ ਨੂਰਦੀਨ ਨੂੰ ਜਾ ਦੱਸਿਆ, "ਜਨਾਬ ! ਤੁਸੀਂ ਉਡੀਕਦੇ ਹੋਵੋਗੇ ਕਿ ਨੱਥਾ ਬਾਲਕ ਨੂੰ ਲੈ ਕੇ ਆ ਰਿਹਾ ਹੈ, ਨਹੀਂ, ਨੱਥਾ ਤਾਂ ਬਾਗੀ ਹੋ ਕੇ ਆਪਣੇ ਪੁੱਤਰ ਤੇ ਹਮਜੋਲੀਆਂ ਨੂੰ ਸਾਥ ਲੈ ਕੇ ਨੱਸ ਗਿਆ ਹੈ ਜੇ ਤੁਹਾਡੇ ਵਿਚ ਹਿੰਮਤ ਹੈ ਤਾਂ ਪਕੜ ਲਵੋ।"

ਫੇਰ ਕੀ ਸੀ, ਫੌਜਾਂ ਨੂੰ ਕੂਚ ਦਾ ਹੁਕਮ ਹੋਇਆ। ਨੱਥਾ ਚੌਧਰੀ ਅੰਮ੍ਰਿਤਸਰ ਵਾਲੇ ਪਾਸੇ ਜਾ ਰਿਹਾ ਸੀ। ਹਾਲੇ ਇਕ ਮੀਲ ਦੀ ਦੂਰੀ 'ਤੇ ਗਿਆ, ਇਕ ਰੇਤ ਦਾ ਟਿੱਬਾ ਤੇ ਮਲ੍ਹਿਆਂ ਦੇ ਬੂਟੇ ਦੇਖ ਕੇ ਜਵਾਨ ਨੇ ਮੋਰਚਾ ਗੱਡ ਲਿਆ। ਦੂਜਾ ਪਾਸੇ ਪੁੱਤਰਾਂ ਨੂੰ ਸੌਂਪ ਕੇ ਕਲਗੀਧਰ ਪਿਤਾ ਨੂੰ ਯਾਦ ਕਰਕੇ, ਦੁਸ਼ਮਣਾਂ ਨੂੰ ਲੋਹੇ ਦੇ ਚਣੇ ਚਬਾ ਰਿਹਾ ਹੈ ਬਲਾ ਭਾਈ ਕੈਸੇ ਕਰਕੇ :

## ਵਾਰ

1. ਹੱਲਾ ਬੋਲਿਆ ਜਾ ਰੰਘੜਾਂ ਦੀ ਫੌਜ ਨੇ,
   ਛੁੱਟ ਨਾਅਰੇ ਦਿੱਤੇ ਐਲੀ ਐਲੀ ਲਾ।
2. ਸੁੱਕਾ ਜਾਏ ਨਾ ਜਵਾਨੋਂ ਨੱਥਾ ਚੌਧਰੀ,
   ਉਹਨੂੰ ਚਣੇ ਦੇਵੋ ਲੋਹੇ ਦੇ ਚਬਾ।
3. ਤੀਰ ਗੋਲੀਆਂ ਚੁਫੇਰਿਉਂ ਚਲ ਪਏ,
   ਅੰਧਾਧੁੰਦ ਦਿੱਤਾ ਮੀਂਹ ਬਰਸਾ।
4. ਚਾਰ ਸਾਲ ਦਾ ਭੁਜੰਗੀ ਰਾਏ ਸਿੰਘ ਜੋ,
   ਲਪਟ ਤਾਏ ਦੀਆਂ ਲੱਤਾਂ ਨੂੰ ਗਿਆ।
5. ਚਾੜ੍ਹ ਤੰਦੀ ਤੇ ਸਪੋਲੀਏ ਛੱਡਦਾ,
   ਉਹਨੇ ਮਾਲਾ ਦਿੱਤੀ ਸਿਰਾਂ ਦੀ ਬਣਾ।
6. ਵਿੰਨ੍ਹ ਛਾਤੀਆਂ ਨੂੰ ਸੁੱਕੇ ਤੀਰ ਲੰਘਦੇ,
   ਦਿੱਤੇ ਵੈਰੀਆਂ ਦੇ ਸੱਥਰ ਵਿਛਾ।
7. ਤੰਦੀ ਧਨੁਖ ਵਾਲੀ ਟੁੱਟ ਗਈ ਜਵਾਨ ਦੀ,
   ਦਿੱਤਾ ਵਾਰ ਤਕਦੀਰ ਨੇ ਚਲਾ।
8. ਬਾਟਾ ਪੀ ਗਿਆ ਸ਼ਹੀਦੀ ਵਾਲਾ 'ਨੂਰ' ਜੀ,
   ਵੱਟੀ ਪੱਗ ਵਾਲੀ ਲਾਜ ਗਿਆ ਪੁਗਾ।

ਸੂਰਮੇਂ ਨੇ ਭੱਥੇ ਵਿਚੋਂ ਤੀਰ ਕੱਢਿਆ ਤੇ ਪਰਵਾਜ਼ ਵਾਸਤੇ ਫਿਜ਼ਾਂ ਵਿਚ ਛੱਡ ਦਿੱਤਾ। ਜਿਥੋਂ ਦੀ ਤੀਰ ਲੰਘਿਆ ਕਈ ਯੂਸਫ ਵਰਗੇ ਜਵਾਨਾਂ ਨੂੰ ਧਰਤੀ 'ਤੇ ਲਿਟਾਈ ਜਾ ਰਿਹਾ ਸੀ। ਯੋਧਾ ਤੀਰਾਂ ਦੀ ਝੜੀ ਲਗਾ ਰਿਹਾ ਸੀ ਜਾਂ ਕਰਨੀ ਕਰਤਾਰ ਦੀ ਐਸੀ ਹੋਈ ਕਿ ਧਨੁਖ ਦੀ ਤੰਦੀ ਟੁੱਟ ਗਈ ਤਾਂ ਮਰਦ ਨੇ ਸਦਾ ਦੀ ਸਾਥਣ ਚੰਡੀ ਧੂਹ ਕੇ ਵੈਰੀਆਂ ਦੇ ਮੁਕਾਬਲੇ ਤੇ ਨਿੱਤਰਿਆ। ਧਰਮ ਯੁੱਧ ਕਰਦਾ ਨੱਥਾ ਚੌਧਰੀ ਪੱਗ ਵਟਾਈ ਦੀ ਲਾਜ ਪਾਲਦਾ ਸੂਰਮਾ ਸ਼ਹਾਦਤ ਦਾ ਬਾਟਾ ਛਕ ਗਿਆ। ਉਸ ਦਾ ਪੁੱਤਰ, ਭਾਣਜਾ ਤੇ ਕਾਮਾ ਵੀ ਸ਼ਹੀਦ ਹੋ ਗਏ। ਕਿਸੇ ਜਰਵਾਣੇ ਨੇ ਲਾਸ਼ਾਂ ਵਿਚੋਂ ਕੱਢ ਕੇ ਬਾਲਕ ਰਾਏ ਸਿੰਘ ਨੂੰ ਮਾਰਨ ਦਾ ਯਤਨ ਕੀਤਾ। ਮੋਢੇ 'ਤੇ ਵਾਰ ਕੀਤਾ ਜਿਹੜਾ ਲਗਭਗ ਉਸ ਨੂੰ ਖਤਮ ਕਰ ਗਿਆ। ਇਸ ਘੱਲੂਘਾਰੇ ਨੂੰ ਦੇਖ ਕੇ ਮਾਸੂਮ ਬਾਲਕ ਹੈਰਾਨ ਹੋਇਆ। ਸ਼ਹੀਦ ਲਾਸ਼ਾਂ ਵਿਚ ਲੇਟੇ ਹੋਏ ਬਾਲਕ 'ਤੇ ਕੁਦਰਤ ਨੇ ਕ੍ਰਿਸ਼ਮਾ ਇੰਜ ਕੀਤਾ :

## ਸਾਕਾ

1. ਨੱਥਾ ਖਹਿਰਾ ਕਰ ਗਿਆ, ਨੇਕੀ ਦਾ ਕਾਰਾ।
2. ਡਿੱਠਾ ਰਾਏ ਸਿੰਘ ਨੇ, ਜਦ ਘੱਲੂਘਾਰਾ।
3. ਮੇਰਾ ਤਾਇਆ ਛੱਡ ਕੇ ਤੁਰ ਗਿਆ, ਰੰਗਲਾ ਸੰਸਾਰਾ।
4. ਉਥੇ ਮਲ੍ਹੇ ਝਾੜਾਂ ਵਿਚ ਡਿੱਗਿਆ, ਬਾਲਕ ਸਚਿਆਰਾ।
5. ਝੱਟ ਕੀਤਾ ਜੰਡਿਆਲੀਏ, ਗਰਦਨ 'ਤੇ ਵਾਰਾ।
6. ਉਹਦੀ ਜਾਨ ਬਚਾਈ 'ਨੂਰ' ਜੀ, ਰੱਬ ਪਰਵਦਗਾਰਾ।

ਰਾਏ ਸਿੰਘ ਨੂੰ ਮਰਿਆ ਸਮਝ ਕੇ ਵੈਰੀ ਸੁੱਟ ਗਏ, ਪਰ :

***ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ॥***

(ਅੰਗ ੬੧੪)

ਜਿਸ ਨੂੰ ਪਰਮਾਤਮਾ ਰੱਖੇ ਉਸ ਨੂੰ ਕੋਈ ਸ਼ਕਤੀ ਮਿਟਾ ਨਹੀਂ ਸਕਦੀ। ਸ਼ਾਮ ਨੂੰ ਇਕ ਬਜ਼ੁਰਗ ਮਾਤਾ ਉਸ ਰਸਤੇ ਥਾਣੀ ਲੰਘੇ, ਸਹਿਕਦਾ ਬੱਚਾ ਨਜ਼ਰੀਂ ਪਿਆ, ਉਠਾ ਕੇ ਘਰ ਲੈ ਗਏ। ਮਰ੍ਹਮ ਪੱਟੀ ਕੀਤੀ, ਤੰਦਰੁਸਤ ਹੋਇਆ। ਜਵਾਨ ਹੋ ਕੇ ਅਬਦਾਲੀ ਦੇ ਮੁਕਾਬਲੇ 'ਤੇ ਸਿੰਘਾਂ ਦਾ ਸਾਥ ਦਿੱਤਾ। ਇਸ ਦੇ ਘਰ ਪੁੱਤਰ ਪੈਦਾ ਹੋਇਆ, ਜਿਸ ਨੂੰ ਸਿੱਖ ਜਗਤ ਭਾਈ ਰਤਨ ਸਿੰਘ ਭੰਗੂ ਦੇ ਨਾਮ ਨਾਲ ਯਾਦ ਕਰਦਾ ਹੈ। ਜਿਸ ਨੇ ਪ੍ਰਾਚੀਨ ਪੰਥ ਪ੍ਰਕਾਸ਼ ਗ੍ਰੰਥ ਲਿਖਿਆ, ਜਿਸ ਨੂੰ ਪੰਥ ਅੱਜ ਵੀ ਸਤਿਕਾਰ ਨਾਲ ਪੜ੍ਹਦਾ ਹੈ।

ਜੂਨ ਮਹੀਨਾ 1745 ਈ. ਨੂੰ ਮਹਿਤਾਬ ਸਿੰਘ ਆਪਣੇ ਪ੍ਰੀਵਾਰ ਨੂੰ ਮਿਲਣ ਲਈ ਨਗਰ ਆਏ ਤਾਂ ਹਰਭਗਤ ਜੰਡਿਆਲੀਏ ਨੇ ਲਾਹੌਰ ਜਾ ਕੇ ਖ਼ਬਰ ਦਿੱਤੀ। ਗ੍ਰਿਫ਼ਤਾਰ ਕਰਕੇ ਲਾਹੌਰ ਲਿਜਾਇਆ ਗਿਆ ਅਤੇ ਭਿਆਨਕ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ।

ਭਾਈ ਮਹਿਤਾਬ ਸਿੰਘ ਤੇ ਭਾਈ ਸੁੱਖਾ ਸਿੰਘ ਜੀ ਨੇ ਮੱਸੇ ਦਾ ਸਿਰ ਕਲਮ ਕਰਕੇ, ਸਿੱਖ ਕੌਮ ਦਾ ਸਿਰ ਉੱਚਾ ਕੀਤਾ,

ਮਰਦਾਂ ਦੇ ਕਰਨੀ-ਨਾਮੇ ਨੂੰ ਸੀਸ ਝੁਕਾ ਕੇ :

ਵਾਹਿਗੁਰੂ ਜੀ ਕਾ ਖ਼ਾਲਸਾ॥

ਵਾਹਿਗੁਰੂ ਜੀ ਕੀ ਫ਼ਤਹਿ॥

15-3-2018



# ਪ੍ਰਸੰਗ ਨੰ: 17
# 6 ਜੂਨ 1984

## ਛੋਟਾ ਘੱਲੂਘਾਰਾ

ਸੰਨ 1726 ਈ. ਤੋਂ ਲੈ ਕੇ 1745 ਈ. ਤੱਕ ਜ਼ਕਰੀਆ ਖ਼ਾਨ ਲਾਹੌਰ ਦਾ ਸੂਬੇਦਾਰ ਰਿਹਾ ਔਰ ਸਿੱਖ ਕੌਮ ਉਪਰ ਬੇ-ਇੰਤਹਾ ਜ਼ੁਲਮ ਕੀਤੇ। ਭਾਈ ਮਨੀ ਸਿੰਘ ਜੀ, ਭਾਈ ਬੋਤਾ ਸਿੰਘ ਜੀ, ਭਾਈ ਤਾਰੂ ਸਿੰਘ ਜੀ, ਭਾਈ ਤਾਰਾ ਸਿੰਘ ਜੀ ਵਾਂ, ਭਾਈ ਮਹਿਤਾਬ ਸਿੰਘ ਜੀ ਆਦਿ, ਤਮਾਮ ਖ਼ਾਲਸਿਆਂ ਦੀਆਂ ਸ਼ਹਾਦਤਾਂ ਹੋਈਆਂ। 1 ਜੁਲਾਈ 1745 ਈ. ਨੂੰ ਜ਼ਕਰੀਏ ਦੀ ਮੌਤ ਤੋਂ ਮਗਰੋਂ ਇਸ ਦਾ ਪੁੱਤਰ ਯਾਹੀਯਾ ਖ਼ਾਂ ਲਾਹੌਰ ਦਾ ਗਵਰਨਰ ਬਣਿਆ। ਇਸ ਨੇ ਜੱਸਪਤ ਰਾਏ ਤੇ ਲਖਪਤ ਰਾਏ ਨੂੰ ਹੁਕਮ ਦੇ ਕੇ ਥੋੜ੍ਹੇ ਹੀ ਸਮੇਂ ਵਿਚ (ਦਸ ਹਜ਼ਾਰ) 10,000 ਸਿੱਖ ਸ਼ਹੀਦ ਕਰਵਾਇਆ। ਸਿੱਖ ਇਤਿਹਾਸ ਵਿਚ ਇਸ ਨੂੰ ਛੋਟੇ ਘੱਲੂਘਾਰੇ ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ।

## ਵੱਡਾ ਘੱਲੂਘਾਰਾ

ਅਹਿਮਦਸ਼ਾਹ ਅਬਦਾਲੀ ਨੇ 5 ਫਰਵਰੀ ਸੰਨ 1762 ਈ. ਨੂੰ ਕੁੱਪ ਰਹੀੜੇ ਦੇ ਮੈਦਾਨ ਵਿਚ ਇਕ ਦਿਨ ਵਿਚ (ਤੀਹ ਹਜ਼ਾਰ) 30000 ਸਿੱਖ ਤਲਵਾਰ ਦੀ ਭੇਟ ਹੋਏ, ਇਸ ਨੂੰ ਵੱਡਾ ਘੱਲੂਘਾਰਾ ਕਿਹਾ ਜਾਂਦਾ ਹੈ।

10 ਫਰਵਰੀ 1846 ਈ. ਨੂੰ ਸਭਰਾਵਾਂ ਦੇ ਮੈਦਾਨ ਵਿਚ ਸ: ਸ਼ਾਮ ਸਿੰਘ ਜੀ ਅਟਾਰੀ ਸ਼ਹੀਦ ਹੋਏ। ਸਿੰਘ ਜਿੱਤ ਕੇ ਵੀ ਹਾਰ ਗਏ ਔਰ ਹਾਰੇ ਹੋਏ ਅੰਗਰੇਜ਼ ਨਾ-ਹਾਰੇ ਬਣ ਕੇ ਜਿੱਤ ਗਏ। ਤੇਜਾ ਸਿੰਘ ਤੇ ਲਾਲ ਸਿੰਘ ਡੋਗਰਿਆਂ ਨੇ ਕੌਮ ਨੂੰ ਆਪਣੇ ਹੱਥੀਂ ਤਬਾਹ ਕੀਤਾ।

1947 ਨੂੰ ਬਰਤਾਨੀਆਂ ਨੂੰ ਏਥੋਂ ਚਲਦਾ ਕਰਨ ਵਾਸਤੇ 85% ਸਿਰ ਪੰਜਾਬੀਆਂ ਦੇ ਲੱਗੇ। ਦੇਸ਼ ਅਜ਼ਾਦ ਹੋਇਆ। ਬੇਈਮਾਨਾਂ ਨੇ ਕਿਹਾ, ਸਿੱਖ ਤੇ ਹਿੰਦੂ ਲਹੂ ਮਾਸ ਦਾ ਰਿਸ਼ਤਾ ਹੈ, ਅਸੀਂ ਇਕੱਠੇ ਰਹਾਂਗੇ। ਸਿੱਖ ਕੌਮ ਨੂੰ ਅਜ਼ਾਦੀ ਮਾਨਣ ਵਾਸਤੇ ਵੱਖਰਾ ਘਰ ਦਿੱਤਾ ਜਾਏਗਾ। ਦੇਸ਼ ਅਜ਼ਾਦ ਹੋਣ ਮਗਰੋਂ ਵਾਅਦਾ-ਖਿਲਾਫ਼ੀ ਕਰਨ ਲੱਗਿਆਂ ਕੋਈ ਦੇਰ ਨਾ ਲੱਗੀ। 1955 ਈ. ਨੂੰ ਪ੍ਰਧਾਨ ਮੰਤਰੀ ਨਹਿਰੂ ਨੇ 'ਬੋਲੇ ਸੋ ਨਿਹਾਲ। ਸਤਿ ਸ੍ਰੀ ਅਕਾਲ' ਨਾਅਰੇ 'ਤੇ ਪਾਬੰਦੀ ਲਗਾ ਦਿੱਤੀ। ਸਿੱਖ ਕੌਮ ਦੀਆਂ 12 ਹਜ਼ਾਰ ਗ੍ਰਿਫਤਾਰੀਆਂ ਹੋਈਆਂ

ਤਦ ਪਾਬੰਦੀ ਉਠਾਈ।

1960 ਈ. ਨੂੰ ਮਰਦਮ ਸ਼ੁਮਾਰੀ ਹੋਈ। ਜਿਨ੍ਹਾਂ ਦਾ ਜਨਮ ਪੰਜਾਬ ਵਿਚ ਹੋਇਆ, ਏਥੋਂ ਦਾ ਅੰਨ ਖਾਧਾ, ਪਾਣੀ ਪੀਤਾ, ਪੰਜਾਬ ਦੀਆਂ ਠੰਡੀਆਂ ਛਾਵਾਂ ਮਾਣੀਆਂ, ਉਹਨਾਂ ਜਨੂੰਨੀ ਤੇ ਮੁਤੱਸਬੀ ਲੋਕਾਂ ਨੇ ਆਪਣੀ ਮਾਂ ਬੋਲੀ ਹਿੰਦੀ ਲਿਖਵਾ ਕੇ ਪੰਜਾਂ ਪਾਣੀਆਂ ਤੇ ਗੁਰੂਆਂ ਦੀ ਧਰਤੀ ਨਾਲ ਧ੍ਰੋਹ ਕੀਤਾ।

1962 ਈ. ਵਿਚ ਚਾਈਨਾ ਨਾਲ ਜੰਗ ਹੋਈ। 18 ਲੱਖ ਲੋਕ ਬੇ-ਘਰ ਹੋਏ। ਭਾਰਤ ਦਾ ਕਾਫੀ ਜ਼ਿਆਦਾ ਰਕਬਾ ਅੱਜ ਵੀ ਚੀਨ ਦੇ ਕਬਜ਼ੇ ਵਿਚ ਹੈ। ਇੰਡੀਆ ਦੇ ਵਿਧਾਨ ਵਿਚ ਸਿੱਖ ਕੌਮ ਨੂੰ ਹਿੰਦੂ ਫਿਰਕਾ ਲਿਖ ਕੇ, ਕਲਮ ਦੀ ਨੋਕ ਨਾਲ ਕੌਮ ਨੂੰ ਕਤਲ ਕੀਤਾ।

1975 ਨੂੰ ਐਮਰਜੈਂਸੀ ਲਗਾ ਕੇ ਪੰਜਾਬੀਆਂ ਦੀ ਜ਼ੁਬਾਨ ਵਿਚ ਕਾਲੇ ਕਾਨੂੰਨ ਦੇ ਕਿੱਲ ਗੱਡ ਦਿੱਤੇ। ਤਹਿਰੀਰ ਅਤੇ ਤਕਰੀਰ ਬੰਦ ਕਰ ਦਿੱਤੇ, ਵੋਟ ਦਾ ਅਧਿਕਾਰ ਖੋਹ ਲਿਆ ਗਿਆ। 43 ਹਜ਼ਾਰ (ਤਿਰਤਾਲੀ ਹਜ਼ਾਰ) ਗ੍ਰਿਫ਼ਤਾਰੀਆਂ ਹੋਈਆਂ। 19-19 (ਉੱਨੀ-ਉੱਨੀ) ਮਹੀਨੇ, ਖ਼ਾਲਸਾ ਕਾਲ ਕੋਠੜੀਆਂ ਵਿਚ ਬੰਦ ਰਿਹਾ। ਸੰਤ ਕਰਤਾਰ ਸਿੰਘ ਖ਼ਾਲਸਾ ਜੀ ਨੇ 37 ਵਿਸ਼ਾਲ ਜਲੂਸ ਕੱਢੇ ਤੇ ਫਿਰ ਐਮਰਜੈਂਸੀ ਤੁੜਵਾਈ।

1977 ਈ. ਵਿਚ ਪੰਥ ਨੇ ਦਮਦਮੀ ਟਕਸਾਲ ਦੀ ਅਗਵਾਈ, ਸੰਤ ਜਰਨੈਲ ਸਿੰਘ ਖ਼ਾਲਸਾ ਜੀ ਨੂੰ ਸੌਂਪੀ। ਤੀਹਾਂ ਸਾਲਾਂ ਦਾ ਨੌਜਵਾਨ, ਮਾਲਵੇ ਦੀ ਧਰਤੀ ਦਾ ਜੰਮ-ਪਲ ਅਣਖ ਦਾ ਮੁਜੱਸਮਾ, ਪੰਜਾਬੀਆਂ ਦੀ ਕਿਸਮਤ ਦਾ ਚਮਕਦਾ ਹੋਇਆ ਸਿਤਾਰਾ, ਪੰਜਾਬ ਦੇ ਮੰਚ ਉਪਰ ਆਇਆ। ਦਮਦਮੀ ਟਕਸਾਲ ਦੇ ਚੌਧਵੇਂ ਜੱਥੇਦਾਰ, ਸਿੰਘ ਸਾਹਿਬ ਸੰਤ ਜਰਨੈਲ ਸਿੰਘ ਖ਼ਾਲਸਾ ਜੀ ਦੇ ਆਉ ਜ਼ਰਾ ਦੀਦਾਰ ਤਾਂ ਕਰੀਏ :

## ਰਸਾਲੂ

1. ਭਿੰਡਰਾਂਵਾਲਾ ਵੀਹਵੀਂ ਸਦੀ ਦਾ, ਸੀ ਸਿੰਘ ਬੜਾ ਬਲਕਾਰ।
2. ਉਹਦੀ ਕਮਰ ਉਤੇ ਕਿਰਪਾਨ ਸੀ, ਤੇ ਬਾਣੀ ਨਾਲ ਪਿਆਰ।
3. ਉਹਦੇ ਹਿਰਦੇ ਕਲਗੀ ਵਾਲੜਾ, ਬੈਠਾ ਆਪ ਦਸਮ ਅਵਤਾਰ।
4. ਸੂਰੇ ਸਿੰਘ ਸਜਾਵਨ ਵਾਸਤੇ, ਕੀਤਾ ਬੜਾ ਧਰਮ ਪਰਚਾਰ।
5. ਕਹਿੰਦੇ ਨਾਲ ਅਣਖ ਦੇ ਜੀਵਣਾ, ਕਰਨਾ ਹਰ ਇਕ ਦਾ ਸਤਕਾਰ।
6. ਖਿੜਕੇ ਥੰਮ੍ਹ ਜ਼ੁਲਮ ਦੇ "ਨੂਰ" ਜੀ, ਘਬਰਾ ਗਈ ਹਿੰਦ ਸਰਕਾਰ।

ਨਾਮ ਬਾਣੀ ਵਿਚ ਰੱਤੜੀ ਰੂਹ ਨੇ ਜਦੋਂ ਸਿੱਖੀ ਦਾ ਪ੍ਰਚਾਰ ਕੀਤਾ ਤਾਂ ਗਾਫ਼ਲਤਾਈ ਵਿਚ ਸੁੱਤੀ ਕੌਮ ਨੂੰ ਗਿਆਨ ਦੀ ਰੌਸ਼ਨੀ ਪ੍ਰਾਪਤ ਹੋਈ। ਧੜਾ-ਧੜ ਨੌਜਵਾਨਾਂ, ਬੱਚਿਆਂ

ਤੇ ਬਜ਼ੁਰਗਾਂ ਨੇ ਅੰਮ੍ਰਿਤਪਾਨ ਕਰਕੇ ਨਸ਼ਿਆਂ ਤੋਂ ਕਿਨਾਰਾ ਕੀਤਾ। ਪੰਜਾਬ ਨੂੰ ਨਾਮ ਬਾਣੀ ਦਾ ਰੰਗ ਚੜ੍ਹਣ ਲੱਗਾ। ਸਿੱਖ ਕੌਮ ਦੀ ਜਾਗਦੀ-ਜ਼ਮੀਰ ਹਕੂਮਤ ਨੂੰ ਹਜ਼ਮ ਨਾ ਹੋਈ। 13 ਅਪ੍ਰੈਲ 1978 ਈ. ਨੂੰ ਦਿੱਲੀ ਦੇ ਇਕ ਪਾਖੰਡੀ ਵਿਅਕਤੀ ਪਾਸੋਂ ਗੁਰੂ-ਬਾਣੀ ਦੀ ਨਿੰਦਾ ਕਰਵਾਈ। ਕੌਮ ਨੇ ਸ਼ਾਂਤਮਈ ਢੰਗ ਨਾਲ ਰੋਕਣਾ ਚਾਹਿਆ। ਪ੍ਰੰਤੂ ਨਕਲੀ ਨਿਰੰਕਾਰੀਆਂ ਦੇ ਦਰਿੰਦਿਆਂ ਨੇ ਅੰਧਾ-ਧੁੰਦ ਗੋਲੀਆਂ ਚਲਾ ਕੇ 13 ਸਿੰਘ ਸ਼ਹੀਦ ਕਰ ਦਿੱਤੇ। ਮੌਕੇ ਦੀ ਸਰਕਾਰ ਨੇ ਉਸ ਹਤਿਆਰੇ ਨੂੰ ਸੁਰੱਖਿਅਤ ਦਿੱਲੀ ਪਹੁੰਚਾਇਆ। ਪੰਜਾਬ ਦੀ ਜਗ੍ਹਾ, ਪਾਪੀ ਤੇ ਕੇਸ ਹਰਿਆਣੇ ਵਿਚ ਕੀਤਾ। ਬੇਈਮਾਨ ਅਦਾਲਤ ਨੇ ਕਾਤਲ ਨੂੰ ਬਰੀ ਕਰ ਦਿੱਤਾ। ਪਰ ਪ੍ਰਭੂ ਦੀ ਅਦਾਲਤ ਨੇ ਉਸ ਪਾਪੀ ਨੂੰ ਬੁਰੀ ਮੌਤੇ ਮਾਰਿਆ।

ਸਿੱਖ ਕੌਮ ਨੇ 1982 ਈ. ਨੂੰ ਅਨੰਦਪੁਰ ਸਾਹਿਬ ਦਾ ਮਤਾ ਪਾਸ ਕੀਤਾ। ਸਰਕਾਰ ਸਾਹਮਣੇ ਹੇਠ ਲਿਖੀਆਂ ਮੰਗਾਂ ਰੱਖੀਆਂ ਗਈਆਂ। ਦੇਸ਼ ਦੀ ਅਜ਼ਾਦੀ ਵਿਚ ਪੰਜਾਬ ਨੇ 85% ਸ਼ਹਾਦਤਾਂ ਦਿੱਤੀਆਂ ਉਸ ਦਾ ਹੱਕ ਪੰਜਾਬ ਨੂੰ ਦਿੱਤਾ ਜਾਏ :-

1. ਅਮਰੀਕਾ, ਕੈਨੇਡਾ ਵਾਂਗ ਪੰਜਾਬ ਸਟੇਟ ਨੂੰ ਖ਼ੁਦ-ਮੁਖ਼ਤਿਆਰੀ ਦਿੱਤੀ ਜਾਏ।

2. ਪੰਜਾਬ ਵਿਚੋਂ ਲੰਘਦੇ ਦਰਿਆਵਾਂ ਨੂੰ ਇੰਟਰਨੈਸ਼ਨਲ ਕਾਨੂੰਨ ਅਨੁਸਾਰ ਪਾਣੀਆਂ ਦੇ ਕਬਜ਼ੇ ਦਾ ਹੱਕ ਪੰਜਾਬ ਨੂੰ ਦਿੱਤਾ ਜਾਏ।

3. ਅੰਮ੍ਰਿਤਸਰ ਨੂੰ ਪਵਿੱਤਰ ਸ਼ਹਿਰ ਦਾ ਦਰਜ਼ਾ ਦਿੱਤਾ ਜਾਏ।

4. ਦੇਸ਼ ਦੀ ਕਰੰਸੀ 'ਤੇ ਸ਼ਹੀਦਾਂ ਦੀਆਂ ਤਸਵੀਰਾਂ ਲਗਾਈਆਂ ਜਾਣ।

5. ਕਣਕ ਅਤੇ ਝੋਨੇ ਦਾ ਮੁੱਲ ਪੰਜਾਬ ਤਹਿ-ਸ਼ੁਦਾ ਕਰੇਗਾ।

6. ਦੇਸ਼ ਦੇ ਚਾਰ ਧਾਮਾਂ ਤੇ ਚਾਰ ਵੱਡੇ ਅਕਾਸ਼ਬਾਣੀ ਟਰਾਂਸਮੀਟਰ 24 ਘੰਟੇ ਚਲਦੇ ਨੇ ਉਹ ਟਰਾਂਸਮੀਟਰ ਦਰਬਾਰ ਸਾਹਿਬ ਤੇ ਲਗਾਇਆ ਜਾਏ, ਉਸ ਦਾ ਖਰਚਾ ਵਿਦੇਸ਼ੀ ਸਿੱਖ ਦੇਣਗੇ।

7. ਜਿਨ੍ਹਾਂ ਨੌਜਵਾਨਾਂ ਲੜਕੇ ਤੇ ਲੜਕੀਆਂ ਨੇ ਗਰੈਜੂਏਸ਼ਨ ਤੇ ਐਮ.ਏ. ਤਕ ਪੜ੍ਹਾਈ ਕੀਤੀ ਏ, ਨੌਕਰੀ ਮਿਲਣ ਤਕ ਉਹਨਾਂ ਨੂੰ ਗੁਜ਼ਾਰੇ ਵਾਸਤੇ ਖਰਚਾ ਦਿੱਤਾ ਜਾਏ, ਤਾਂ ਕਿ ਐਜੂਕੇਸ਼ਨ ਪ੍ਰਾਪਤੀ ਦਾ ਉਤਸ਼ਾਹ ਬਣਿਆ ਰਹੇ।

8. ਦਸ ਗੁਰੂ ਸਾਹਿਬਾਨ ਅਤੇ ਗੁਰਬਾਣੀ ਦੇ ਖਿਲਾਫ਼ ਬੋਲਣ ਵਾਲੇ ਨਿੰਦਕ ਨੂੰ ਪ੍ਰੋਗਰਾਮ ਕਰਨ ਦੀ ਮਨਾਹੀ ਕੀਤੀ ਜਾਵੇ।

9. ਗੁਰੂ ਬਾਣੀ ਦੇ ਸਰੂਪ ਨੂੰ ਅਗਨੀ ਭੇਟ ਕਰਨ ਵਾਲੇ ਤੇ ਕਤਲ ਦਾ ਮੁਕੱਦਮਾ ਪਾਇਆ ਜਾਵੇ, ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਾਜ਼ਰ ਨਾਜ਼ਰ ਜਗਦੀ ਜੋਤ ਹੈ।

10. ਪੰਜਾਬ ਦੇ ਗਰੀਬ ਦੁਕਾਨਦਾਰਾਂ ਨੂੰ ਚੁੰਗੀ ਟੈਕਸ ਦੀ ਛੋਟ ਦਿੱਤੀ ਜਾਏ।

11. ਨਸ਼ਾ ਸੇਵਨ ਕਰਨ ਵਾਲੇ ਦਾ ਲਾਈਸੈਂਸ ਬਣਾਇਆ ਜਾਵੇ।

12. ਔਰਤਾਂ ਨੂੰ ਥਾਣਿਆਂ ਵਿਚ ਨਾ ਰੱਖਿਆ ਜਾਵੇ।

ਇਨ੍ਹਾਂ ਮੰਗਾਂ ਨੂੰ ਦੇਖ ਕੇ ਜੱਗਬਾਣੀ ਅਖਬਾਰ ਦੇ ਐਡੀਟਰ ਜਗਤ ਨਾਰਾਇਣ ਨੇ ਸਖਤ ਵਿਰੋਧ ਕਰਕੇ ਹਿੰਦੂ ਅਤੇ ਸਿੱਖਾਂ ਵਿਚ ਪਾੜਾ ਪਾਇਆ। ਆਰ.ਐਸ.ਐਸ. ਨੇ ਰੌਲਾ ਮਚਾਇਆ ਕਿ ਸੰਤ ਜਰਨੈਲ ਸਿੰਘ ਅੰਮ੍ਰਿਤਪਾਨ ਕਰਾ ਕੇ ਦੇਸ਼ ਲਈ ਖਤਰਾ ਪੈਦਾ ਕਰ ਰਿਹਾ ਹੈ।

ਅਡਵਾਨੀ ਨੇ ਕਿਹਾ, ਦੇਸ਼ ਦਾ ਨੁਕਸਾਨ ਹੋਏਗਾ ਜੇ ਮਤਾ ਪਾਸ ਹੋਇਆ ਤਾਂ। ਪਰ ਏਹਨਾਂ ਨੂੰ ਕੌਣ ਦੱਸੇ 1962 ਈ. ਨੂੰ ਇੰਡੀਆ ਅਤੇ ਚਾਈਨਾ ਦੀ ਜੰਗ ਵਿਚ ਇੰਡੀਆ ਦੀ ਹਾਰ ਹੋਈ, 90 ਹਜ਼ਾਰ ਮੀਟਰ ਦਾ ਘੇਰਾ ਚੀਨ ਦੇ ਕਬਜ਼ੇ ਵਿਚ ਹੈ। ਅਠਾਰਾਂ ਲੱਖ ਲੋਕ ਬੇ-ਘਰ ਹੋਏ ਸਨ। (60) ਸੱਠ ਵਰ੍ਹੇ ਹੋਣ ਵਾਲੇ ਹਨ ਉਸ ਦੀ ਵਾਪਸੀ ਦੀ ਗੱਲ ਕੋਈ ਨਹੀਂ ਕਰਦਾ, ਜੇ ਸਿੱਖ ਅਨੰਦਪੁਰ ਦੇ ਮਤੇ ਦੀ ਗੱਲ ਕਰੇ ਤਾਂ ਦੇਸ਼ ਦਾ ਨੁਕਸਾਨ ਹੁੰਦਾ ਹੈ, ਪਰ ਇਹਨਾਂ ਲੋਕਾਂ ਨੂੰ ਉਹ ਨੁਕਸਾਨ ਕਿਉਂ ਨਹੀਂ ਦਿੱਸਦਾ।

ਖ਼ੈਰ ! ਖ਼ਾਲਸਾ ਜੀ ! ਜਿਨ੍ਹਾਂ ਲੋਕਾਂ ਨੇ ਭਾਰਤ ਵਿਚੋਂ ਬੁੱਧ ਅਤੇ ਜੈਨ ਮੱਤ ਨੂੰ ਖ਼ਤਮ ਕੀਤਾ, ਉਹਨਾਂ ਨੇ ਸਿੱਖ ਧਰਮ ਨੂੰ ਖ਼ਤਮ ਕਰਨ ਵਾਸਤੇ, ਸ੍ਰੀ ਅਕਾਲ ਤਖ਼ਤ ਸਾਹਿਬ ਤੇ ਪੰਜਾਬ ਨੂੰ ਆਪਣੀ ਲਪੇਟ ਵਿਚ ਲੈਣ ਵਾਸਤੇ ਤੋਪਾਂ, ਟੈਂਕ, ਬਾਰੂਦ ਅਤੇ ਛੇ ਲੱਖ ਆਰਮੀ ਹੇ....ਇੰਜ ਭੇਜੀ :

## ਸਾਕਾ

1. ਛੇ ਲੱਖ ਪੰਜਾਬ 'ਤੇ, ਚੜ੍ਹ ਸੈਨਿਕ ਆਏ।
2. ਤਿੰਨ ਜੂਨ ਦੀ ਰਾਤ ਨੂੰ, ਆ ਕਰਫਿਊ ਲਾਏ।
3. ਪਰਜਾ ਡੱਕੀ ਘਰਾਂ ਵਿਚ, ਫਿਰ ਕਹਿਰ ਕਮਾਏ।
4. ਹਰਿਮੰਦਰ ਨੂੰ ਢਾਹ ਦਿਉ, ਇੰਜ ਹੁਕਮ ਸੁਣਾਏ।
5. ਭੁੱਜਣ ਵਾਂਗ ਪਤੰਗਿਆਂ, ਕਈ ਮਾਂਵਾਂ ਜਾਏ।
6. ਉਹਨਾਂ ਮੀਂਹ ਵਾਂਗਰਾਂ "ਨੂਰ" ਜੀ, ਗੋਲੇ ਬਰਸਾਏ।

ਸਾਕਾ ਨੀਲਾ ਤਾਰਾ ਕਿਤਾਬ ਵਿਚ ਕੁਲਦੀਪ ਬਰਾੜ ਪੰਨਾ 37 'ਤੇ ਲਿਖਦਾ ਹੈ ਕਿ ਸਰਕਾਰ ਨੇ ਪਹਿਲਾਂ ਪੰਜਾਬ ਪੁਲਿਸ ਨੂੰ ਅਟੈਕ ਕਰਨ ਲਈ ਕਿਹਾ ਪਰ ਸਿੱਖ ਅਫ਼ਸਰਾਂ ਨੇ ਆਪਣੇ ਧਰਮ ਵਿਰੁੱਧ ਲੜਣਾ ਠੀਕ ਨਹੀਂ ਸਮਝਿਆ। ਫਿਰ ਸੀ.ਆਰ.ਪੀ. ਨੂੰ ਕਿਹਾ, ਉਹਨਾਂ ਇਨਕਾਰ ਕਰ ਦਿੱਤਾ। ਫਿਰ ਬੀ.ਐਸ.ਐਫ. ਨੂੰ ਕਿਹਾ ਉਹਨਾਂ ਵੀ

ਬੇ-ਬੱਸੀ ਜ਼ਾਹਰ ਕੀਤੀ। ਆਖਰ ਆਰਮੀ ਨੂੰ ਇਹ ਕੰਮ ਕਰਨਾ ਪਿਆ।

ਹਿਮਾਚਲ ਪ੍ਰਦੇਸ਼ ਵਿਚ (ਟੈਂਪਰੇਰੀ) Temporary ਅਕਾਲ ਤਖ਼ਤ ਦਾ ਮਾਡਲ ਬਣਾ ਕੇ ਸਤਾਰਾਂ ਦਿਨ ਸਿਖਲਾਈ ਦਿੱਤੀ ਗਈ। ਉਪਰੰਤ ਹੈਦਰਾਬਾਦ ਵਿਚ ਮਈ 1984 ਨੂੰ ਇਕ ਬਹੁਤ ਵੱਡੀ ਬਿਲਡਿੰਗ 'ਤੇ ਕਬਜ਼ਾ ਕਿਵੇਂ ਕਰਨਾ ਹੈ ਟਰੇਨਿੰਗ ਦਿੱਤੀ ਗਈ। ਕੇ.ਐਸ. ਬਰਾੜ ਲਿਖਦਾ ਹੈ ਕਿ ਫੌਜ ਨੂੰ ਇਹ ਹਦਾਇਤ ਕੀਤੀ ਗਈ ਸੀ ਕਿ ਕੋਈ ਯਾਤਰੂ ਬਾਹਰ ਨਾ ਨਿਕਲੇ, ਪਿਆਸੇ ਰੱਖ ਕੇ ਮਾਰਣੇ ਹਨ ਗੋਲੀ ਨਾ ਮਾਰੀ ਜਾਏ। ਫੌਜੀ ਜਵਾਨ ਬੇ-ਖ਼ੌਫ ਹੋ ਕੇ ਹਮਲਾ ਕਰ ਸਕਦਾ ਹੈ। ਕਿਸੇ ਵੀ ਜਵਾਨ ਦਾ ਕੋਟ-ਮਾਰਸ਼ਲ ਨਹੀਂ ਹੋਏਗਾ। ਪਹਿਲੇ ਦੋ ਘੰਟਿਆਂ ਵਿਚ ਘੇਰਾਬੰਦੀ ਹੋਏਗੀ, ਅਗਲੇ ਪੰਜ ਘੰਟਿਆਂ ਵਿਚ ਅਕਾਲ ਤਖ਼ਤ 'ਤੇ ਕਬਜ਼ਾ ਹੋਏਗਾ। ਸੰਤ ਜਰਨੈਲ ਸਿੰਘ ਨੂੰ ਗ੍ਰਿਫਤਾਰ ਕਰਕੇ ਪ੍ਰਧਾਨ ਮੰਤਰੀ ਦੇ ਪੇਸ਼ ਕੀਤਾ ਜਾਏਗਾ।

ਜਨਰਲ ਅਰੁਣ ਕੁਮਾਰ ਵੈਦਿਆ, ਮੇਜਰ ਜਨਰਲ ਕੁਲਦੀਪ ਸਿੰਘ ਬਰਾੜ, ਜਨਰਲ ਸੁੰਦਰ ਜੀ, ਜਨਰਲ ਰਣਜੀਤ ਡਿਆਲ, ਛੇ ਲੱਖ ਆਰਮੀ ਲੈ ਕੇ ਚੜ੍ਹੇ। ਇਕ ਲੱਖ ਤੇਤੀ ਹਜ਼ਾਰ ਫੌਜ ਬਲਿਊ ਸਟਾਰ ਲਈ ਰੱਖੀ। ਦੋ ਲੱਖ ਫੌਜ ASR ਤੋਂ 25 ਮੀਲ ਦੇ ਘੇਰੇ ਵਿਚ ਜਮ੍ਹਾਂ ਰੱਖੀ ਤੇ ਢਾਈ ਲੱਖ (2 ਲੱਖ 50,000) ਬਾਕੀ ਪੰਜਾਬ ਵਿਚ ਭੇਜੀ। ਕੁਲਦੀਪ ਬਰਾੜ ਦਾ ਦਫਤਰ ASR ਤੋਂ ਪੰਜ ਮੀਲ ਦੀ ਦੂਰੀ 'ਤੇ ਸੀ।

(ਸਾਕਾ ਨੀਲਾ ਤਾਰਾ, ਪੰਨਾ 37)

ਹਮਲੇ ਤੋਂ ਪਹਿਲਾਂ ਸੰਤ ਜਰਨੈਲ ਸਿੰਘ ਨੂੰ ਇਕ ਪੈਕਜ ਭੇਜਿਆ ਗਿਆ, 14 ਗੁਰਸਿੱਖ ਫੌਜੀ ਲੈ ਕੇ ਗਏ। 1 ਅਰਬ ਅਮਰੀਕੀ ਡਾਲਰ, 10 ਸਿੰਘਾਂ ਦੇ ਨਾਮ ਤੇ ਅਮਰੀਕਾ, ਕੈਨੇਡਾ ਵਿਖੇ ਦੋ ਘੰਟਿਆਂ ਵਿਚ ਜਮ੍ਹਾਂ ਕਰਵਾ ਦੇਂਦੇ ਹਾਂ। ਫੌਜ ਡਰਾਮੇ ਦੀ ਤਰ੍ਹਾਂ ਆਪ ਦੀ ਗ੍ਰਿਫਤਾਰੀ ਕਰੇਗੀ ਤੇ ਆਪ ਨੂੰ ਪਾਕਿਸਤਾਨ ਭੇਜ ਦਿੱਤਾ ਜਾਏਗਾ। ਅਨੰਦਪੁਰ ਮਤੇ ਦੀਆਂ ਧਾਰਮਿਕ ਮੰਗਾਂ ਮੰਨ ਲਵਾਂਗੇ, ਪਰ ਖੇਤੀ ਨਾਲ ਸਬੰਧਤ ਨਹੀਂ। ਬਰਾੜ ਲਿਖਦਾ ਹੈ ਕਿ ਅਖੀਰਲੀ ਪੇਸ਼ਕਸ਼ ਸੀ ਕਿ ਕੇਂਦਰ ਸੈਂਸਰ ਲਗਾ ਕੇ ਤੁਹਾਨੂੰ ਪੰਜਾਬ ਦਾ ਮੁੱਖ ਮੰਤਰੀ ਥਾਪ ਦੇਵੇਗਾ। ਤੁਹਾਡੀ ਪਾਰਟੀ ਦਾ ਨਾਮ ਦਸਮੇਸ਼ ਪਾਰਟੀ ਹੋਵੇਗਾ। ਭਵਿੱਖ ਵਿਚ ਕਾਂਗਰਸੀ ਵਿਧਾਇਕਾਂ ਦਾ ਸਮਰੱਥਨ ਤੁਹਾਨੂੰ ਮਿਲੇਗਾ। ਸੰਤਾਂ ਵਲੋਂ ਉੱਤਰ ਮਿਲਿਆ ਕਿ ਮੱਖੀਆਂ ਜੂਠ ਉਪਰ ਡਿੱਗਦੀਆਂ ਨੇ, ਹੰਸ ਸੁੱਚੇ ਮੋਤੀਆਂ ਦੀ ਖ਼ੁਰਾਕ ਖਾਂਦੇ ਨੇ। ਮਹਾਨ ਮਰਦ ਨੇ ਖ਼ਾਲਸੇ ਨੂੰ ਤਿਆਰੀ ਕਰਨ ਦੀ ਵੰਗਾਰ ਹੋ....ਇੰਜ ਪਾਈ :

## ਰਸਾਲੂ

1. ਸੂਰੇ ਸੰਤ ਮਰਦ ਜਰਨੈਲ ਨੇ,
ਦਿੱਤਾ ਰੋਹ ਵਿਚ ਆਖ ਸੁਣਾ।

2. ਸਾਂਹਵੇਂ ਦੁਸ਼ਮਣ ਚੜ੍ਹ ਕੇ ਆ ਗਿਆ,

ਸਿੰਘੋ ਲਵੋ ਅਕਾਲ ਧਿਆ।

3. ਵੈਰੀ ਭੁੱਜਣ ਵਾਂਗ ਪਤੰਗਿਆਂ,

ਤੂੰਬਾ ਤੂੰਬਾ ਦਿਉ ਉਡਾ।

4. ਜੀਊਂਦਾ ਇਕ ਨਾ ਜਾਵੇ ਪਰਤ ਕੇ,

ਐਸੇ ਸੱਥਰ ਦਿਉ ਵਿਛਾ।

5. ਸਿੰਘਾਂ ਗੰਨ ਮਸ਼ੀਨਾਂ ਬੀੜ ਕੇ,

ਦਿੱਤਾ ਫੌਜ 'ਚ ਭੜਥੂ ਪਾ।

6. ਤੀਹਾਂ ਮਿੰਟਾਂ ਦੇ ਵਿਚ "ਨੂਰ" ਜੀ,

ਦਿੱਤਾ ਸਾਰਾ ਪੂਰ ਖਪਾ।

ਜ਼ਾਲਮਾਂ ਦਾ ਖ਼ਾਤਮਾ ਕਰਨ ਵਾਸਤੇ, ਸਿੰਘਾਂ ਨੂੰ ਸਿਖਲਾਈ ਦੇ ਰਹੇ ਸਨ ਜਨਰਲ ਸੁਬੇਗ ਸਿੰਘ ਜੀ ਜਿਨ੍ਹਾਂ ਨੇ ਜਨਰਲ ਜਗਜੀਤ ਸਿੰਘ ਜੀ ਅਰੋੜਾ ਦੀ ਕਮਾਂਡ ਹੇਠ ਬੰਗਲਾ ਦੇਸ਼ ਦੀ ਜੰਗ ਵਿਚ ਜਨਰਲ ਕੇ. ਨਿਆਜ਼ੀ ਅਤੇ (93000) ਤਿਰਾਨਵੇਂ ਹਜ਼ਾਰ ਫੌਜੀਆਂ ਦੇ ਹੱਥ ਖੜੇ ਕਰਵਾਏ ਸਨ। ਆਪਣੇ ਦੇਸ਼ ਦੀ ਇੱਜ਼ਤ ਵਾਸਤੇ ਬੰਗਾਲੀ ਬਣਿਆ ਮੁਕਤੀ-ਬਾਹਿਣੀ ਫੌਜ ਬਣਾਈ। ਬੰਗਲਾ ਦੇਸ਼ ਦੀ ਅਜ਼ਾਦੀ ਦੇ ਹੀਰੋ ਸਨ ਪਰ ਸਰਕਾਰ ਨੇ ਸੋਚਿਆ ਕਿ ਸਿੱਖ ਇਤਨੀ ਤਰੱਕੀ ਕਿਉਂ ਕਰ ਰਹੇ ਨੇ, ਜਨਰਲ ਸੁਬੇਗ ਸਿੰਘ 'ਤੇ ਇਲਜ਼ਾਮ ਲਗਾਇਆ ਕਿ ਇਸ ਨੇ ਕਿਸੇ ਹੋਰ ਆਦਮੀ ਦੇ ਨਾਮ 'ਤੇ ਟਰੱਕ ਖਰੀਦਿਆ ਹੈ। ਨੌਕਰੀ ਤੋਂ ਬਰਤਰਫ ਕਰ ਦਿੱਤਾ ਤੇ ਪੈਨਸ਼ਨ ਵੀ ਨਹੀਂ ਦਿੱਤੀ ਗਈ। ਕਾਰਨ ਇਹ ਸੀ ਕਿ ਜਨਰਲ ਜਗਜੀਤ ਸਿੰਘ ਅਰੋੜਾ ਤੇ ਜਨਰਲ ਹਰਬਖਸ਼ ਸਿੰਘ ਕਾਫ਼ੀ ਉਪਰ ਤੱਕ ਤਰੱਕੀ ਕਰ ਗਏ ਸਨ। ਜੇ ਸੁਬੇਗ ਸਿੰਘ ਨੂੰ ਵੀ ਤਰੱਕੀ ਦੇ ਦੇਂਦੇ ਤਾਂ ਕਈ ਸਿੱਖ ਸਰਦਾਰ ਜਨਰਲ ਹੋ ਜਾਣੇ ਸਨ। ਇਹ ਵਿਤਕਰਾ ਕਰਕੇ ਤਰੱਕੀ ਰੋਕੀ ਗਈ। ਸੁਬੇਗ ਸਿੰਘ ਦਾ ਪਿੰਡ ਅੰਮ੍ਰਿਤਸਰ ਤੋਂ ਦਸ ਮੀਲ ਦੀ ਦੂਰੀ 'ਤੇ ਖਿਆਲਾ ਨਗਰ ਹੈ। ਮੁਕਤੀ-ਬਾਹਿਣੀ ਫੌਜ ਦੇ ਸੰਚਾਲਕ, ਭਾਰਤ ਦੀ ਪੱਤ ਨੂੰ ਚਾਰ ਚੰਨ ਲਾਉਣ ਵਾਲੇ ਜਨਰਲ ਨੂੰ ਝੂਠਾ ਇਲਜ਼ਾਮ ਲਗਾ ਕੇ ਫੌਜ ਵਿਚੋਂ ਕੱਢ ਦਿੱਤਾ ਗਿਆ ਤਾਂ ਉਸ ਨੇ ਸਿੱਖ ਕੌਮ ਦੇ ਮਹਾਨ ਮਰਦ ਸੰਤ ਜਰਨੈਲ ਸਿੰਘ ਖ਼ਾਲਸਾ ਜੀ ਨੂੰ ਆਪਣਾ ਲੀਡਰ ਪ੍ਰਵਾਨ ਕਰ ਲਿਆ। ਯਾਦ ਰਹੇ : ਸੰਨ 1950 ਵਿਚ ਜਨਰਲ ਸੁਬੇਗ ਸਿੰਘ ਪਾਸੋਂ ਕੁਲਦੀਪ ਬਰਾੜ ਨੇ ਸਿਖਲਾਈ ਪ੍ਰਾਪਤ ਕੀਤੀ ਸੀ। ਇਕ ਪਾਸੇ ਉਸਤਾਦ ਤੇ ਇਕ ਪਾਸੇ ਚੇਲਾ।

ਜਨਰਲ ਸੁਬੇਗ ਸਿੰਘ ਨੇ ਪਰਕਰਮਾਂ ਦੇ ਸਾਹਮਣੇ ਕਮਰਿਆਂ ਵਿਚ ਧਰਤੀ ਤੋਂ

ਤਿੰਨ ਇੰਚ ਉੱਚੇ ਸੁਰਾਖ ਕੀਤੇ ਸਨ ਕਿ ਜਦੋਂ ਫੌਜ ਰੀਂਗਲਵਾਹ ਅੱਗੇ ਵਧੇਗੀ ਇਹਨਾਂ ਮੋਰੀਆਂ ਥਾਣੀਂ ਫੌਜ ਦਾ ਸਫਾਇਆ ਕੀਤਾ ਜਾਏਗਾ।

ਸ਼ੇਰ ! ਅਨਾਊਂਸ ਹੋਈ, ''ਸੰਤ ਜੀ ਤੁਸੀਂ ਹਥਿਆਰ ਸੁੱਟ ਕੇ ਆਤਮ-ਸਮਰਪਣ ਕਰ ਦਿਉ, ਕਿਉਂਕਿ ਸੀ.ਆਈ.ਡੀ. ਰਿਪੋਟ ਰਾਹੀਂ ਪਤਾ ਲੱਗਾ ਹੈ ਕਿ ਕੇਵਲ ਪੰਜ ਸੌ ਸਿੰਘ, ਦਸ ਮੋਰਚੇ ਤੇ ਦੇਸੀ ਰਾਈਫਲਾਂ ਸਿਵਾਏ ਤੁਹਾਡੇ ਕੋਲ ਕੁਝ ਨਹੀਂ। ਫੌਜ ਨੇ ਦੋ ਘੰਟੇ ਵਿਚ ਅਕਾਲ ਤਖ਼ਤ 'ਤੇ ਕਬਜ਼ਾ ਕਰ ਲੈਣਾ ਹੈ।'' ਅੱਗੋਂ ਮਹਾਨ ਮਰਦ ਨੇ ਕਿਹਾ, ''ਐ ਕੁਲਦੀਪ ਬਰਾੜ ! ਤੁਸੀਂ ਫੌਜ ਭੇਜੋ, ਤੁਹਾਨੂੰ ਅਕਾਲ ਤਖ਼ਤ ਦਾ ਕਬਜ਼ਾ ਮਿਲੇ ਜਾਂ ਨਾ ਮਿਲੇ, ਪਰ ਤੁਹਾਡੀ ਛਾਤੀ ਵਿਚੋਂ ਛਾਂ-ਛਾਂ ਕਰਦੀਆਂ ਗੋਲੀਆਂ ਜ਼ਰੂਰ ਪਾਰ ਕੱਢਾਂਗੇ।'' ਵੈਰੀ ਦੀ ਅਨਾਊਂਸ ਦਾ ਉੱਤਰ, ਮਹਾਨ ਮਰਦ ਨੇ ਇੰਜ ਦਿੱਤਾ :

## ਵਾਰ

1. ਸ਼ੇਰ ਵਾਂਗਰਾਂ ਮਹਾਨ ਮਰਦ ਗੱਜਿਆ,
   ਖ਼ੂਨ ਨੇਤਰੀਂ ਉਬਾਲਾ ਗਿਆ ਖਾ।
2. ਛੇਵੇਂ ਪਾਤਸ਼ਾਹ ਦੇ ਤਖ਼ਤ ਨੂੰ ਗਿਰਾਉਣ ਲਈ,
   ਰਹੇ ਚਿਰਾਂ ਤੋਂ ਵਿਉਂਤਬੰਦੀ ਲਾ।
3. ਅੱਜ ਸਿੰਘਾਂ ਟਕਸਾਲੀਆਂ ਦੇ ਜੱਥੇ ਤੇ,
   ਚੜ੍ਹ ਦਿਲੀਓਂ ਹਜੂਮ ਗਿਆ ਆ।
4. ਮੁੱਕਾ ਜਾਏ ਨਾ ਘਰਾਂ ਨੂੰ ਕੋਈ ਡੋਗਰਾ,
   ਦੇਵੇਂ ਪਲਟਣਾਂ ਦੇ ਸੱਥਰ ਵਿਛਾ।
5. ਅਸੀਂ ਸਿੰਘ ਦਸਮੇਸ਼ ਦੇ ਦੁਲਾਰਿਉ,
   ਦੇਵੋ ਦੁਸ਼ਮਣਾਂ ਦੇ ਚੀਥੜੇ ਉਡਾ।
6. ਜੇਹੜੇ ਆਏ ਮਦਰਾਸੀ ਚੜ੍ਹ ਡੋਗਰੇ,
   ਕੱਚੇ ਪਿਲੇ ਦੇਵੋ ਦੋਜ਼ਖੀ ਪਹੁੰਚਾ।
7. ਪਤਾ ਲੱਗ ਜਾਏ ਸੁੰਦਰ ਡਿਆਲ ਨੂੰ,
   ਅਰੁਣ ਵੈਦਿਆ ਵੀ ਡਿੱਗੇ ਗਸ਼ ਖਾ।
8. ਹੋਏ ਹੌਸਲੇ ਬੁਲੰਦ ਬੜੇ 'ਨੂਰ' ਜੀ,
   ਗੀਤਾਂ ਖ਼ਾਲਸੇ ਨੇ ਲਈਆਂ ਜਾ ਉਠਾ।

3 ਜੂਨ ਰਾਤ ਨੂੰ 10 ਵਜੇ ਪ੍ਰਧਾਨ ਮੰਤਰੀ ਨੇ ਟੀ.ਵੀ. ਤੋਂ ਸੰਬੋਧਨ ਵੀ ਕੀਤਾ ਸੀ ਕਿ ਜੰਗ ਦਾ ਰਸਤਾ ਨਾ ਅਖਤਿਆਰ ਕੀਤਾ ਜਾਏ, ਪਰ ਬੇਈਮਾਨਾਂ ਦੇ ਇਰਾਦੇ

ਨਾਪਾਕ ਸਨ। ਫ਼ਿਰ ! ਬਾਈ ਸੌ (2200) ਫੌਜੀ ਧਰਤੀ 'ਤੇ ਲੇਟ ਕੇ ਰੀਂਗਨ ਵਾਹ, ਪੇਟ ਘਸੀਟ ਕੇ ਅੱਗੇ ਵਧਣ ਲੱਗੇ। ਗੁਰੂ ਕੇ ਖ਼ਾਲਸੇ ਨੇ ਧਰਤੀ ਤੋਂ ਤਿੰਨ ਇੰਚ ਉਚੇ ਸੁਰਾਖ਼ਾਂ ਥਾਣੀਂ ਮਸ਼ੀਨਾਂ ਗੰਨਾਂ ਰਾਹੀਂ ਖਿਲ੍ਹਾਂ ਵਾਂਗ ਭੁੰਨ ਕੇ ਸੁੱਸਰੀ ਵਾਂਗ ਸੁਵਾ ਦਿੱਤੇ :

## ਸ਼ੇਅਰ

1. ਬਾਈ ਸੌ ਫੌਜੀ ਮੇਨ ਗੇਟ ਰਾਹੀਂ,
   ਅੱਧੀ ਰਾਤ ਨੂੰ ਅੰਦਰ ਘਲਾ ਦਿੱਤੇ।
2. ਦਸ ਹਜ਼ਾਰ ਸੁਰੱਖਿਆ ਕਰਨ ਉਥੇ,
   ਪਾਪੀ ਵੈਦਿਆ ਹੁਕਮ ਸੁਣਾ ਦਿੱਤੇ।
3. ਰੀਂਗਨ ਵਾਹ ਚਲਦੇ ਅਮਰ ਵੇਲ ਵਾਂਗੂੰ,
   ਵਿਚ ਪਰਕਰਮਾਂ ਦੇ ਜਾਲ ਵਿਛਾ ਦਿੱਤੇ।
4. ਗੰਨਾਂ ਚਲੀਆਂ 'ਨੂਰ' ਜੀ ਕਹਿਰ ਬਣ ਕੇ,
   ਅਗਲੀ ਦੁਨੀਆਂ ਨੂੰ ਝੱਟ ਪੁਚਾ ਦਿੱਤੇ।

ਕੁਲਦੀਪ ਬਰਾੜ ਲਿਖਦਾ ਹੈ ਕਿ ਅਸੀਂ ਗੋਲੀਆਂ ਉਪਰ ਵੱਲ ਹੀ ਚਲਾਉਂਦੇ ਰਹੇ, ਪਰ ਸਾਨੂੰ ਇਹ ਨਾ ਪਤਾ ਲੱਗੇ ਕਿ ਗੋਲੀ ਆਉਂਦੀ ਕਿਸ ਪਾਸਿਉਂ ਹੈ। ਲੜਾਈ ਤੋਂ ਮਗਰੋਂ 8 ਜੂਨ ਨੂੰ ਪਤਾ ਲੱਗਾ, ਜਨਰਲ ਸੁਬੇਗ ਸਿੰਘ ਦਾ ਦਿਮਾਗ ਕਿਤਨਾਂ ਦੂਰ-ਅੰਦੇਸ਼ ਸੀ। ਬਰਾੜ ਲਿਖਦਾ ਹੈ, ਅਸੀਂ ਤਿੰਨ ਸੌ ਭੰਗੀ ਮੰਗਵਾ ਕੇ ਸਾਰੀ ਲਾਸ਼ਾਂ ਕੱਢੀਆਂ। ਜਨਰਲ ਸੁੰਦਰ ਤੇ ਡਿਆਲ ਸਾਰੀ ਰਾਤ ਸੁੱਤੇ ਨਹੀਂ। ਅਗਲੀ ਸਵੇਰ 4 ਜੂਨ ਨੂੰ ਰਸ਼ੀਆ ਦੀਆਂ ਬਖਤਰਬੰਦ 6 ਗੱਡੀਆਂ, ਜਿਨ੍ਹਾਂ ਉਪਰ 27 ਇੰਚ ਮੋਟਾ ਲੋਹਾ ਕਛੂ ਦੀ ਤਰ੍ਹਾਂ ਲਪੇਟਿਆ ਤੇ ਵਿਚ ਤੋਪ ਫਿੱਟ ਕੀਤੀ ਸੀ। ਜਦੋਂ ਛੇ ਗੱਡੀਆਂ ਪਰਕਰਮਾਂ ਵਿਚ ਭੇਜੀਆਂ ਤਾਂ ਅੱਗੋਂ ਕਲਗੀਧਰ ਦੇ ਬਹਾਦਰ ਸ਼ੇਰਾਂ ਨੇ, ਚੀਨ ਦੇ ਬਣੇ ਰਾਕਟ-ਲਾਂਚਰਾਂ ਨਾਲ ਲੋਹੇ ਦੇ ਚਣੇ ਇੰਜ ਚਬਾਏ :

## ਦਵੱਈਆ ਛੰਦ

### ਬੱਬਰ ਸ਼ੇਰਾਂ ਚਣੇ ਚਬਾਏ ਵਿਚ ਪਰਕਰਮਾ ਦੇ

1. ਹਿੰਦ ਦੇਸ਼ ਦੇ ਹਾਕਮ ਨੇ ਜਦ ਕਹਿਰ ਕਮਾਏ ਸੀ।
   ਵਿਚ ਪੰਜਾਬ ਦੇ ਗੁਰਧਾਮਾਂ ਨੂੰ ਘੇਰੇ ਪਾਏ ਸੀ।
   ਜਿੱਥੇ ਸੀਸ ਝੁਕਾਵਣ ਲੋਕੀਂ ਸਾਰੇ ਧਰਮਾਂ ਦੇ।
   ਬੱਬਰ ਸ਼ੇਰਾਂ ਚਣੇ ਚਬਾਏ ਵਿਚ ਪਰਕਰਮਾ ਦੇ।

2. ਜੇਠ ਮਹੀਨਾ ਤਪਦਾ, ਪੈਂਦੀ ਗਰਮੀ ਕਹਿਰਾਂ ਦੀ।
ਲਾ ਕਰਫਿਊ ਡੱਕੀ ਸੰਗਤ ਪਿੰਡਾਂ ਸ਼ਹਿਰਾਂ ਦੀ।
ਸਿੱਖ ਰਹਿਣ ਨਹੀਂ ਦੇਣੇ ਟੋਲੇ ਕਹਿਣ ਬੇਸ਼ਰਮਾਂ ਦੇ।
ਬੱਬਰ ਸ਼ੇਰਾਂ ਚਣੇ ਚਬਾਏ ਵਿਚ ਪਰਕਰਮਾ ਦੇ।

3. ਗੁਰੂ ਪੰਥ ਨਾਲ ਜਾਣ ਬੁੱਝ ਜੋ ਮੱਥਾ ਲਾਉਂਦਾ ਏ।
ਹੋਵੇ ਚਕਨਾਚੂਰ ਪੱਥਰ ਨਾਲ ਜੋ ਟਕਰਾਉਂਦਾ ਏ।
ਲੜੇ ਛਾਤੀਆਂ ਤਾਣ ਪਿਆਰੇ ਜੋ ਗੁਰ ਚਰਨਾਂ ਦੇ।
ਬੱਬਰ ਸ਼ੇਰਾਂ ਚਣੇ ਚਬਾਏ ਵਿਚ ਪਰਕਰਮਾ ਦੇ।

4. ਹੈਂਕੜ ਭਰਿਆ ਬੰਦਾ ਜੋ ਦੁੱਖ ਦੇਵੇ ਲੋਕਾਂ ਨੂੰ।
ਰੱਬ ਰਹਿਣ ਨਹੀਂ ਦੇਂਦਾ, ਖ਼ੂਨ ਪੀਣੀਆਂ ਜੋਕਾਂ ਨੂੰ।
"ਨੂਰ" ਨਿਬੇੜੇ ਹੋਣ ਅੰਤ ਨੂੰ ਕੀਤੇ ਕਰਮਾਂ ਦੇ।
ਬੱਬਰ ਸ਼ੇਰਾਂ ਚਣੇ ਚਬਾਏ ਵਿਚ ਪਰਕਰਮਾ ਦੇ।

ਜਦੋਂ ਸਿੰਘਾਂ ਨੇ ਤਹਿਖ਼ਾਨੇ ਵਿਚੋਂ ਰਾਕਟ ਲਾਂਚਰ ਛੱਡਿਆ, ਤਾਂ ਰੂੰ ਦੇ ਫੰਬੇ ਵਾਂਗ ਉਡੀਆਂ ਤੋਪਾਂ 61 ਫੁੱਟ ਦੀ ਦੂਰੀ 'ਤੇ ਪਾਣੀ ਵਿਚ ਜਾ ਡਿੱਗੀਆਂ। ਫੌਜੀ ਘਬਰਾ ਕੇ ਭੇਡਾਂ ਵਾਂਗ ਭੱਜਣ ਲੱਗੇ। ਤਾਪਮਾਨ ਵਧਣ ਕਰਕੇ ਵਿਚਲਾ ਬਾਰੂਦ ਫੱਟ ਗਿਆ ਤੇ ਸਾਰੇ ਫੌਜੀ ਮਾਰੇ ਗਏ। ਆਰ.ਡੀ.ਐਕਸ. ਨਾਲ ਸਿੰਘ ਤੋਪਾਂ ਨਾਲ ਜਾ ਟਕਰਾਏ, ਸਭ ਕੁਝ ਤਬਾਹ ਕਰ ਦਿੱਤਾ। ਬਰਾੜ ਲਿਖਦਾ ਹੈ, ਸਾਡੇ 6052 ਫੌਜੀ ਮਾਰੇ ਗਏ ਤਾਂ ਪਾਗਲ ਹੋਏ ਵੈਦਿਆ ਨੇ N.S.G. (ਨੈਸ਼ਨਲ ਸਕਿਉਟੀ ਗਾਰਡ) ਰੂਸ ਅਤੇ ਫਰਾਂਸ ਤੋਂ ਸਿਖਲਾਈ ਪ੍ਰਾਪਤ ਜਵਾਨ ਬੁਲਾਏ। ਇਹਨਾਂ ਦੀ ਉਮਰ 22 ਤੋਂ 28 ਸਾਲ ਤੇ ਕੱਦ ਕਾਠ ਸਾਢੇ ਛੇ (6½) ਫੁੱਟ ਹੁੰਦਾ ਹੈ। ਸਿਖਲਾਈ ਸਮੇਂ ਇਹਨਾਂ ਦੇ ਅੰਗ ਪੈਰ ਖੋਲ੍ਹੇ ਜਾਂਦੇ ਹਨ। ਪੱਚੀ (25) ਫੁੱਟ ਉਚਾਈ ਤੋਂ ਛਾਲ ਮਾਰਨੀ ਸਿਖਾਈ ਜਾਂਦੀ ਹੈ। ਉਡਦੇ ਪੰਛੀ ਦੇ ਪੈਰ ਵਿਚ ਨਿਸ਼ਾਨਾ ਲਗਾਉਣਾ। ਇਕ ਮਿੰਟ ਤੋਂ ਪਹਿਲਾਂ ਅੱਖ ਨਹੀਂ ਝਪਕਦੇ, ਇਹ ਸਕਿਉਰਟੀ ਕੇਵਲ ਮੰਤਰੀਆਂ ਲਈ ਹੁੰਦੀ ਹੈ। ਤਿੰਨ ਜਹਾਜ਼ਾਂ ਵਿਚ ਤੇਰ੍ਹਾਂ ਸੌ (1300) ਜਵਾਨ ਦਿੱਲੀ ਤੋਂ ਬੁਲਾਏ। ਪੰਜ ਇਹਨਾਂ ਦੇ ਚੀਫ ਸਨ ਤੇ ਸੀਨੀਅਰ ਮੁਖੀ ਸੀ 'ਸ੍ਰੀ ਬ੍ਰਹਮ ਮਿਸ਼ਰਾ'। ਇਹਨਾਂ ਪਾਸ ਰਸ਼ੀਆ ਦੀਆਂ ਏ.ਕੇ. 94-ਏ.ਕੇ. 56 ਤੇ ਏ.ਕੇ. 47 ਰਾਈਫਲਾਂ ਸਨ ਤੇ ਬੁਲਟ ਪਰੂਫ ਜੈਕਟਾਂ ਨਾਲ ਢੱਕੇ ਹੋਏ ਸਨ। ਇਹਨਾਂ ਬੇਹੋਸ਼ੀ ਵਾਲੀ ਗੈਸ ਛੱਡੀ, ਅੱਗੇ ਵਧੇ ਤਾਂ ਸਿੰਘਾਂ ਨੇ 187 ਕਮਾਂਡੋ ਮਾਰ ਦਿੱਤੇ।

ਰਾਜੀਵ ਨੇ ਕਿਹਾ, ਕਮਾਂਡੋ ਕਾਰਵਾਈ ਬੰਦ ਕੀਤੀ ਜਾਏ। ਬ੍ਰਹਮ ਮਿਸ਼ਰਾ ਕਹਿੰਦਾ ਕਿ ਅਫ਼ਸੋਸ, ਟੱਕੇ-ਟੱਕੇ ਦੇ ਸਿੰਘਾਂ ਨੇ ਸਾਡੀ ਕਮਰ ਤੋੜ ਦਿੱਤੀ ਏ। ਅਖੀਰ

ਘਬਰਾਏ ਹੋਏ ਵੈਰੀਆਂ ਨੇ ਟੈਂਕ ਅਤੇ ਤੋਪਾਂ ਦੇ ਗੋਲੇ ਚਲਾ ਕੇ ਗੁਰੂ ਪੰਥ ਤੇ ਅਤਿਆਚਾਰ ਇੰਜ ਕੀਤੇ :

## ਡੋਲੀ ਛੰਦ

1. ਦਿੱਤਾ ਹੁਕਮ ਤੇ ਫੌਜਾਂ ਸੀ ਭੇਜੀਆਂ। ਆਈਆਂ ਹਾਕਮਾਂ ਦੇ ਦਿਲਾਂ ਵਿਚ ਤੇਜ਼ੀਆਂ।
ਝੱਟ ਜੰਗ ਵਾਲਾ ਬਿਗਲ ਵਜਾਇਆ।
ਤਖ਼ਤ ਅਕਾਲ ਸਾਹਿਬ ਨੂੰ ਤੋਪਾਂ ਟੈਂਕਾਂ ਨਾਲ ਪਾਪੀਆਂ ਗਿਰਾਇਆ।
2. ਗੁਰੂ ਪੰਜਵੇਂ ਦਾ ਪੁਰਬ ਮਹਾਨ ਸੀ। ਜੁੜੇ ਬੈਠੇ ਸਿੱਖ ਬੀਬੀਆਂ ਤਮਾਮ ਸੀ।
ਬਾਲ ਬੱਚਿਆਂ 'ਤੇ ਕਹਿਰ ਕਮਾਇਆ। ਤਖ਼ਤ.........।
3. ਹਰੀ ਮੰਦਰ ਅਕਾਲ ਜਿਥੇ ਵੱਸਦਾ। ਕਿਵੇਂ ਜੀਵਨ ਜੀਊਣਾ ਜਾਚ ਦੱਸਦਾ।
ਉਥੇ ਗੋਲੀਆਂ ਦਾ ਮੀਂਹ ਵਰਸਾਇਆ। ਤਖ਼ਤ........।
4. ਕੀਤਾ ਜ਼ਾਲਮਾਂ ਜ਼ੁਲਮ ਭਰਪੂਰ ਸੀ। ਸਾਰਾ ਜੱਗ ਦੁਖੀ ਹੋਇਆ ਨਾਲੇ 'ਨੂਰ' ਸੀ।
ਸੰਗ ਬਾਜਵੇ ਤੇ ਮਸਤਾਂ ਮਨਾਇਆ।
ਤਖ਼ਤ ਅਕਾਲ ਸਾਹਿਬ ਨੂੰ ਤੋਪਾਂ ਟੈਂਕਾਂ ਨਾਲ ਪਾਪੀਆਂ ਗਿਰਾਇਆ।

## ਸ਼ੇਅਰ

1. ਮੀਂਹ ਵਾਂਗਰਾਂ ਗੋਲੀਆਂ ਵਰ੍ਹਦੀਆਂ ਸੀ, ਸਿੰਘ ਸੂਰਮੇਂ ਕਈ ਹਜ਼ਾਰ ਮਰ ਗਏ।
2. ਸੂਬ੍ਹਾ ਤਿੰਨ ਚਾਲੀ ਉਪਰ ਹੋਇਆ ਹਮਲਾ, ਕਈ ਪੜ੍ਹਦੇ ਆਸਾ ਦੀ ਵਾਰ ਮਰ ਗਏ।
3. ਮਰੇ ਬੀਬੀਆਂ ਬੱਚੇ ਬਜ਼ੁਰਗ ਬਾਬੇ, ਕਈ ਸੇਵਾ ਕਰਦੇ ਸੇਵਾਦਾਰ ਮਰ ਗਏ।
4. ਅਕਾਲ ਤਖ਼ਤ ਦੇ ਪਿੱਛੇ ਜੋ ਰਹਿਣ ਵਾਲੇ, ਕਈ ਸਾਰੇ ਦੇ ਸਾਰੇ ਪਰਵਾਰ ਮਰ ਗਏ।

(ਕਵੀ ਜੀ)

"ਸਾਕਾ ਨੀਲਾ ਤਾਰਾ" ਪੁਸਤਕ ਦੇ ਪੰਨਾ 60 ਉਤੇ ਬਰਾੜ ਲਿਖਦਾ ਹੈ ਕਿ ਅਸੀਂ ਚਾਰ (4) ਟੈਂਕ ਪਰਕਰਮਾ ਵਿਚ ਉਤਾਰੇ :

## ਸ਼ੇਅਰ

1. ਜੰਗ ਹਿੰਦ ਪੰਜਾਬ ਦਾ ਹੋਣ ਲੱਗਾ, ਫੌਜਾਂ ਇਕ ਪਾਸੇ ਬਹੁਤ ਭਾਰੀਆਂ ਨੇ।
2. ਸਿੰਘਾਂ ਸੂਰਿਆਂ ਕਰ ਕਮਾਲ ਛੱਡੀ, ਲਾਸ਼ਾਂ ਵਿਚ ਪਰਕਰਮਾ ਖਿਲਾਰੀਆਂ ਨੇ।
3. ਜੇਹੜੇ ਕਹਿੰਦੇ ਸੀ ਮੋਰਚਾ ਫਤੇ ਕਰਨਾ, ਹੋਈਆਂ ਉਨ੍ਹਾਂ ਨੂੰ ਬਹੁਤ ਖੁਵਾਰੀਆਂ ਨੇ।
4. ਅਣਖੀ ਮਰਦਾਂ ਨੂੰ ਮੰਨ ਗਈ ਕੁਲ ਦੁਨੀਆਂ, ਕਾਇਮ ਰੱਖ ਗਏ 'ਨੂਰ' ਸਰਦਾਰੀਆਂ ਨੇ।

## ਸ਼ੇਅਰ

1. ਭਾਰਤ ਦੇਸ਼ ਦੀ ਰਾਣੀ ਤੇ ਅਹਿਲਕਾਰਾਂ, ਡਾਹਢਾ ਜ਼ੁਲਮ ਪੰਜਾਬ 'ਤੇ ਢਾਹਿਆ ਏ।
2. ਹਿੰਦੂ ਧਰਮ ਲਈ ਜਿਨ੍ਹਾਂ ਨੇ ਸੀਸ ਵਾਰੇ, ਉਨ੍ਹਾਂ ਕੀਤਾ ਉਪਕਾਰ ਭੁਲਾਇਆ ਏ।
3. ਜਿਥੋਂ ਸੱਚ ਦੀ ਸਦਾ ਆਵਾਜ਼ ਗੂੰਜੇ, ਘੇਰਾ ਤਖ਼ਤ ਅਕਾਲ ਨੂੰ ਪਾਇਆ ਏ।
4. ਛਲਣੀ ਹੋ ਗਿਆ ਰਿਦਾ ਪੰਜਾਬੀਆਂ ਦਾ, ਸੱਚ ਬੋਲ ਕੇ 'ਨੂਰ' ਸੁਣਾਇਆ ਏ।

5 ਜੂਨ ਦੀ ਅੱਧੀ ਰਾਤ ਵੇਲੇ, ਸੰਤ ਜੀ ਤੇ ਭਾਈ ਅਮਰੀਕ ਸਿੰਘ ਜੀ ਅਕਾਲ ਤਖ਼ਤ ਦੇ ਭੋਰੇ ਵਿਚ ਗਏ ਤਾਂ ਪੰਜ ਕੁ ਮਿੰਟ ਮਗਰੋਂ ਜ਼ਖ਼ਮੀ ਹਾਲਤ ਵਿਚ ਲਹੂ ਲੁਹਾਨ ਹੋਏ ਜਨਰਲ ਸੁਬੇਗ ਸਿੰਘ ਜੀ ਨੇ ਕਿਹਾ, ਮਹਾਂਪੁਰਸ਼ੋ ! ਖ਼ਾਲਸਾ ਪੰਥ ਰਾਜ ਭਾਗ ਦੇ ਛੱਤਰ ਮਾਣੇ, ਦਾਸ ਆਪਣਾ ਜੀਵਨ ਗੁਰੂ ਪੰਥ ਦੇ ਲੇਖੇ ਲਗਾ ਚਲਿਆ ਹੈ। ਅਰਦਾਸ ਕਰੋ ਮੇਰੀ ਤੁੱਛ ਭੇਟਾ ਕੁਰਬਾਨੀ ਦੀ ਸੇਵਾ, ਗੁਲਾਮਾਂ ਦੇ ਅੱਥਰੂ ਪੂੰਝ ਸਕੇ। ਪ੍ਰਾਣ ਪੰਖੇਰੂ ਉਡਾਰੀ ਮਾਰਨ ਤੋਂ ਪਹਿਲਾਂ ਮੇਰੀ ਤਮੰਨਾ ਸੀ ਕਿ ਮੈਂ ਆਪ ਜੀ ਨੂੰ ਗੁਰੂ ਫ਼ਤਹਿ ਬੁਲਾ ਕੇ ਹੀ ਸੱਚਖੰਡ ਜਾਵਾਂ। ਭਰੇ ਹੋਏ ਦਿਲ ਨਾਲ ਸੰਤ ਅੱਗੋਂ ਇੰਜ ਫ਼ੁਰਮਾਉਂਦੇ ਨੇ, ਜਨਰਲ ਸਾਹਿਬ ! ਤੁਸੀਂ ਮੈਨੂੰ ਮਿਲਣ ਦੀ ਗੱਲ ਕਰਦੇ ਹੋ, ਤੁਹਾਡੀ ਉਡੀਕ ਤਾਂ ਦਸਮੇਸ਼ ਪਿਤਾ ਜੀ ਕਰਦੇ ਨੇ, ਜਾਉ ਉਹਨਾਂ ਦੀ ਗੋਦ ਵਿਚ ਬੈਠੋ :

## ਬੈਂਤ

1. ਤੂੰ ਤਾਂ ਦਾਸ ਨੂੰ ਮਿਲਣ ਲਈ ਲੋਚਦਾ ਏਂ,
ਸਿੱਧਾ ਗੋਦ ਦਸਮੇਸ਼ ਦੀ ਜਾਹ ਸਿੰਘਾ।
2. ਗੁਰੂ ਧਾਮ ਲਈ ਸੀਨੇ ਵਿਚ ਫੱਟ ਖਾ ਕੇ,
ਚੰਗੇ ਪੂਰਨੇ ਚਲਿਆ ਪਾ ਸਿੰਘਾ।
3. ਵਾਲੀ ਪੰਥ ਦਾ ਖੜਾ ਬਿਬਾਨ ਲੈ ਕੇ,
ਉਹਦੇ ਕਦਮਾਂ 'ਤੇ ਸੀਸ ਝੁਕਾ ਸਿੰਘਾ।
4. 'ਨੂਰ' ਅਸੀਂ ਸ਼ਹੀਦੀ ਦਾ ਜਾਮ ਪੀ ਕੇ,
ਤੇਰੇ ਮਗਰੇ ਹੀ ਜਾਵਾਂਗੇ ਆ ਸਿੰਘਾ।

ਸਤਿਕਾਰਯੋਗ ਖ਼ਾਲਸਾ ਜੀ ਖ਼ਿਆਲ ਰਹੇ : ਸ਼ਹੀਦ ਜਨਰਲ ਸੁਬੇਗ ਸਿੰਘ ਜੀ ਦੀ ਅੰਸ-ਬੰਸ ਭਾਈ ਮਹਿਤਾਬ ਸਿੰਘ ਮੀਰਾਂਕੋਟ ਨਾਲ ਮਿਲਦੀ ਹੈ। ਇਹਨਾਂ ਦੇ ਪੜਦਾਦਾ ਸ. ਨੰਦ ਸਿੰਘ ਜੀ ਨੇ ਖਿਆਲਾ ਨਗਰ ਵਸਾਇਆ। ਏਸੇ ਪਿੰਡ ਸ. ਭਗਵਾਨ ਸਿੰਘ ਦੇ ਘਰੇ ਮਾਤਾ ਪ੍ਰੀਤਮ ਕੌਰ ਦੀ ਕੁੱਖੋਂ ਜਨਮ ਹੋਇਆ। ਪ੍ਰਾਇਮਰੀ ਦੀ ਪੜ੍ਹਾਈ ਉਪਰੰਤ ਸੈਕੰਡਰੀ ਸਿੱਖਿਆ ਲਾਇਲਪੁਰ ਖਾਲਸਾ ਅੰਮ੍ਰਿਤਸਰ ਤੋਂ ਪ੍ਰਾਪਤ

ਕੀਤੀ ਤੇ ਉੱਚ ਵਿਦਿਆ ਲਾਹੌਰ ਤੋਂ ਫੁੱਟਬਾਲ ਤੇ ਹਾਕੀ ਦੇ ਉੱਚ ਕੋਟੀ ਦੇ ਖਿਡਾਰੀ ਸਨ। ਅਠਾਰਾਂ (18) ਸਾਲ ਦੀ ਉਮਰੇ ਸੌ ਮੀਟਰ ਦੌੜ ਦੇ ਭਾਰਤੀ ਰਿਕਾਰਡ ਨੂੰ ਤੋੜਿਆ। 1965 ਦੀ ਜੰਗ ਵੇਲੇ ਜੰਮੂ ਕਸ਼ਮੀਰ ਦੇ ਬਾਰਡਰ 'ਤੇ ਲੜੇ। 1971 ਨੂੰ ਬੰਗਲਾ ਦੇਸ਼ ਦੀ ਅਜ਼ਾਦੀ ਲਈ ਮੁਕਤੀ ਬਾਹਿਣੀ ਫੌਜ ਦਾ ਨਿਰਮਾਣ ਕੀਤਾ। ਭਾਰਤ ਸਰਕਾਰ ਨੇ ਮੇਜਰ ਜਨਰਲ ਦਾ ਅਹੁਦਾ ਤੇ ਪਰਮ ਵਸ਼ਿਸ਼ਟ ਸੇਵਾ ਮੈਡਲ ਦੇ ਕੇ ਕੀਤੀਆਂ ਸੇਵਾਵਾਂ ਨੂੰ ਮਾਨਤਾ ਦੇ ਕੇ ਨਿਵਾਜਿਆ। ਉਹ ਪੰਜਾਬੀ, ਹਿੰਦੀ, ਅੰਗਰੇਜ਼ੀ, ਉਰਦੂ, ਫਾਰਸੀ ਤੇ ਗੋਰਖੀ ਭਾਸ਼ਾ ਅੱਛੀ ਤਰ੍ਹਾਂ ਬੋਲ ਲੈਂਦੇ ਸਨ। ਸਿੱਖ ਸਰਦਾਰਾਂ ਦੀ ਤਰੱਕੀ ਨਾ ਬਰਦਾਸ਼ਤ ਕਰਦਿਆਂ ਹਿੰਦ ਸਰਕਾਰ ਨੇ ਸੇਵਾ ਮੁਕਤੀ ਤੋਂ ਕੇਵਲ ਇਕ ਦਿਨ ਪਹਿਲਾਂ ਛੋਟਾ ਜਿਹਾ ਇਲਜ਼ਾਮ ਲਗਾ ਕੇ 30 ਅਪ੍ਰੈਲ 1976 ਨੂੰ ਫੌਜ ਵਿਚੋਂ ਬਰਖਾਸਤ ਕਰ ਦਿੱਤਾ। 1982 ਨੂੰ ਸੰਤ ਜਰਨੈਲ ਸਿੰਘ ਜੀ ਦੀ ਸੰਗਤ ਪ੍ਰਾਪਤ ਹੋਈ ਤੇ ਜ਼ਿੰਦਗੀ ਪੰਥ ਦੇ ਲੇਖੇ ਲਾਈ। ਆਪ ਜੀ ਦਰਸ਼ਨੀ ਡਿਉੜੀ ਵਾਲੇ ਸਿੰਘਾਂ ਨਾਲ ਟੈਂਕਾਂ 'ਤੇ ਗਰਨੇਡ ਸੁੱਟਣ ਦੀ ਤਿਆਰੀ ਕਰ ਰਹੇ ਸਨ। ਜਦੋਂ ਗੋਲੀਆਂ ਦਾ ਬਰੱਸ਼ਟ ਛਾਤੀ ਅਤੇ ਸੱਜੀ ਬਾਂਹ 'ਤੇ ਲੱਗਾ ਤੇ ਸੂਰਮਾ ਸਦਾ ਲਈ ਅਮਰ ਹੋ ਗਿਆ।

ਉਪਰੰਤ ਸੰਤਾਂ ਨੇ ਭਾਈ ਅਮਰੀਕ ਸਿੰਘ ਨਾਲ ਮਸ਼ਵਰਾ ਕੀਤਾ ਕਿ 6 ਜੂਨ ਸਵੇਰੇ ਸਾਢੇ ਸੱਤ ((7½) ) ਵਜੇ ਤਕ ਮੁਕਾਬਲਾ ਕਰਕੇ ਨਿਸ਼ਾਨ ਸਾਹਿਬ ਨਜ਼ਦੀਕ ਸ਼ਹੀਦ ਹੋਣ ਦਾ ਫੈਸਲਾ ਲੈ ਲਿਆ। ਜਨਰਲ ਸੁਬੇਗ ਸਿੰਘ ਦੀ ਸ਼ਹਾਦਤ ਉਪਰੰਤ ਰਾਤ 12.30 ਵਜੇ ਉਹ ਮਕਾਨ ਜਿਥੇ ਜ: ਸਾਧੂ ਸਿੰਘ ਭੌਰਾ ਆਪਣੇ ਕਾਰਜ ਕਾਲ ਸਮੇਂ ਰਿਹਾਇਸ਼ ਰੱਖਦੇ ਸਨ ਦੇ ਬਾਥਰੂਮ ਵਿਚ ਇਸ਼ਨਾਨ ਕੀਤਾ ਤੇ ਵਾਪਸ ਤਹਿਖ਼ਾਨੇ ਵਿਚ ਆ ਕੇ ਨਿਤਨੇਮ ਕੀਤਾ। ਆਪਣਾ ਤੀਰ ਕੌਮ ਦੀ ਅਮਾਨਤ ਸਮਝ ਕੇ ਅਕਾਲ ਤਖ਼ਤ ਸਾਹਿਬ ਜੀ ਦੀ ਅਰਦਲ ਵਿਚ ਰੱਖ ਦਿੱਤਾ। 7.30 ਵਜੇ ਸ਼ਹੀਦੀ ਪਾਉਣ ਦੇ ਮਤੇ ਨੂੰ 9.30 ਵਜੇ ਤਕ ਵਧਾ ਦਿੱਤਾ ਕਿ ਅਜੇ ਅਸੀਂ ਹੋਰ ਸਮਾਂ ਲੜ ਸਕਦੇ ਹਾਂ। 6 ਜੂਨ ਸਵੇਰੇ 9.30 ਵਜੇ ਕਹਿੰਦੇ, ਸਿੰਘੋ ! ਆਉ ਚਲੀਏ। 30-32 ਸਿੰਘ ਮਗਰ ਸਨ। ਸਿਖਰਲੀ ਪੌੜੀ 'ਤੇ ਖੜ ਕੇ ਅਰਦਾਸ ਕਰਦੇ ਨੇ :

## ਬੈਂਤ

1. ਚਉਥੇ ਪਾਤਸ਼ਾਹ ਥੌੜੇ ਦੁਆਰ ਉਤੇ,
   ਅਸੀਂ ਜ਼ਿੰਦੜੀ ਘੋਲ ਘੁਮਾ ਚੱਲੇ।
2. ਛੇਵੇਂ ਪਾਤਸ਼ਾਹ ਦਾਸ ਦੀ ਪੈਜ ਰੱਖੇ,
   ਅਸੀਂ ਪੰਥ ਲਈ ਖ਼ੂਨ ਵਹਾ ਚੱਲੇ।
3. ਤੇਰਾ ਤਖ਼ਤ ਚਮਕੌਰ ਦੀ ਗੜ੍ਹੀ ਬਣਿਆ,
   ਲੱਖ ਲੱਖ ਨਾਲ ਇਕ ਲੜਾ ਚੱਲੇ।

4. ਜਨਮ ਧਾਰ ਕੇ ਆਵਾਂਗੇ ਫੇਰ ਛੇਤੀ,
ਸਿੱਖ ਰਾਜ ਦੀ ਨੀਂਹ ਟਿਕਾ ਚੱਲੇ।
5. ਜੁੱਗੋ ਜੁੱਗ ਅਜ਼ਾਦੀਆਂ ਪੰਥ ਮਾਣੇ,
ਸੀਸ ਧੜ ਦੀ ਬਾਜ਼ੀ ਲਗਾ ਚੱਲੇ।
6. ਦੁਨੀਆਂ ਵਿਚ ਗੁਲਾਮਾਂ ਦਾ ਕੀ ਜੀਣਾਂ,
ਕੱਢੇ ਬੋਲਾਂ ਨੂੰ "ਨੂਰ" ਪੁਗਾ ਚੱਲੇ।

ਅਰਦਾਸ ਵੇਲੇ ਸਿੰਘਾਂ ਦੀ ਕਤਾਰ ਮਗਰ ਖੜੀ ਸੀ। ਭਾਈ ਗੁਰਮੁਖ ਸਿੰਘ ਗੜਵਈ, ਭਾਈ ਰਾਮ ਸਿੰਘ ਕਾਲਾ, ਭਾਈ ਤਿਰਲੋਚਨ ਸਿੰਘ ਲੱਧੂਵਾਲ, ਭਾਈ ਅਨੰਦ ਸਿੰਘ, ਭਾਈ ਜਸਵਿੰਦਰ ਸਿੰਘ ਮਨਾਵਾਂ, ਭਾਈ ਮੇਜਰ ਸਿੰਘ ਨਾਗੋਕੇ, ਭਾਈ ਮੁਖਤਿਆਰ ਸਿੰਘ ਮੁਖੀ, ਭਾਈ ਗੁਰਸ਼ਰਨ ਸਿੰਘ ਰਾਗੀ, ਭਾਈ ਠਾਕਰ ਸਿੰਘ ਕਥਾਕਾਰ, ਭਾਈ ਗੁਰਤੇਜ ਸਿੰਘ ਆਦਿ 30-32 ਸਿੰਘ ਸਨ। ਸੰਤਾਂ ਦੇ ਗਲ ਵਿਚ ਉਹਨਾਂ ਦਾ ਪਿਸਤੌਲ ਸੀ ਤੇ ਹੱਥ ਵਿਚ ਸੈਮੀ ਮਸ਼ੀਨਗੰਨ ਏ.ਕੇ. 47, ਅਰਦਾਸ ਉਪਰੰਤ ਜਦ ਦਰਸ਼ਨੀ ਡਿਉੜੀ ਵੱਲ ਵਧੇ, ਸੀਸ ਝੁਕਾ ਕੇ ਮੱਥਾ ਟੇਕਿਆ। ਉਸ ਵੇਲੇ ਅਮਰੀਕ ਸਿੰਘ ਨੂੰ ਗੋਲੀ ਲੱਗ ਗਈ। ਉਹ ਸੰਤਾਂ ਦੇ ਭਰਾ ਜਾਗੀਰ ਸਿੰਘ ਨੇੜੇ ਬਰਾਂਡੇ ਵਿਚ ਬੈਠ ਗਏ। ਭਾਈ ਮੁਖਤਿਆਰ ਸਿੰਘ ਮੁਖੀ, ਭਾਈ ਗੁਰਸ਼ਰਨ ਸਿੰਘ, ਭਾਈ ਠਾਕਰ ਸਿੰਘ ਕਥਾ-ਕਾਰ ਅਕਾਲ ਤਖ਼ਤ ਦੇ ਪਿਛਲੇ ਕੁਵਾਟਰਾਂ ਵਿਚ ਚਲੇ ਗਏ। ਸੰਤ ਜੀ ਏ.ਕੇ. 47 ਨਾਲ ਦੁਸ਼ਮਣ 'ਤੇ ਗੋਲੀਆਂ ਦਾ ਮੀਂਹ ਬਰਸਾ ਰਹੇ ਸਨ ਜਾਂ ਫੌਜ ਦੀਆਂ ਗੋਲੀਆਂ ਦਾ ਬਰੱਸ਼ਟ ਛਾਤੀ ਵਿਚ ਲੱਗਾ। ਛਲਣੀ ਹੋਏ ਸੀਨੇ ਨਾਲ ਹੱਥ ਜੋੜ ਕੇ ਸਤਿਗੁਰ ਦੇ ਚਰਨਾਂ ਵਿਚ ਜੋਦੜੀ ਰੂਪ ਰਾਹੀਂ ਪ੍ਰਤੱਗਿਆ ਇੰਜ ਕਰਦੇ ਨੇ :

## ਬੈਂਤ

1. ਨਵਾਂ ਜਨਮ ਲੈ ਕੇ ਛੇਵੇਂ ਪਾਤਸ਼ਾਹ ਜੀ,
ਕੱਢੇ ਬੋਲਾਂ ਨੂੰ ਅਸੀਂ ਪੁਗਾ ਦਿਆਂਗੇ।
2. ਡੁੱਲ੍ਹੇ ਖ਼ੂਨ ਦੇ ਬੀਜ਼ ਤੋਂ ਹੋ ਪੈਦਾ,
ਨਵੀਆਂ ਰੌਣਕਾਂ ਏਥੇ ਲਗਾ ਦਿਆਂਗੇ।
3. ਟੈਂਕ ਚਾੜ੍ਹ ਕੇ ਕੌਮ ਦਾ ਤਖ਼ਤ ਢਾਹਿਆ,
ਅਸੀਂ ਸੋਨੇ ਦੀ ਛੱਤ ਪੁਵਾ ਦਿਆਂਗੇ।
4. ਤੇਰੇ ਪੰਥ ਵਿਚ ਐਸੀਆਂ ਸ਼ਕਤੀਆਂ ਨੇ,
ਹੀਰੇ ਲਾਲਾਂ ਨਾਲ ਇਹਨੂੰ ਸਜਾ ਦਿਆਂਗੇ।

5. ਰਾਜ ਖ਼ਾਲਸੇ ਲਈ ਜਿਨ੍ਹਾਂ ਸੀਸ ਵਾਰੇ,
ਏਥੇ ਗੰਜ ਸ਼ਹੀਦ ਬਣਾ ਦਿਆਂਗੇ।
6. ਜੇਹੜਾ ਬਣੂ ਟਕਸਾਲ ਦਾ ਮੁਖੀ ਮਗਰੋਂ,
"ਨੂਰ" ਝੋਲੀ ਵਿਚ ਬਰਕਤਾਂ ਪਾ ਦਿਆਂਗੇ।

ਗੁਰਦੇਵ ਦੇ ਚਰਨਾਂ ਵਿਚ ਅਰਦਾਸ ਕਰਕੇ ਵੀਹਵੀਂ ਸਦੀ ਦੇ ਮਹਾਨ ਜਰਨੈਲ 6 ਜੂਨ 1984 ਈ. ਨੂੰ ਸਵੇਰੇ 9.30 ਵਜੇ ਕੇਸਰੀ ਨਿਸ਼ਾਨ ਸਾਹਿਬ ਜੀ ਦੀ ਛਤਰ-ਛਾਇਆ ਹੇਠ ਸ੍ਰੀ ਦਰਬਾਰ ਸਾਹਿਬ ਜੀ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਦਰਮਿਆਨ ਜ਼ਾਲਮ ਹਿੰਦ ਫੌਜ ਨਾਲ ਜੂਝਦੇ ਹੋਏ ਵੀਰ-ਗਤੀ ਪ੍ਰਾਪਤ ਕਰਕੇ ਸਦਾ ਲਈ ਅਮਰ ਹੋ ਗਏ।

ਭਾਈ ਅਮਰੀਕ ਸਿੰਘ ਜੀ, ਸੰਤਾਂ ਦੇ ਭਰਾਤਾ ਭਾਈ ਜਾਗੀਰ ਸਿੰਘ ਜੀ ਜ਼ਖ਼ਮੀ ਹੋਏ ਬਰਾਂਡੇ ਵਿਚ ਬੈਠੇ ਸਨ ਜਾ ਸੰਤਾਂ ਨੂੰ ਬਰੱਸ਼ਟ ਲੱਗਾ ਦੇਖ ਕੇ, ਭਾਈ ਅਮਰੀਕ ਸਿੰਘ ਨੇ ਕਿਹਾ, ਲਉ ਭਾਈ ! ਭਾਣਾ ਵਰਤ ਗਿਆ ਜੇ, ਮਹਾਂਪੁਰਸ਼ ਸ਼ਹੀਦ ਹੋ ਗਏ ਨੇ। ਭਾਈ ਗੁਰਜੀਤ ਸਿੰਘ ਨੇ ਕਿਹਾ ਕਿ ਇਹ ਸ਼ਬਦ ਅਮਰੀਕ ਸਿੰਘ ਦੀ ਜ਼ਬਾਨ ਤੋਂ ਨਿਕਲਿਆ ਇਸ ਲਈ ਸੰਤਾਂ ਦੀ ਸ਼ਹਾਦਤ ਨੂੰ ਭਾਈ ਅਮਰੀਕ ਸਿੰਘ ਨੇ ਆਪ ਤੱਕਿਆ। (ਸ਼ਹੀਦ ਬਿਲਾਸ, ਪੰਨਾ 118 'ਤੇ)

ਉਪਰੰਤ ਸਿੱਖ ਕੌਮ ਦੀ ਕਿਸਮਤ ਦਾ ਚਮਕਦਾ ਹੋਇਆ ਸਿਤਾਰਾ ਸੰਤ ਕਰਤਾਰ ਸਿੰਘ ਖਾਲਸਾ ਜੀ ਦਾ ਲਖਤੇ-ਜਿਗਰ, ਮਾਤਾ ਨਿਰੰਜਨ ਕੌਰ ਜੀ ਦਾ ਨੂਰ-ਇ-ਨਜ਼ਰ ਭਾਈ ਅਮਰੀਕ ਸਿੰਘ ਜੀ, ਭਾਈ ਜਾਗੀਰ ਸਿੰਘ ਰੋਡੇ, ਭਾਈ ਗੁਰਮੁਖ ਸਿੰਘ ਜੀ ਗੜਵਈ (ਭੂਰਾ ਕੋਹਨਾ), ਭਾਈ ਰਸ਼ਪਾਲ ਸਿੰਘ ਜੀ ਪੀ-ਏ, ਭਾਈ ਸਵਰਨ ਸਿੰਘ ਜੀ ਰੋਡੇ, ਭਾਈ ਰਾਮ ਸਿੰਘ ਜੀ ਸੁਲਤਾਨਪੁਰੀ, ਭਾਈ ਦਾਰਾ ਸਿੰਘ ਜੀ, ਭਾਈ ਦਲਬੀਰ ਸਿੰਘ ਅਭਿਆਸੀ, ਕੁਲਵੰਤ ਸਿੰਘ ਭੰਡ, ਗੁਰਮੇਲ ਸਿੰਘ ਜੀ, ਸੁਰਜੀਤ ਸਿੰਘ ਜੀ, ਤਿਰਲੋਚਨ ਸਿੰਘ ਜੀ ਉਧੋਵਾਲੀਆ, ਬਾਬਾ ਥਾਹਰਾ ਸਿੰਘ ਆਦਿ ਬੇਅੰਤ ਸਿੰਘਾਂ ਨੇ ਹੱਸ-ਹੱਸ ਕੇ ਸ਼ਹੀਦੀ ਬਾਟੇ ਛਕੇ, ਜੋ ਕਿ ਸਿੱਖ ਕੌਮ ਲਈ ਰੋਸ਼ਨ-ਮੀਨਾਰ ਬਣ ਸਦਾ ਚਮਕਦੇ ਰਹਿਣਗੇ। ਗੁਰੂ ਪੰਥ ਲਈ ਸ਼ਹੀਦ ਹੋਏ ਉਹ ਮਰਜੀਵੜੇ ਜਿਨ੍ਹਾਂ ਦਾ ਨਾਮ ਲਿਖਿਆ ਗਿਆ, ਜਾਂ ਨਹੀਂ ਲਿਖਿਆ ਗਿਆ, ਤੇ ਉਹਨਾਂ ਕੌਮੀ ਪ੍ਰਵਾਨਿਆਂ ਦੇ ਡੁਲ੍ਹੇ ਖ਼ੂਨ ਨੂੰ....ਹੇ ਇੰਜ....ਨਮਸ਼ਕਾਰ ਹੈ :

## ਕਲੀ

1. ਸੌ ਸੌ ਵਾਰੀ ਮੇਰੀ ਨਮਸ਼ਕਾਰ ਉਸ ਧਰਤੀ ਨੂੰ,
ਜਿਥੇ ਪੰਥ ਖ਼ਾਲਸੇ ਹੱਸ ਹੱਸ ਖ਼ੂਨ ਵਹਾਇਆ।

2. ਭਾਈ ਸੁਜਾਨ ਸਿੰਘ ਅਮਰੀਕ ਲਾਲ ਸੀ ਸੰਤਾਂ ਦਾ,
ਗੁਰਮੁਖ ਸਿੰਘ ਪਿਆਰਾ ਕਲਗੀਧਰ ਨੂੰ ਭਾਇਆ।
3. ਸਿੰਘ ਰਸ਼ਪਾਲ ਸਿੰਘ ਸੂਰਮਾ ਪੀ.ਏ. ਬਣਿਆ ਸੰਤਾਂ ਦਾ,
ਪੂਰੇ ਅਠਾਰਾਂ ਦਿਨ ਦਾ ਪੁੱਤ ਸ਼ਹੀਦ ਕਰਾਇਆ।
4. ਉਦੋਂ ਪੰਜ ਜੂਨ ਦੀ ਰਾਤ ਟਾਈਮ ਸੀ ਬਾਰ੍ਹਾਂ ਦਾ,
ਮਰਦ ਸੁਬੇਗ ਸਿੰਘ ਜੀ ਸੱਚਖੰਡ ਜਾ ਸਿਧਾਇਆ।
5. ਰੋੜੇ ਸਵਰਨ ਸਿੰਘ ਤੇ ਰਾਮ ਸਿੰਘ ਸੁਲਤਾਨਪੁਰੀ,
ਦੋਹਾਂ ਬੁੰਗਿਆਂ ਉਪਰ ਆਸਣ ਜਿਨ੍ਹਾਂ ਜਮਾਇਆ।
6. ਦਾਰਾ ਸਿੰਘ ਅਤੇ ਦਲਬੀਰ ਸਿੰਘ ਅਭਿਆਸੀ ਜੋ,
ਭੰਡ ਕੁਲਵੰਤ ਸਿੰਘ ਗੁਰਮੇਲ ਨੇ ਸਾਥ ਨਿਭਾਇਆ।
7. ਅੱਜ ਨਿਸ਼ਾਨ ਕੇਸਰੀ ਫੇਰ ਫਰਾਟੇ ਮਾਰਦਾ,
ਦੇਸ਼ ਵਿਦੇਸ਼ਾਂ ਅੰਦਰ ਪੰਥ ਦਾ ਮਾਣ ਸਵਾਇਆ।
8. ਭਿੰਡਰਾਂਵਾਲੇ ਸੰਤ ਹਮੇਸ਼ਾਂ ਜੀਉਂਦੇ ਰਹਿਣਗੇ,
ਜਿੰਨਾ ਸੁੱਤੀ ਕੌਮ ਨੂੰ "ਨੂਰ" ਜੀ ਆਣ ਜਗਾਇਆ।

ਭਾਈ ਸੁਜਾਨ ਸਿੰਘ ਜੀ ਮਨਾਵਾਂ, ਭਾਈ ਗੁਰਮੁਖ ਸਿੰਘ ਡਰਾਈਵਰ (ਬੂਰਾ ਕੋਹਨਾ), ਭਾਈ ਰਾਮ ਸਿੰਘ ਜੀ ਸੁਲਤਾਨਪੁਰ ਲੋਧੀ, ਭਾਈ ਦਲਬੀਰ ਸਿੰਘ ਜੀ ਅਭਿਆਸੀ, ਭਾਈ ਸਵਰਨ ਸਿੰਘ ਜੀ ਰੋੜੇ, ਭਾਈ ਕੁਲਵੰਤ ਸਿੰਘ ਭੰਡ, ਭਾਈ ਗੁਰਜੀਤ ਸਿੰਘ ਰਾਗੀ, ਭਾਈ ਗੁਰਮੇਲ ਸਿੰਘ ਜੀ, ਭਾਈ ਰਸ਼ਪਾਲ ਸਿੰਘ ਪੀ.ਏ., ਭਾਈ ਤਿਰਲੋਚਨ ਸਿੰਘ ਜੀ ਉਧੋਵਾਲ, ਭਾਈ ਦਾਰਾ ਸਿੰਘ ਜੀ ਆਦਿ, ਤਮਾਮ ਸਿੰਘ ਹੋਰ ਵੀ ਹਨ ਜਿਨ੍ਹਾਂ ਦੇ ਸ਼ੁਭ ਨਾਮ ਅਗਲੀ ਐਡੀਸ਼ਨ ਵਿਚ ਲਿਖੇ ਜਾਣਗੇ।



# ਪ੍ਰਸੰਗ ਨੰ: 18

# ਭਾਈ ਬਿਅੰਤ ਸਿੰਘ ਤੇ ਭਾਈ ਸਤਵੰਤ ਸਿੰਘ ਜੀ

## ਜ਼ੁਲਮ ਦਾ ਖਾਤਮਾ

ਲੰਡਨ ਦਾ ਪ੍ਰਸਿੱਧ ਪੱਤਰਕਾਰ R.H. Greenfield (ਆਰ.ਐਚ. ਗਰੀਨ-ਫੀਲਡ)। ਉਸ ਨੇ ਅਕਾਲ ਤਖ਼ਤ ਦੇ ਹਮਲੇ ਨੂੰ ਦੇਖਿਆ, ਫਿਰ ਲਿਖਿਆ। ਉਹ ਕਹਿੰਦਾ ਹੈ ਕਿ ਮਾਣ-ਮੱਤੀ ਅਤੇ ਗੁੱਸੇ ਖੋਰੀ ਕੌਮ ਨਾਲ ਮੱਥਾ ਲਾਉਣਾ ਖਤਰੇ ਤੋਂ ਖ਼ਾਲੀ ਨਹੀਂ ਹੁੰਦਾ। ਇਸ ਕੌਮ ਨੇ ਤਾਂ 1919 ਈ. ਦੇ ਜ਼ੁਲਮੀ ਹਮਲੇ ਦਾ ਕਰਜ਼ 1940 ਈ. ਵਿਚ ਇੰਗਲੈਂਡ ਪੁੱਜ ਕੇ ਉਤਾਰ ਲਿਆ ਸੀ।

ਪ੍ਰਸਿੱਧ ਲੇਖਕ ਬਲਵੰਤ ਗਾਰਗੀ ਜੀ ਲਿਖਦੇ ਨੇ ਕਿ ਸਰਕਾਰ ਨੇ ਅਕਾਲ ਤਖ਼ਤ 'ਤੇ ਅਟੈਕ ਨਹੀਂ ਕੀਤਾ, ਸਗੋਂ ਪ੍ਰਧਾਨ ਮੰਤਰੀ ਨੇ ਆਪਣੀ ਮੌਤ ਦੇ ਵਾਰੰਟ 'ਤੇ ਸਾਈਨ ਆਪ ਕੀਤੇ। ਹਮਲਾ ਕਰਨ ਤੋਂ ਮਗਰੋਂ ਉਹ ਆਪਣੇ ਆਪ ਵਿਚ ਖਿਖਰੀ-ਖਿਖਰੀ ਹੋਈ ਦਿਖਾਈ ਦੇਣ ਲੱਗ ਪਈ ਸੀ।

ਪ੍ਰਧਾਨ ਮੰਤਰੀ ਦੀ ਇਕ ਨਜ਼ਦੀਕੀ ਸਹੇਲੀ ਲੇਖਕ ਸੀ—ਪੂਪਲ ਜਯਾਕਰ। ਇਸ ਨੇ ਇੰਦਰਾ ਗਾਂਧੀ ਦੀ ਜੀਵਨੀ ਲਿਖਦਿਆਂ ਜ਼ਿਕਰ ਕੀਤਾ ਹੈ ਕਿ ਅਕਾਲ ਤਖ਼ਤ 'ਤੇ ਅਟੈਕ ਕਰਨ ਤੋਂ ਥੋੜ੍ਹਾ ਸਮਾਂ ਮਗਰੋਂ ਉਹ ਬੁੱਢੀ ਹੋ ਗਈ ਜਾਪਦੀ ਸੀ। ਉਸ ਦੀਆਂ ਅੱਖਾਂ ਭਾਰੀਆਂ ਤੇ ਮੱਥੇ ਦੀਆਂ ਲਕੀਰਾਂ ਉਭਰ ਆਈਆਂ ਸਨ। ਉਸ ਨੂੰ ਆਪਣਾ ਅੰਤਮ ਸਮਾਂ ਨਜ਼ਰ ਆ ਰਿਹਾ ਸੀ। ਉਸ ਨੂੰ ਬੋਧ ਹੋ ਗਿਆ ਸੀ ਕਿ ਸਿੱਖ ਹੁਣ ਮੈਨੂੰ ਮਾਰ ਕੇ ਹੀ ਦਮ ਲੈਣਗੇ। "ਪੂਪਲ ਜਯਾਕਾਰ" ਲਿਖਦੀ ਹੈ ਕਿ ਹਮਲੇ ਉਪਰੰਤ ਉਸ ਨੇ ਸੁਰੱਖਿਆ ਅਮਲੇ ਵਿਚੋਂ ਸਿੱਖਾਂ ਨੂੰ ਹਟਾ ਦੇਣ ਦਾ ਤੁਰੰਤ ਫੈਸਲਾ ਲਿਆ ਔਰ ਫਿਰ ਇਨਕਾਰ ਕਰ ਦਿੱਤਾ। ਉਸ ਨੂੰ ਡਰਾਉਣੇ ਖ਼ਿਆਲ ਆਉਣੇ ਸ਼ੁਰੂ ਹੋ ਗਏ ਕਿ ਕੋਈ ਮੇਰੇ ਪੋਤਰੇ ਰਾਹੁਲ ਤੇ ਪੋਤਰੀ ਪ੍ਰਿਅੰਕਾ ਨੂੰ ਚੁੱਕ ਕੇ ਮਾਰ ਨਾ ਦੇਵੇ। ਉਹ ਬੱਚਿਆਂ ਨੂੰ ਆਪਣੀ ਚਾਰ-ਦੀਵਾਰੀ ਵਿਚ ਬੰਦ ਰੱਖਦੀ, ਘਰ ਜੇਲ੍ਹ ਬਣ ਗਈ ਸੀ। ਉਸ ਨੇ ਰਾਜੀਵ ਅਤੇ ਸੋਨੀਆ ਨੂੰ ਆਪਣੀਆਂ ਅੰਤਮ ਰਸਮਾਂ ਬਾਰੇ ਵੀ ਸਮਝਾ ਦਿੱਤਾ ਸੀ।

ਤੇ ਏਧਰ ਖ਼ਾਲਸਾ ਪੰਥ ਨੂੰ ਕੌਮੀ ਕਾਰਨਾਮੇ ਸੈਨਤਾਂ ਮਾਰਦੇ ਸਨ। ਭਾਈ ਸੁੱਖਾ ਸਿੰਘ ਜੀ, ਭਾਈ ਮਹਿਤਾਬ ਸਿੰਘ ਜੀ, ਸ: ਊਧਮ ਸਿੰਘ ਜੀ ਦੀ ਕੁਰਬਾਨੀ ਲਲਕਾਰ ਰਹੀ

ਸੀ। ਮੁਸਤਫਾਬਾਦ ਦਾ ਰਹਿਣ ਵਾਲਾ ਸ: ਕੇਹਰ ਸਿੰਘ ਰੋਹ ਵਿਚ ਭਰਿਆ, ਬਿਅੰਤ ਸਿੰਘ ਨਾਲ ਦੋ ਗੱਲਾਂ ਇੰਜ ਕਰਦਾ ਹੈ :

## ਰਸਾਲੂ

1. ਉਦੋਂ ਕੇਹਰ ਸਿੰਘ ਨੇ ਆਖਿਆ, ਸੁਣ ਲੈ ਬਿਅੰਤ ਸਿੰਘ ਸਰਦਾਰ।
2. ਇੰਦਰਾ ਰਾਣੀ ਭਾਰਤ ਦੇਸ਼ ਦੀ, ਉਸ ਦੇ ਸਿਰ ਚੜ੍ਹਿਆ ਹੰਕਾਰ।
3. ਉਹਨੇ ਢਾਹਿਆ ਤਖ਼ਤ ਅਕਾਲ ਦਾ, ਮਾਰੇ ਗੱਭਰੂ ਕਈ ਹਜ਼ਾਰ।
4. ਕੀਤਾ ਜ਼ੁਲਮ ਖ਼ਾਲਸੇ ਪੰਥ 'ਤੇ, ਪਾਇਆ ਹੱਥ ਸਾਡੀ ਦਸਤਾਰ।
5. ਸਾਨੂੰ ਦੇਸ਼ ਧ੍ਰੋਹੀ ਆਖ ਕੇ, ਕੀਤਾ ਦੁਨੀਆਂ ਵਿਚ ਪਰਚਾਰ।
6. ਆਪਾਂ ਸੀਸ ਵਾਰ ਕੇ "ਨੂਰ" ਜੀ, ਦੇਈਏ ਕਰਜ਼ਾ ਸਿਰੋਂ ਉਤਾਰ।

ਸ: ਕੇਹਰ ਸਿੰਘ ਨੇ ਕਿਹਾ, "ਐ ਪਿਆਰੇ ਬਰਖੁਰਦਾਰ ਬਿਅੰਤ ਸਿੰਘ ਜੀਉ ! ਕੌਮ ਨਾਲ ਮੰਦਭਾਗੀ ਘਟਨਾ ਵਾਪਰੀ ਹੈ। ਸਿਰ 'ਤੇ ਚੜ੍ਹੀ ਭਾਜੀ ਉਤਾਰਨੀ ਚਾਹੀਦੀ ਏ।" ਬਿਅੰਤ ਸਿੰਘ ਇੰਦਰਾ ਗਾਂਧੀ ਦੇ ਸੁਰੱਖਿਆ ਅਮਲੇ ਵਿਚ ਸਬ-ਇੰਸਪੈਕਟਰ ਸੀ। ਉਸ ਨੇ ਸੈਕਟਰੀ ਗੋਇਲ ਨੂੰ ਪੁੱਛਿਆ, "ਸਰ ਜੀ ! ਮੈਡਮ ਸਾਹਿਬ ਆਂਧਰਾ ਪ੍ਰਦੇਸ਼ ਦੀ ਇਲੈਕਸ਼ਨ ਰੈਲੀ ਤੋਂ ਵਾਪਸ ਕਦੋਂ ਆ ਰਹੇ ਨੇ ?" "30 ਅਕਤੂਬਰ ਨੂੰ ਪਰਤਣਗੇ" ਸੈਕਟਰੀ ਗੋਇਲ ਨੇ ਕਿਹਾ। ਸਰ ਜੀ ! ਮੈਂ ਪੰਜਾਬ ਜਾਣਾ ਚਾਹੁੰਦਾ ਹਾਂ। ਬਿਅੰਤ ਸਿੰਘ ! ਜਾਉ, ਪਰ 30 ਤੋਂ ਪਹਿਲਾਂ ਡਿਊਟੀ 'ਤੇ ਪੁੱਜ ਜਾਣਾ। ਕੇਹਰ ਸਿੰਘ ਨੇ ਕਿਹਾ, ਇਕ ਸਾਥੀ ਹੋਰ ਸਾਥ ਲਵੋ ਤਾਂ ਅੱਗੋਂ ਬਿਅੰਤ ਸਿੰਘ ਨੇ ਕਿਹਾ, ਤਿਆਰ ਕਰ ਲਿਆ ਹੈ। ਗੁਰਦਾਸਪੁਰੀਆ ਸਿਪਾਹੀ ਸਤਵੰਤ ਸਿੰਘ। ਪਹਿਲਾਂ ਦਰਬਾਰ ਸਾਹਿਬ ਦੇ ਦਰਸ਼ਨ ਕਰਾਂਗਾ ਅਗਲਾ ਕਦਮ ਬਾਅਦ ਵਿਚ। ਸ: ਬਿਅੰਤ ਸਿੰਘ ਕੇਹਰ ਸਿੰਘ ਨੂੰ ਇੰਜ ਆਖਦਾ ਏ :

## ਬੈਂਤ

1. ਕੇਹਰ ਸਿੰਘ ਨੂੰ ਕਿਹਾ ਬਿਅੰਤ ਸਿੰਘ ਨੇ,
   ਦਰਸ਼ਨ ਗੁਰੂ ਦਰਬਾਰ ਦੇ ਪਾਵਾਂਗਾ ਮੈਂ।
2. ਮੇਰੇ ਨਾਲ ਹੈ ਸੂਰਾ ਗੁਰਦਾਸਪੁਰੀਆ,
   ਸਤਵੰਤ ਸਿੰਘ ਨੂੰ ਸਾਥ ਰਲਾਵਾਂਗਾ ਮੈਂ।
3. ਸੁੱਖਾ ਸਿੰਘ ਮਹਿਤਾਬ ਦੇ ਕਦਮਾਂ 'ਤੇ,
   ਤੁਰ ਕੇ ਪੰਥ ਦੀ ਟਹਿਲ ਕਮਾਵਾਂਗਾ ਮੈਂ।
4. ਜਿਸ ਨੇ ਗੁਰੂ ਦੇ ਤਖ਼ਤ ਨਾਲ ਲਾਇਆ ਮੱਥਾ,
   ਉਸ ਨੂੰ "ਨੂਰ" ਜੀ ਸਬਕ ਸਿਖਾਵਾਂਗਾ ਮੈਂ।

ਸ: ਬਿਅੰਤ ਸਿੰਘ ਸ: ਸੁੱਚਾ ਸਿੰਘ ਦਾ ਸਪੁੱਤਰ ਤੇ ਪਿੰਡ ਹੈ ਮਲੋਆ। ਸਤਵੰਤ ਸਿੰਘ ਸ. ਤਿਰਲੋਕ ਸਿੰਘ ਜੀ ਤੇ ਮਾਤਾ ਪਿਆਰ ਕੌਰ ਦਾ ਬੇਟਾ, ਨਗਰ ਹੈ ਅਗਵਾਨ। ਜਦੋਂ ਕੇਹਰ ਸਿੰਘ ਨੇ ਦੇਖਿਆ ਸਤਵੰਤ ਸਿੰਘ ਨੂੰ ਦਰਸ਼ਨੀ ਜਵਾਨ ਦੇ ਦੀਦਾਰ ਕਰਕੇ ਚਿਤ ਪ੍ਰਸੰਨ ਹੋਇਆ। ਦੋਵੇਂ ਵੀਰ ਦਿੱਲੀ ਤੋਂ ਚਲੇ ਪੰਜਾਬ ਪੁੱਜੇ।

ਉਧਰ ਪ੍ਰਧਾਨ ਮੰਤਰੀ ਜੀ ਚੋਣਾਂ ਦਾ ਪ੍ਰਚਾਰ ਆਂਧਰਾ ਪ੍ਰਦੇਸ਼ ਵਿਚ ਕਰਦੇ ਨੇ। ਏਧਰ ਸੂਰਮੇ ਪੰਜਾਬ ਪੁਜ ਕੇ ਤਿਆਰੀ ਇੰਜ ਕਰਦੇ ਨੇ :

## ਮਿਰਜ਼ਾ

1. ਉਦੋਂ ਆਂਧਰਾ 'ਚ ਚੋਣਾਂ ਪੂਰੇ ਜ਼ੋਰ 'ਤੇ,
ਪੁੱਜੇ ਮੈਡਮ ਕਰਨ ਪਰਚਾਰ।
2. ਉਹਦੇ ਸੈਕਟਰੀ ਤੋਂ ਪੁੱਛਿਆ ਬਿਅੰਤ ਨੇ,
ਕਦੋਂ ਦਿੱਲੀ ਵਿਚ ਆਊ ਸਰਕਾਰ।
3. ਅੱਗੋਂ ਗੋਇਲ ਨੇ ਖੁਲਾਸਾ ਖੋਲ੍ਹ ਦੱਸਿਆ,
ਆਉਣਾ ਲਾਸਟ ਮਹੀਨੇ ਐਤਵਾਰ।
4. ਅਸੀਂ ਜਾਵਣਾ ਪੰਜਾਬ ਵਿਚ ਟੂਰ 'ਤੇ,
ਉਥੋਂ ਵਾਪਸੀ ਮੁੜਾਂਗੇ ਝੱਟ ਮਾਰ।
5. ਦੋਵੇਂ ਬੈਠ ਗਏ ਟਰੇਨ ਵਿਚ ਸੂਰਮੇਂ,
ਜੋੜਾ ਹੋਇਆ ਕੁਰਬਾਨੀ ਨੂੰ ਤਿਆਰ।
6. ਯੋਧੇ ਪੁੱਜ ਗਏ ਪੰਜਾਬ ਵਿਚ "ਨੂਰ" ਜੀ,
ਮੱਥਾ ਟੇਕਿਆ ਗੁਰੂ ਦਰਬਾਰ।

ਸਤਿਕਾਰਯੋਗ ਖ਼ਾਲਸਾ ਜੀ ! ਸਿੱਖ ਕੌਮ ਨੇ ਬੜੀਆਂ ਜੋੜੀਆਂ ਪੈਦਾ ਕੀਤੀਆਂ ਨੇ।

ਹਰਿਮੰਦਰ ਸਾਹਿਬ ਅਜ਼ਾਦ ਕਰਾਇਆ- ਬਾਬਾ ਦੀਪ ਸਿੰਘ ਜੀ ਤੇ ਬਾਬਾ ਨੌਧ ਸਿੰਘ ਜੀ।

ਨਨਕਾਣੇ ਦਾ ਸਾਕਾ ਹੋਇਆ- ਲਛਮਣ ਸਿੰਘ ਤੇ ਦਲੀਪ ਸਿੰਘ।

ਪੰਜਾ ਸਾਹਿਬ ਵਿਖੇ ਗੱਡੀ ਰੋਕੀ ਤਾਂ ਕਰਮ ਸਿੰਘ, ਪ੍ਰਤਾਪ ਸਿੰਘ।

ਮੱਸੇ ਦਾ ਸਿਰ ਵੱਢਿਆ ਤਾਂ ਸੁੱਖਾ ਸਿੰਘ ਮਹਿਤਾਬ ਸਿੰਘ।

ਖਾਲਸਾ ਰਾਜ ਕਾਇਮ ਕੀਤਾ ਤਾਂ ਬੋਤਾ ਸਿੰਘ ਤੇ ਗਰਜਾ ਸਿੰਘ।

ਵੈਦਿਆ ਸੋਧਿਆ ਤਾਂ ਹਰਜਿੰਦਰ ਸਿੰਘ ਜਿੰਦਾ ਤੇ ਸੁਖਦੇਵ ਸਿੰਘ ਸੁੱਖਾ।

ਏਧਰ ਵੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਿਅੰਤ ਸਿੰਘ ਤੇ ਸਤਵੰਤ ਸਿੰਘ ਨੂੰ ਬਲ ਬਖਸ਼ਿਆ ਤੇ ਆਪਣੇ ਚਰਨਾਂ ਵਿਚ ਬੁਲਾਇਆ। ਜਦੋਂ ਖੰਡਰ ਬਣੇ ਅਕਾਲ ਤਖ਼ਤ ਦੇ ਦਰਸ਼ਨ ਕੀਤੇ ਤਾਂ ਸੀਨਾ ਸਾਬਣ ਦੀ ਤਾਰ ਵਾਂਗ ਚੀਰਿਆ ਗਿਆ। ਸਰਕਾਰ ਦੇ ਭਿਆਨਕ ਜ਼ੁਲਮ ਦੀ ਮੂੰਹ ਬੋਲਦੀ ਤਸਵੀਰ ਦੇਖੀ ਤਾਂ ਦਿਲ ਫਟ ਗਿਆ। ਬੀਬੀਆਂ, ਬੱਚਿਆਂ, ਬਜ਼ੁਰਗਾਂ ਦੀਆਂ ਤਸਵੀਰਾਂ ਅੱਖਾਂ ਸਾਹਮਣੇ ਲਿਆ ਕੇ, ਢੱਠੇ ਹੋਏ ਅਕਾਲ ਤਖ਼ਤ ਦੇ ਸਾਹਮਣੇ ਖਲੋ ਕੇ ਸੂਰਮੇਂ ਪ੍ਰਤੱਗਿਆ..... ਇੰਜ ਕਰਦੇ ਨੇ :

## ਗੀਤ

**ਜਿਸ ਨੇ ਤਖਤ ਅਕਾਲ ਗਿਰਾਇਆ, ਉਸ ਨੂੰ ਪਾਰ ਬੁਲਾਵਾਂਗੇ।**

1. ਨੌਵੇਂ ਗੁਰਾਂ ਨੇ ਸੀਸ ਲਗਾਇਆ, ਭਾਰਤ ਦੇਸ਼ ਅਜ਼ਾਦ ਕਰਾਇਆ,
ਅਕ੍ਰਿਤਘਣਾਂ ਨੇ ਦਿਲੋਂ ਭੁਲਾਇਆ, ਐਸੇ ਚਣੇ ਚਬਾਵਾਂਗੇ।
ਜਿਸ ਨੇ ਤਖਤ ਅਕਾਲ ਗਿਰਾਇਆ, ਉਸ ਨੂੰ ਪਾਰ ਬੁਲਾਵਾਂਗੇ।

2. ਉਥੇ ਕਈ ਜਿੰਦੜੀਆਂ ਮਰੀਆਂ, ਮੱਛੀਆਂ ਵਾਂਗ ਸਰੋਵਰ ਤਰੀਆਂ,
ਲਾਸ਼ਾਂ ਦੇਖ ਜਾਣ ਨਾ ਜ਼ਰੀਆਂ, ਕਿਸ ਨੂੰ ਦੁੱਖ ਸੁਨਾਵਾਂਗੇ-
ਜਿਸ ਨੇ ਤਖਤ ਅਕਾਲ ਗਿਰਾਇਆ, ਉਸ ਨੂੰ ਪਾਰ ਬੁਲਾਵਾਂਗੇ।

3. ਕਈ ਹਜ਼ਾਰਾਂ ਛੋਟੇ ਬੱਚੇ, ਤੋੜੇ ਫੁੱਲ ਟਹਿਣੀਉਂ ਕੱਚੇ,
ਸੁਣ ਕੇ ਕਹਿਰ ਕਾਲਜਾ ਮੱਚੇ, ਕਿਥੇ ਰਪਟ ਲਿਖਾਵਾਂਗੇ-
ਜਿਸ ਨੇ ਤਖਤ ਅਕਾਲ ਗਿਰਾਇਆ, ਉਸ ਨੂੰ ਪਾਰ ਬੁਲਾਵਾਂਗੇ।

4. ਰਾਗੀ ਹੋਏ ਸ਼ਹੀਦ ਗ੍ਰੰਥੀ, ਬਾਬੇ ਤੁਰ ਗਏ ਸੇਵਾ ਪੰਥੀ-
ਮਰ ਗਏ ਜੀਵ ਕਬੂਤਰ ਪੰਛੀ, ਸਭ ਦਾ ਦਰਦ ਵੰਡਾਵਾਂਗੇ।
ਜਿਸ ਨੇ ਤਖਤ ਅਕਾਲ ਗਿਰਾਇਆ, ਉਸ ਨੂੰ ਪਾਰ ਬੁਲਾਵਾਂਗੇ।

5. ਬੱਬਰ ਸੂਰੇ ਸਿੰਘ ਟਕਸਾਲੀ, ਸਾਥੀ ਹੋਰ ਕਈ ਸਮਕਾਲੀ,
ਕਰ ਗਏ ਸਭ ਪਰਕਰਮਾ ਖਾਲੀ, "ਨੂਰ" ਜੀ ਕਰਜ਼ ਚੁਕਾਵਾਂਗੇ-
ਜਿਸ ਨੇ ਤਖਤ ਅਕਾਲ ਗਿਰਾਇਆ, ਉਸ ਨੂੰ ਪਾਰ ਬੁਲਾਵਾਂਗੇ।

ਪਿਆਰੇ ਖ਼ਾਲਸਾ ਜੀ ! ਖ਼ਿਆਲ ਰਹੇ ! ਬਿਅੰਤ ਸਿੰਘ ਦੇ ਦੂਜੇ ਸਾਥੀ ਸਤਵੰਤ ਸਿੰਘ ਨੇ ਗਿਆਰ੍ਹਵੀਂ ਕਲਾਸ ਦੀ ਪੜ੍ਹਾਈ ਡੇਰਾ ਬਾਬਾ ਨਾਨਕ ਤੋਂ ਕੀਤੀ ਤੇ ਬਾਰ੍ਹਵੀਂ ਕਲਾਸ ਮੱਧ ਪ੍ਰਦੇਸ਼ ਭੋਪਾਲ ਤੋਂ ਕੀਤੀ ਅਤੇ ਬਰੇਲੀ ਸ਼ਹਿਰ ਵਿਚ ਪੁਲੀਸ ਭਰਤੀ ਸਮੇਂ ਜਵਾਨ ਦੀ ਚੋਣ ਹੋਈ। ਉਸ ਵੇਲੇ ਕੇਸ ਕੱਟੇ ਹੋਏ ਸਨ ਤਾਂ ਹੀ ਭਰਤੀ ਕੀਤਾ ਜੇ ਕਿਤੇ

ਕੇਸ ਤੇ ਦਸਤਾਰ ਹੁੰਦੀ ਤਾਂ ਬੇਈਮਾਨ ਕਦੇ ਵੀ ਭਰਤੀ ਨਾ ਕਰਦੇ, ਕਿਉਂਕਿ ਸਰਕਾਰ ਹਰ ਜਗ੍ਹਾ ਸਿੱਖ ਕੌਮ ਨਾਲ ਵਿਤਕਰਾ ਕਰਦੀ ਹੈ। ਸਤਵੰਤ ਸਿੰਘ ਦਾ ਬਾਕੀ ਪ੍ਰੀਵਾਰ ਅੰਮ੍ਰਿਤਧਾਰੀ ਸੀ।

ਖ਼ੈਰ ! ਜਵਾਨ ਘਰੇ ਪੁੱਜਾ। ਮਾਤਾ ਪਿਤਾ, ਭੈਣ-ਭਰਾਵਾਂ ਨੂੰ ਮਿਲਿਆ ਤੇ ਆਪਣੇ ਪਿਤਾ ਜੀ ਨੂੰ ਕਿਹਾ, ਅਰਦਾਸ ਕਰੋ ਮੈਂ ਕੋਰਸ 'ਤੇ ਜਾਣਾ ਹੈ ਅੱਛੇ ਨੰਬਰ ਲੈ ਕੇ ਪਾਸ ਹੋਵਾਂ। "ਪੂਤਾ ਮਾਤਾ ਕੀ ਆਸੀਸ" (ਅੰਗ ੪੯੬)। ਮਾਤਾ ਜੀ ਨੂੰ ਕਿਹਾ, ਪ੍ਰਭੂ ਨੇ ਸਬੱਬ ਬਣਾਇਆ ਹੈ, ਮੈਨੂੰ ਮੇਰੀ ਹੋਣ ਵਾਲੀ ਜੀਵਨ ਸਾਥਣ ਸੁਰਿੰਦਰ ਕੌਰ ਨਾਲ ਮਿਲਾਇਆ ਜਾਏ। ਮਾਂ ਪੁੱਤਰ ਨੇ ਸੁਰਿੰਦਰ ਕੌਰ ਨੂੰ ਮਿਲ ਕੇ ਖ਼ੁਸ਼ੀ ਦਾ ਪ੍ਰਗਟਾਵਾ ਕੀਤਾ ਤੇ ਸਤਵੰਤ ਸਿੰਘ ਨੇ ਕਿਹਾ, ਐ ਸੁਰਿੰਦਰ ਕੌਰ ! ਮੈਂ ਕੋਰਸ 'ਤੇ ਜਾ ਰਿਹਾ ਹਾਂ। ਅਗਰ ਕੋਈ ਕਾਰਨ ਵਾਪਰ ਜਾਏ ਤਾਂ ਤੁਸੀਂ ਅਨੰਦ ਕਾਰਜ ਕਰਵਾ ਲੈਣਾ। ਇਹ ਇਕ ਰਮਜ਼ ਸੀ।

ਖ਼ੈਰ ! ਮਾਤਾ ਪਿਤਾ ਤੋਂ ਖ਼ੁਸ਼ੀ ਲੈ ਕੇ ਅਗਵਾਨ ਪਿੰਡ ਤੋਂ ਅੰਮ੍ਰਿਤਸਰ ਪੁੱਜਾ। ਦਰਬਾਰ ਸਾਹਿਬ ਦੇ ਦਰਸ਼ਨ ਕਰਕੇ ਭਰੇ ਮਨ ਨਾਲ ਵਾਪਸ ਦਿੱਲੀ ਪਰਤਿਆ ਤੇ ਉਥੇ ਹੀ ਅੰਮ੍ਰਿਤਪਾਨ ਕੀਤਾ। ਦੋਵੇਂ ਵੀਰੇ ਇਕ ਦੂਜੇ ਨੂੰ ਮਿਲੇ ਦਿਲ ਦਾ ਦੁੱਖ ਸਾਂਝਾ ਕੀਤਾ ਅਤੇ ਅਗਲੇ ਪ੍ਰੋਗਰਾਮ ਦੀ ਵਿਉਂਤਬੰਦੀ ਬਾਰੇ ਵੀਚਾਰ ਇੰਜ ਕਰਦੇ ਨੇ :

## ਗੀਤ

ਜਦੋਂ ਬਿਅੰਤ ਅਤੇ ਸਤਵੰਤ ਨੇ, ਬੈਠੇ ਦੋਵੇਂ ਜਣੇ ਇਕੰਤ ਨੇ।
ਉਨ੍ਹਾਂ ਦਿਲ ਵਿਚ ਮਤਾ ਪਕਾਇਆ, ਸਿੰਘ ਸਜ ਕੇ ਬਦਲਾ ਲੈ ਲਈਏ,
ਦੁਸ਼ਟਾਂ ਨੇ ਕਹਿਰ ਕਮਾਇਆ। ਜਦੋਂ ਬਿਅੰਤ ਅਤੇ ਸਤਵੰਤ ਨੇ...।

1. ਪਲੰਘ ਡਾਹ ਕੇ ਮੱਸੇ ਨੇ, ਸੀ ਕਹਿਰ ਗੁਜ਼ਾਰਿਆ।
ਸਿੰਘਾਂ ਤੋਂ ਖਾਲਸੇ ਤੋਂ ਨਾ ਗਿਆ ਸਹਾਰਿਆ।
ਮਹਿਤਾਬ ਨੇ ਮਤਾ ਪਕਾਇਆ ਸੀ। ਸੁੱਖਾ ਸਿੰਘ ਨੂੰ ਸਾਥ ਰਲਾਇਆ ਸੀ।
ਉਨ੍ਹਾਂ ਸਿਖਰ ਦੁਪਹਿਰੇ ਆ ਕੇ, ਪਾਪੀ ਨੂੰ ਪਾਰ ਬੁਲਾਇਆ। ਜਦੋਂ ਬਿਅੰਤ....।

2. ਜਲ੍ਹਿਆਂ ਦੇ ਬਾਗ ਅੰਦਰ, ਪਾਪੀ ਓਡਵਾਇਰ ਨੇ।
ਸਿੱਖਾਂ 'ਤੇ, ਮੋਮਨਾਂ 'ਤੇ, ਕੀਤੇ ਫਾਇਰ ਨੇ।
ਇਕ ਊਧਮ ਸਿੰਘ ਸਰਦਾਰ ਸੀ। ਉਹ ਸਿਦਕੀ ਤੇ ਸਚਿਆਰ ਸੀ।
ਪੂਰੇ ਇੱਕੀ ਸਾਲਾਂ ਮਗਰੋਂ, ਲੰਡਨ ਵਿਚ ਸਬਕ ਸਿਖਾਇਆ। ਜਦੋਂ ਬਿਅੰਤ....।

3. ਫੌਜਾਂ ਨੂੰ ਇੰਦਰਾ ਨੇ, ਹੁਕਮ ਫੁਰਮਾਇਆ ਏ।
ਤੋਪਾਂ ਤੇ ਟੈਂਕਾਂ ਨਾਲ, ਤਖ਼ਤ ਗਿਰਵਾਇਆ ਏ।

ਹੁਣ ਸਾਡੇ ਸਿਰ 'ਤੇ ਭਾਰ ਹੈ, ਅਸਾਂ ਰੱਖਣਾ ਨਹੀਂ ਹੁਦਾਰ ਹੈ,
ਉਨ੍ਹਾਂ 'ਨੂਰ ਜੀ ਪ੍ਰਣ ਪਕਾ ਕੇ, ਸਤਿਗੁਰ ਨੂੰ ਸੀਸ ਝੁਕਾਇਆ।
ਜਦੋਂ ਬਿਅੰਤ ਸਿੰਘ ਸਤਵੰਤ ਨੇ, ਬੈਠੇ ਦੋਵੇਂ ਜਣੇ ਇਕੰਤ ਨੇ,
ਉਨ੍ਹਾਂ ਦਿਲ ਵਿਚ ਮਤਾ ਪਕਾਇਆ, ਸਿੰਘ ਸਜ ਕੇ ਬਦਲਾ ਲੈ ਲਈਏ,
ਦੁਸ਼ਟਾਂ ਨੇ ਕਹਿਰ ਕਮਾਇਆ। ਜਦੋਂ ਬਿਅੰਤ ਅਤੇ ਸਤਵੰਤ ਨੇ....।

ਸਿੱਖ ਕੌਮ ਦੇ ਸੀਸ 'ਤੇ ਚੜ੍ਹੀ ਹੋਈ ਭਾਜੀ ਕਿਵੇਂ ਉਤਾਰਨੀ ਏ, ਇਸ ਬਾਰੇ ਵੀਚਾਰ ਕਰਦਿਆਂ 31 ਅਕਤੂਬਰ ਦਾ ਦਿਨ ਆਇਆ। ਸਵੇਰੇ ਨੌਂ ਵਜੇ ਟੀ.ਵੀ. ਉਪਰ ਪੀਟਰ ਉਸਤੀ ਨੋਵ ਨਾਲ ਇੰਟਰਵਿਊ ਸੀ। ਉਸ ਦਿਨ ਪ੍ਰਧਾਨ ਮੰਤਰੀ ਨੇ ਪੀਲੇ ਰੰਗ ਦੀ ਸਾੜੀ ਪਹਿਨੀ ਸੀ। ਇੰਦਰਾ ਗਾਂਧੀ ਨੇ ਦੋ ਔਰਤਾਂ ਆਪਣੇ ਪਾਸ ਹਮਸ਼ਕਲ ਵੀ ਰੱਖੀਆਂ ਸਨ ਪਰ ਅੱਜ ਤਾਂ ਅਸਲੀ ਇੰਦਰਾ ਗਾਂਧੀ ਨੇ ਇੰਟਰਵਿਊ ਦੇਣਾ ਸੀ। ਆਪਣੇ ਨਿਜੀ ਸਹਾਇਕ ਆਰ.ਕੇ. ਧਵਨ ਨੂੰ ਲਿਆ ਸਾਥ, ਆਪਣੀ ਰਿਹਾਇਸ਼ ਵਿਚੋਂ ਸਫਦਰ-ਜੰਗ ਰੋਡ ਵੱਲ ਆਪਣੇ ਬਗਲੀ ਦਰਵਾਜ਼ੇ ਵਿਚ ਦੀ ਬਾਹਰ ਨਿਕਲੀ ਤਾਂ ਅਗਲੇ ਪਾਸੇ ਕਲਗੀਧਰ ਪਿਤਾ ਦੇ ਤਿਆਰ-ਬਰ-ਤਿਆਰ ਦੋ ਬੱਬਰ ਸ਼ੇਰ ਡਿਊਟੀ 'ਤੇ ਖੜੇ ਸਨ। ਸਬ-ਇੰਸਪੈਕਟਰ ਸ: ਬਿਅੰਤ ਸਿੰਘ ਨੇ ਆਪਣੇ ਰਿਵਾਲਵਰ ਵਿਚੋਂ ਪੰਜ ਗੋਲੀਆਂ ਦਾਗੀਆਂ, ਪ੍ਰਧਾਨ ਮੰਤਰੀ ਨੇ ਕਿਹਾ- ਅਰੇ ਬਿਅੰਤ ਸਿੰਘ, ਯਿਹ ਕਿਆ। ਅਰੇ ਮੈਡਮ ! ਇਹ ਹੈ ਅਕਾਲ ਤਖ਼ਤ ਦਾ ਬਦਲਾ। ਸਤਵੰਤ ਸਿੰਘ ਨੇ ਆਪਣੀ ਕਾਰਬਾਈਨ ਦੀਆਂ ਪੱਚੀ (25) ਗੋਲੀਆਂ ਵਰ੍ਹਾ ਕੇ, ਧਰਤੀ ਉਤੇ ਢੇਰੀ ਇੰਜ ਕੀਤਾ

## ਵਾਰ

1. ਦਿੱਲੀ ਕੋਠੀਉਂ ਜਾ ਨਿਕਲੀ ਇੰਦਰਾ,
   ਬਿਅੰਤ ਸਿੰਘ ਨੇ ਲਈ ਅਟਕਾ।
2. ਕਹਿੰਦਾ ਠਹਿਰ ਜਾ ਪੰਜਾਬ ਦੀਏ ਵੈਰਣੇ,
   ਕਿੱਥੇ ਚਲੀ ਏਂ ਤੂੰ ਗੋਲੀਆਂ ਚਲਾ।
3. ਮੱਥਾ ਲਾ ਕੇ ਅਕਾਲ ਤਖ਼ਤ ਸਾਹਿਬ ਨਾਲ,
   ਸੁੱਤੇ ਸ਼ੇਰ ਲਏ ਨੇ ਕਾਸ ਨੂੰ ਜਗਾ।
4. ਭਾਜੀ ਪਾਈ ਦਾ ਨਿਉਂਦਾ ਸਾਥੋਂ ਲਈ ਜਾ,
   ਦਿੱਤਾ ਯੋਧਿਆਂ ਨੇ ਮੁੱਖ ਤੋਂ ਸੁਣਾ।
5. ਏਨੀ ਆਖ ਕੇ ਸਟੇਨੋਂ ਕੱਢ ਗੋਲੀਆਂ,
   ਮਾਰੀ ਧਰਤੀ ਦੇ ਉਤੇ ਪਟਕਾ।

6. ਉਹਨੂੰ ਅਗਲੇ ਜਹਾਨ ਵੱਲ ਤੋਰਿਆ,
ਦਿੱਤਾ ਲਹੂ ਦਾ ਸੰਧੂਰ ਮੱਥੇ ਲਾ।
7. ਬਦਲਾ ਲੈ ਲਿਆ ਬਿਅੰਤ ਸਤਵੰਤ ਨੇ,
ਦਿੱਤਾ ਪੰਥ ਦਾ ਉਧਾਰ ਸਿਰੋਂ ਲਾਹ।
8. ਜੇਹੜਾ ਅੜੇਗਾ ਅੰਤ ਨੂੰ ਝੜੇਗਾ,
ਸੱਚੋ ਸੱਚ ਦਿੱਤਾ "ਨੂਰ" ਨੇ ਸੁਣਾ।

ਮੋੜਾ......ਯਾਦ ਰਹਿੰਦੀਆਂ,
ਬਿਅੰਤ ਸਿੰਘਾ ਤੇਰੀਆਂ, ਜੱਗ ਵਿਚ ਰਹਿੰਦੀਆਂ,
ਸਤਵੰਤ ਸਿੰਘਾ ਤੇਰੀਆਂ, ਹਾਂ ਜੀ ਹਾਂ, ਵਾਰਾਂ ਤੁਰੀਆਂ ਜਾਣ।

31 ਅਕਤੂਬਰ 1984 ਈ: ਨੂੰ :

## ਸ਼ੇਅਰ

1. ਅੱਜ ਵੀਰ ਬਿਅੰਤ ਸਤਵੰਤ ਸਿੰਘ ਨੇ,
ਸੁੱਤੀ ਕੌਮ ਦੀ ਅਣਖ ਜਗਾ ਦਿੱਤੀ।
2. ਹਰਿਮੰਦਰ ਸਾਹਿਬ ਤੇ ਜਿਸ ਨੇ ਵੀ ਵਾਰ ਕੀਤਾ,
ਉਸ ਦੀ ਮੁੱਢ ਤੋਂ ਅਲਖ ਮੁਕਾ ਦਿੱਤੀ।
3. ਪਹਿਰਾ ਦੇ ਕੇ ਕਹਿਰੀ ਤੇ ਕਹਿਰ ਬਣ ਕੇ,
ਉਹਨਾਂ ਪਲਾਂ ਵਿਚ ਪਰਲੋ ਲਿਆ ਦਿੱਤੀ।
4. ਕਾੜ੍ਹ ਕਾੜ੍ਹ ਜਵਾਨਾਂ ਨੇ ਫਾਇਰ ਕਰਕੇ,
ਘੁੱਗੀ ਆਲ੍ਹਣੇ ਵਿਚੋਂ ਉਡਾ ਦਿੱਤੀ।

ਮਰਦਾਂ ਨੇ ਆਪਣਾ ਕਾਰਜ ਪੂਰਾ ਕਰਕੇ ਹਥਿਆਰ ਸੁੱਟ ਦਿੱਤੇ। ਤਿੱਬਤੀਅਨ ਪੁਲੀਸ ਨੇ ਪਕੜਿਆ ਤੇ ਗਾਰਡ ਰੂਮ ਵਿਚ ਲੈ ਗਏ। ਪਾਪੀਆਂ ਨੇ ਗੋਲੀਆਂ ਦਾਗ ਦਿੱਤੀਆਂ। ਬਿਅੰਤ ਸਿੰਘ ਨੇ ਸਤਵੰਤ ਸਿੰਘ ਨੂੰ ਆਪਣੀ ਗਲਵਕੜੀ ਵਿਚ ਲੈ ਕੇ ਸ਼ਹੀਦੀ ਪ੍ਰਾਪਤ ਕੀਤੀ ਅਤੇ ਸਤਵੰਤ ਸਿੰਘ ਜ਼ਖ਼ਮੀ ਹੋ ਗਿਆ।

## ਸ਼ੇਅਰ

1. ਭੁੱਲ ਜਾਣ ਕੁਰਬਾਨੀ ਦਾ ਰਾਹ ਜਿਹੜੇ,
ਉਹ ਤਾਂ ਭਟਕਦੇ ਭਟਕਦੇ ਭਟਕ ਜਾਂਦੇ।

2. ਅਣਖੀ ਕਦੇ ਅਟਕਾਇਆਂ ਨਹੀਂ ਅਟਕ ਸਕਦੇ,
ਬੁਜ਼ਦਿਲ ਅਟਕਦੇ ਅਟਕਦੇ ਅਟਕ ਜਾਂਦੇ।
3. ਯੋਧੇ ਸੂਰਮੇਂ ਸਿਰਾਂ ਦੇ ਕਰਨ ਸੌਦੇ,
ਜ਼ੁਲਮੀ ਪੱਥਰਾਂ ਨਾਲ ਵੀ ਖਟਕ ਜਾਂਦੇ।
4. ਮਰਦ ਸੂਰਮੇਂ ਕੌਮ ਦੀ ਸ਼ਾਨ ਖਾਤਰ,
ਫਾਂਸੀ ਲਟਕਦੇ ਲਟਕਦੇ ਲਟਕ ਜਾਂਦੇ।

(ਕਵੀ)

ਪਿਆਰੇ ਖ਼ਾਲਸਾ ਜੀ ਯਾਦ ਰਹੇ ! ਇਹ ਕੋਈ ਨਵੀਂ ਜਾਂ ਅਨਹੋਣੀ ਘਟਨਾ ਨਹੀਂ, ਜਿਸ ਜਿਸ ਜਰਵਾਣੇ ਜ਼ਾਲਮ ਨੇ ਸਿੱਖ ਕੌਮ ਨਾਲ ਖ਼ਾਲਸਾ ਪੰਥ ਨਾਲ ਮੱਥਾ ਲਾਇਆ ਹੈ, ਕਲਗੀਧਰ ਦੇ ਜੁਝਾਰੂ ਸਿੰਘਾਂ ਨੇ ਉਸ ਨੂੰ ਲੋਹੇ ਦੇ ਚਣੇ ਚਬਾ ਕੇ ਦੋਜ਼ਖ ਵਿਚ ਭੇਜ ਕੇ ਪੰਥ ਦਾ ਸਿਰ ਉੱਚਾ ਕੀਤਾ।

1. 31 ਅਕਤੂਬਰ ਨੂੰ ਇੰਦਰਾ ਮਾਰ ਦਿੱਤੀ,
31 ਅਗਸਤ ਨੂੰ ਬਿਅੰਤਾ ਝਟਕਾਇਆ ਏ।
2. ਬਣਿਆ ਫਿਰਦਾ ਸੀ ਜ਼ਕਰੀਆ ਖ਼ਾਨ ਜੇਹੜਾ,
"ਨੂਰ" ਮਿੱਟੀ ਦੇ ਵਿਚ ਮਿਲਾਇਆ ਏ।

ਸਮੇਂ-ਸਮੇਂ ਅਨੁਸਾਰ ਸਿੰਘਾਂ ਨੇ ਜ਼ਾਲਮਾਂ ਦਾ ਸੰਘਾਰ .......ਇੰਜ ਕੀਤਾ :

## ਅਲਗੋਜ਼ੇ

**ਦੁਸ਼ਮਣ ਦੇ ਘਰ ਭੇਜ ਨਿਉਂਦਾ, ਕਰਜ਼ ਸਿਰਾਂ ਤੋਂ ਲਾਹਿਆ।**

1. ਮੱਸੇ ਰੰਘੜ ਕਰੀ ਬੇ-ਅਦਬੀ, ਹਰਿਮੰਦਰ ਵਿਚ ਬਹਿ ਕੇ।
ਕੀ ਖੱਟਿਆ ਉਸ ਮੂਰਖ ਬੰਦੇ, ਗੁਰੂ ਪੰਥ ਨਾਲ ਖਹਿ ਕੇ।
ਸੁੱਖਾ ਸਿੰਘ ਮਹਿਤਾਬ ਸਿੰਘ ਨੇ, ਖੰਡਾ ਜਦੋਂ ਚਲਾਇਆ।
ਦੁਸ਼ਮਣ ਦੇ ਘਰ ਭੇਜ ਨਿਉਂਦਾ, ਕਰਜ਼ ਸਿਰਾਂ ਤੋਂ ਲਾਹਿਆ।
2. ਦਸਮ ਪਿਤਾ ਨੇ ਪਰਗਟ ਕੀਤੇ, ਸੰਤ ਭਿੰਡਰਾਂ ਵਾਲੇ।
ਬੱਬਰ ਸ਼ੇਰ ਵਧਾਵਾ ਸਿੰਘ ਤੇ, ਸੋਢੀ ਜਿਹੇ ਮਤਵਾਲੇ।
ਲਾਭ ਸਿੰਘ ਗੁਰਬਚਨ ਸਿੰਘ ਨੇ, ਕੀਤਾ ਬੜਾ ਸਫਾਇਆ।
ਦੁਸ਼ਮਣ ਦੇ ਘਰ ਭੇਜ ਨਿਉਂਦਾ, ਕਰਜ਼ ਸਿਰਾਂ ਤੋਂ ਲਾਹਿਆ।

3. ਇੰਦਰਾ ਗਾਂਧੀ ਹੈਂਕੜ ਕੀਤੀ, ਤਖ਼ਤ ਅਕਾਲ ਗਿਰਾ ਕੇ।
ਸਿੱਖ ਕੌਮ ਨੂੰ ਸਬਕ ਸਿਖਾਉਣਾ, ਜ਼ਖ਼ਮੀ ਲੂਣ ਲਗਾ ਕੇ।
ਬਿਅੰਤ ਸਿੰਘ ਸਤਵੰਤ ਸੂਰਮੇਂ, ਕੀਤਾ ਪ੍ਰਣ ਪੁਗਾਇਆ।
ਦੁਸ਼ਮਣ ਦੇ ਘਰ ਭੇਜ ਨਿਉਂਦਾ, ਕਰਜ਼ ਸਿਰਾਂ ਤੋਂ ਲਾਹਿਆ।

4. ਅਰੁਣ ਵੈਦਿਆ ਹੁਕਮ ਸੁਣਾਕੇ, ਜਾ ਪੂਨੇ ਵਿਚ ਲੁੱਕਿਆ।
ਬੱਬਰ ਸ਼ੇਰਾਂ ਢੇਰੀ ਕੀਤਾ, ਮੌਤ ਦੇ ਮੂਹਰੇ ਝੁੱਕਿਆ।
ਸੁੱਖਾ ਜਿੰਦਾ ਰਹਿਣ ਜੀਊਂਦੇ, ਪੰਥ ਦਾ ਮਾਣ ਵਧਾਇਆ।
ਦੁਸ਼ਮਣ ਦੇ ਘਰ ਭੇਜ ਨਿਉਂਦਾ, ਕਰਜ਼ ਸਿਰਾਂ ਤੋਂ ਲਾਹਿਆ।

5. ਮਾਰ ਦਿੱਤੇ ਕਈ ਮਰਦ ਸੂਰਮੇ, ਬੇਅੰਤ ਜਿਹੇ ਹਤਿਆਰੇ।
ਮਾਂਵਾਂ ਦੇ ਪੁੱਤ ਸ਼ੇਰਾਂ ਵਰਗੇ, ਮੌਤ ਦੇ ਘਾਟ ਉਤਾਰੇ।
ਤਾਰੇ ਅਤੇ ਹਵਾਰੇ "ਨੂਰ" ਜੀ, ਧੂੜ ਦੇ ਵਾਂਗ ਉਡਾਇਆ।
ਦੁਸ਼ਮਣ ਦੇ ਘਰ ਭੇਜ ਨਿਉਂਦਾ, ਕਰਜ਼ ਸਿਰਾਂ ਤੋਂ ਲਾਹਿਆ।

## ਸ਼ੇਅਰ

1. ਲੰਡਨ ਵਿਚ ਉਡਵਾਇਰ ਨੂੰ ਮਾਰ ਕੇ ਤੇ,
ਸੂਰਮਤਾਈ ਦਾ ਊਧਮ ਸਿੰਘ ਅੰਤ ਕਰ ਗਿਆ।
2. ਲਛਮਣ ਸਿੰਘ ਨੇ ਲਹੂ ਦੇ ਨਾਲ ਧੋਤੇ,
ਜਿਹੜੇ ਜ਼ੁਲਮ ਨਰੈਣੂ ਮਹੰਤ ਕਰ ਗਿਆ।
3. ਕੌਮ ਲਈ ਕੁਰਬਾਨੀ ਕੋਈ ਕਰੂ ਵਿਰਲਾ,
ਜਰਨੈਲ ਸਿੰਘ ਜੋ ਭਿੰਡਰਾਂ ਦਾ ਸੰਤ ਕਰ ਗਿਆ।
4. ਰਹਿੰਦੀ ਦੁਨੀਆਂ ਤੱਕ ਰਹੇਗਾ ਯਾਦ "ਦਿਲਬਰ",
ਜੇਹੜਾ ਕ੍ਰਿਸ਼ਮਾ ਬਿਅੰਤ ਸਤਵੰਤ ਕਰ ਗਿਆ।

(ਦਿਲਬਰ ਜੀ)



# ਪ੍ਰਸੰਗ ਨੰ: 19

## ਸ਼ਹੀਦੀ ਹਰਜਿੰਦਰ ਸਿੰਘ ਜਿੰਦਾ, ਸੁਖਦੇਵ ਸਿੰਘ ਸੁੱਖਾ

ਭਾਈ ਹਰਜਿੰਦਰ ਸਿੰਘ ਜੀ ਜਿੰਦਾ ਦਾ ਜਨਮ 4 ਅਪ੍ਰੈਲ 1962 ਈ. ਨੂੰ ਜ਼ਿਲ੍ਹਾ ਅੰਮ੍ਰਿਤਸਰ ਦੇ ਗਦਲੀ ਪਿੰਡ ਵਿਖੇ, ਸ: ਗੁਲਜ਼ਾਰ ਸਿੰਘ ਜੀ ਅਤੇ ਮਾਤਾ ਗੁਰਨਾਮ ਕੌਰ ਜੀ ਦੀ ਕੁੱਖੋਂ ਹੋਇਆ। ਆਪ ਦੇ ਦੋ ਵੱਡੇ ਭਰਾ ਸਨ, ਸ: ਨਿਰਭੈਲ ਸਿੰਘ ਅਤੇ ਭੁਪਿੰਦਰ ਸਿੰਘ ਤੇ ਇਕ ਭੈਣ ਬਲਵਿੰਦਰ ਕੌਰ। ਮੁੱਢਲੀ ਪੜ੍ਹਾਈ ਗਦਲੀ ਪਿੰਡ ਤੋਂ ਤੇ ਦਸਵੀਂ ਗਹਿਰੀ ਮੰਡੀ ਸਕੂਲ ਤੋਂ ਬਾਰ੍ਹਵੀਂ ਜੰਡਿਆਲਾ ਗੁਰੂ ਤੋਂ ਕਰਕੇ, ਉੱਚ ਵਿੱਦਿਆ ਲਈ ਦਾਖਲਾ ਖ਼ਾਲਸਾ ਕਾਲਜ ਅੰਮ੍ਰਿਤਸਰ ਲੈ ਲਿਆ। ਅਜੇ ਬੀ.ਏ. (ਭਾਗ ਦੂਜਾ) ਵਿਚ ਪੜ੍ਹਦੇ ਸਨ ਜਾ 1984 ਦਾ ਘੱਲੂਘਾਰਾ ਵਾਪਰ ਗਿਆ।

ਭਾਈ ਸੁਖਦੇਵ ਸਿੰਘ ਜੀ ਸੁੱਖਾ ਦਾ ਜਨਮ ਜ਼ਿਲ੍ਹਾ ਗੰਗਾਨਗਰ, ਤਹਿਸੀਲ ਕਰਨਪੁਰ ਦੇ ਚੱਕ ਨੰ: ਗਿਆਰ੍ਹਾਂ (11) ਵਿਚ, ਸ: ਮਹਿੰਗਾ ਸਿੰਘ ਜੀ ਦੇ ਗ੍ਰਹਿ ਵਿਖੇ, ਮਾਤਾ ਸੁਰਜੀਤ ਕੌਰ ਜੀ ਦੀ ਕੁੱਖੋਂ ਹੋਇਆ। ਮੁੱਢਲੀ ਪੜ੍ਹਾਈ ਮਾਣਕਪੁਰ ਚੱਕ ਨੰ: 13 ਤੋਂ ਪ੍ਰਾਪਤ ਕੀਤੀ। ਕਰਨਪੁਰ ਤੋਂ ਦਸਵੀਂ ਪਾਸ ਕਰਕੇ, "ਗਿਆਨ ਜੋਤੀ ਕਾਲਜ" ਤੋਂ ਬੀ.ਏ. ਕਰਕੇ, ਐਮ.ਏ. ਅੰਗਰੇਜ਼ੀ ਵਿਚ ਪੜ੍ਹਦੇ ਸਨ। ਜਾ 1984 ਦਾ ਘੱਲੂਘਾਰਾ ਵਾਪਰ ਗਿਆ। ਮਨ 'ਤੇ ਗਹਿਰੀ ਚੋਟ ਲੱਗੀ। ਸਿੱਖੀ ਦੀ ਪੱਤ ਬਚਾਉਣ ਬਾਰੇ ਹਰ ਵੇਲੇ ਸੋਚਦਾ ਰਹਿੰਦਾ। ਇਸ ਦਾ ਇਕ ਦੋਸਤ ਸੀ ਬਲਜਿੰਦਰ ਸਿੰਘ ਰਾਜੂ ਤੇ ਉਸ ਦੇ ਭੂਆ ਜੀ ਦਾ ਪੁੱਤਰ ਸੀ ਹਰਜਿੰਦਰ ਸਿੰਘ ਜਿੰਦਾ। ਇਹਨਾਂ ਦੋਹਾਂ ਵੀਰਾਂ ਦਾ ਮਿਲਾਪ ਹੋਇਆ।

ਭਾਰਤੀ ਫੌਜ ਨੇ ਤੋਪਾਂ ਟੈਂਕਾਂ ਨਾਲ ਅਕਾਲ ਤਖ਼ਤ 'ਤੇ ਅਟੈਕ ਕੀਤਾ। ਚਾਲੀ ਹੋਰ ਗੁਰਧਾਮਾਂ ਨੂੰ ਫੌਜੀ ਛਾਉਣੀ ਵਿਚ ਬਦਲ ਦਿੱਤਾ। ਸਿੱਖ ਨੌਜਵਾਨਾਂ ਨੂੰ ਚੁੱਕ ਕੇ ਚੁਣ-ਚੁਣ ਕੇ ਮਾਰਨਾ ਸ਼ੁਰੂ ਕਰ ਦਿੱਤਾ। ਮਰਦਾਂ ਦੀ ਅਣਖ ਜਾਗੀ, ਪੜ੍ਹਾਈ ਵਿਚੇ ਛੱਡ ਕੇ, ਸਿੱਖ ਕੌਮ ਦੀ ਸਲਾਮਤੀ ਵਾਸਤੇ ਇੰਜ ਸੋਚਾਂ ਸੋਚਦੇ ਨੇ :

### ਸਾਕਾ

1. ਸੁੱਖਾ ਜਿੰਦਾ ਸੋਚਦੇ, ਕੋਈ ਬਣਤ ਬਣਾਈਏ।
2. ਦੇਸ਼ ਧਰੋਹੀ ਜ਼ਾਲਮਾਂ ਦੀ, ਅਲਖ ਮੁਕਾਈਏ।

3. ਵੈਰੀਆਂ ਅਰੁਣ ਕੁਮਾਰ ਨੂੰ, ਵਿਚ ਨਰਕ ਪੁਚਾਈਏ।

4. ਫਲ ਭੋਗੇ ਉਹ ਬੀਜਿਆ, ਐਸਾ ਸਬਕ ਸਿਖਾਈਏ।

5. ਬਣ ਕੇ ਅਣਖੀ ਸੂਰਮੇ, ਜੱਗ ਨੂੰ ਦਿਖਲਾਈਏ।

6. ਸਿੱਖ ਕੌਮ ਦੀ "ਨੂਰ" ਜੀ, ਰਲ ਪੱਤ ਬਚਾਈਏ।

ਵੀਹਵੀਂ ਸਦੀ ਦੇ ਅਖੀਰ ਵਿਚ ਤਕਰੀਬਨ ਡੇਢ ਲੱਖ ਤੋਂ ਜ਼ਿਆਦਾ ਸਿੰਘ ਸਿੰਘਣੀਆਂ ਸੂਰਬੀਰਾਂ 'ਤੇ ਭਿਆਨਕ ਤਸ਼ੱਦਦ ਕਰਕੇ ਮੌਤ ਦੇ ਘਾਟ ਉਤਾਰਨਾ ਸ਼ੁਰੂ ਕਰ ਦਿੱਤਾ ਤਾਂ ਮਰਦਾਂ ਦੀ ਜ਼ਮੀਰ ਜਾਗੀ। ਕੌਮ ਦੀ ਬੇ-ਪਤੀ ਦਾ ਬਦਲਾ ਲੈਣ ਦਾ ਪ੍ਰਣ ਕੀਤਾ। ਭਾਈ ਜਿੰਦੇ ਦੇ ਕਜ਼ਨ ਬਲਜਿੰਦਰ ਸਿੰਘ ਰਾਜੂ 'ਤੇ ਹੋਏ ਤਸ਼ੱਦਦ ਦੀ ਖ਼ਬਰ ਸੁਣ ਕੇ ਮਰਦਾਂ ਦੀ ਹਿੱਕ ਉਤੇ ਮੌਠ ਦਲੇ ਗਏ। ਸੀਨਾ ਤੰਦੂਰ ਵਾਂਗ ਤਪਿਆ, ਨੇਤਰਾਂ ਵਿਚ ਖ਼ੂਨ ਭਰ ਆਇਆ। ਸੀਸ ਤੇ ਮੌਤ ਦਾ ਸਾਲੂ ਸਜਾ ਕੇ, ਅਣਖ ਦੇ ਰਸਤੇ ਤੇ ਇੰਜ ਤੁਰੇ :

## ਬੈਂਤ

1. ਗਦਲੀ ਪਿੰਡ ਦਾ ਸੂਰਮਾ ਸ਼ੇਰ ਜਿੰਦਾ,
   ਸਿਤਮ ਦੇਖ ਕੇ ਜੋਸ਼ ਵਿਚ ਆਇਆ ਏ।
2. ਗੰਗਾਨਗਰ ਦਾ ਯੋਧਾ ਸੁਖਦੇਵ ਸੁੱਖਾ,
   ਵੀਰਾ ਸਮਝ ਕੇ ਸਾਥ ਰਲਾਇਆ ਏ।
3. ਗੁਰੂਧਾਮਾਂ ਦੀ ਹੋਈ ਤੌਹੀਨ ਭਾਰੀ,
   ਸੋਧਾ ਲਾਉਣ ਦਾ ਰਾਹ ਅਪਨਾਇਆ ਏ।
4. ਚੁਣ-ਚੁਣ ਮਾਰਣੇ "ਨੂਰ" ਜੀ ਪੰਥ ਦੋਖੀ,
   ਸਿਰ 'ਤੇ ਮੌਤ ਦਾ ਸਾਲੂ ਸਜਾਇਆ ਏ।

ਅਣਖ ਦੇ ਮੁਜੱਸਮੇ, ਸਿੱਖ ਪੰਥ ਦੇ ਮਹਾਨ ਬੱਬਰ ਸ਼ੇਰ, ਜਿਥੇ ਵੀ ਜਾ ਕੇ ਗਰਜਦੇ ਸਨ, ਮਹਾਂ ਪਾਪੀ ਤੇ ਹਤਿਆਰੇ ਥਰ-ਥਰ ਕੰਬਦੇ ਸਨ। ਦਿੱਲੀ ਦੇ ਕਤਲੇਆਮ ਦੇ ਮੁੱਖ ਦੋਸ਼ੀ, ਲਲਿਤ ਮਾਕਨ ਨੂੰ 31 ਜੁਲਾਈ 1985 ਨੂੰ ਜਾ ਸੋਧਾ ਲਾਇਆ।

ਭਾਰਤ ਵਿਚ ਵੱਖ-ਵੱਖ ਸ਼ਹਿਰਾਂ ਥਾਂਵਾਂ 'ਤੇ ਸਿੱਖਾਂ ਦੇ ਕਤਲ ਕਰਾਉਣ ਵਾਲੇ ਮਹਾਂ ਹਤਿਆਰੇ, ਅਰਜਨ ਦਾਸ ਨੂੰ 5 ਸਤੰਬਰ 1985 ਈ. ਨੂੰ ਗੱਡੀ ਚਾੜ੍ਹਿਆ, ਇਹ ਰਾਜੀਵ ਗਾਂਧੀ ਦਾ ਬੜਾ ਚਾਪਲੂਸ ਸੀ। ਇਸ ਨੂੰ ਨਾਨਾਵਤੀ ਕਮਿਸ਼ਨ ਨੇ ਵੀ ਦੋਸ਼ੀ ਕਰਾਰ ਦਿੱਤਾ ਸੀ। ਇਹਨਾਂ ਪਾਪੀਆਂ ਨੂੰ ਚੁਣ-ਚੁਣ ਕੇ ਦੋਜ਼ਖਾਂ ਵਿਚ....ਇੰਜ ਪਹੁੰਚਾਇਆ :

## ਗੀਤ

1. ਸੁੱਖਾ ਜਿੰਦਾ ਵੀਰ ਦੁਲਾਰੇ, ਸੋਧੇ ਮਾਕਨ ਜਿਹੇ ਹਤਿਆਰੇ,
ਦਿੱਲੀ ਸ਼ਹਿਰ 'ਚ ਪਏ ਕਹਾਰੇ, ਪਾਪੀ ਧਰਤ ਲਿਟਾ ਲਏ ਨੇ,
ਚੁਣ-ਚੁਣ ਦੇਸ਼ ਧਰੋਹੀ ਮਾਰੇ ਜਿੰਦੇ ਸੁੱਖ ਨਿਰਾਲੇ ਨੇ।
2. ਅਰਜਨ ਦਾਸ ਬੜਾ ਹਤਿਆਰਾ, ਇਸਨੇ ਜ਼ੁਲਮ ਕਮਾਇਆ ਭਾਰਾ,
ਕਰਦਾ ਨਿਤ ਵਧੀਕੀ ਕਾਰਾ, ਸਿੰਘ ਚਣੇ ਚਬਾਲੇ ਨੇ,
ਚੁਣ-ਚੁਣ ਦੇਸ਼ ਧਰੋਹੀ ਮਾਰੇ ਜਿੰਦੇ ਸੁੱਖ ਨਿਰਾਲੇ ਨੇ।
3. ਮਾਰਿਆ ਜਦੋਂ ਬੈਂਕ ਨੂੰ ਡਾਕਾ, ਉਥੇ ਸੀ ਫੋਰਸ ਦਾ ਨਾਕਾ,
ਲੱਗਾ ਨਹੀਂ ਸਿੰਘਾਂ ਨੂੰ ਠਾਕਾ। ਉੱਡ ਗਏ ਫਨੀਅਰ ਕਾਲੇ ਨੇ,
ਚੁਣ-ਚੁਣ ਦੇਸ਼ ਧਰੋਹੀ ਮਾਰੇ ਜਿੰਦੇ ਸੁੱਖ ਨਿਰਾਲੇ ਨੇ।
4. ਵੈਦਿਆ ਜਾ ਪੂਨੇ ਵਿਚ ਲੁੱਕਿਆ, ਉਥੇ ਪੰਥ ਖ਼ਾਲਸਾ ਬੁੱਕਿਆ,
ਸੀਨੇ ਤੀਰ ਵਾਂਗਰਾਂ ਠੁੱਕਿਆ। 'ਨੂਰ' ਜੀ ਪ੍ਰਣ ਪੁਗਾ ਲੈ ਨੇ,
ਚੁਣ-ਚੁਣ ਦੇਸ਼ ਧਰੋਹੀ ਮਾਰੇ ਜਿੰਦੇ ਸੁੱਖ ਨਿਰਾਲੇ ਨੇ।

ਸਿੱਖਾਂ ਦਾ ਮਹਾਂ ਦੋਖੀ ਅਰੁਣ ਕੁਮਾਰ ਵੈਦਿਆ ਭਾਰਤ ਦੀ ਆਰਮੀ ਦਾ ਕਮਾਂਡਰ-ਇਨ-ਚੀਫ ਬੇ-ਖ਼ੌਫ ਹੋ ਕੇ, ਪੂਨੇ ਸ਼ਹਿਰ ਸਕੂਨ ਭਰੀ ਜ਼ਿੰਦਗੀ ਭੋਗ ਰਿਹਾ ਸੀ। ਅਸਲ ਵਿਚ ਮੌਤ ਤੋਂ ਡਰਦਾ ਹੋਇਆ, ਪੂਨੇ ਜਾ ਲੁਕਿਆ ਸੀ। ਗੁਰੂ ਕੇ ਸ਼ੇਰਾਂ ਦੀ ਨਜ਼ਰ ਪੂਨੇ ਸ਼ਹਿਰ ਦੀਆਂ ਇਮਾਰਤਾਂ ਨਾਲ ਜਾ ਟਕਰਾਈ। ਵੈਦਿਆ ਨੂੰ ਸੋਧਣ ਦੀ ਵਿਉਂਤਬੰਦੀ ਇੰਜ ਕਰਦੇ ਨੇ :

## ਸਾਕਾ

1. ਸੁੱਖੇ ਜਿੰਦੇ ਵੀਰ ਨੇ, ਰਲ ਵਿਉਂਤ ਬਣਾਈ।
2. ਜਿਸ ਨੇ ਦੇਸ਼ ਪੰਜਾਬ 'ਤੇ, ਹੈ ਫੌਜ ਚੜ੍ਹਾਈ।
3. ਗਿਣ ਗਿਣ ਦੁਸ਼ਮਣ ਘੇਰਣੇ, ਕਰਕੇ ਤਕੜਾਈ।
4. ਚੀਫ ਕਮਾਂਡਰ ਵੈਦਿਆ, ਬਣ ਗਿਆ ਕਸਾਈ।
5. ਉਹਨੇ ਅੰਮ੍ਰਿਤਸਰ ਵਿਚ ਜ਼ੁਲਮ ਦੀ, ਸੀ ਅੱਤ ਮਚਾਈ।
6. ਅਕ੍ਰਿਤਘਣਾਂ ਦੀ "ਨੂਰ" ਜੀ, ਹੁਣ ਸ਼ਾਮਤ ਆਈ।

ਵਿਉਂਤਬੰਦੀ ਬਣਾ ਕੇ ਸੂਰਮੇ ਪੂਨੇ ਵਿਚ ਪ੍ਰਵੇਸ਼ ਹੋਏ। ਸ਼ਿਕਾਰ ਦੀ ਭਾਲ ਕਰਦਿਆਂ-ਕਰਦਿਆਂ 10 ਅਗਸਤ 1986 ਦਾ ਦਿਨ ਆਇਆ। ਘੱਲੂਘਾਰੇ ਤੋਂ ਦੋ ਸਾਲ ਮਗਰੋਂ, ਪੂਨੇ ਵਿਚ ਛੁਪਿਆ ਹੋਇਆ ਦਰਿੰਦਾ, ਆਪਣੀ ਪਤਨੀ ਨੂੰ ਲੈ ਕੇ ਸਾਥ,

ਗਰੋਸਰੀ ਸਟੋਰ 'ਤੇ ਪੁੱਜਾ। ਸ਼ਾਪਿੰਗ ਸੈਂਟਰ ਤੋਂ ਘਰ ਵਿਚ ਵਰਤੋਂ ਦਾ ਸਾਮਾਨ ਤੇ ਸਬਜ਼ੀ ਆਦਿ ਖਰੀਦੀ। ਘਰਵਾਲੀ ਕਹਿੰਦੀ, ਦੋ ਬੈਂਗਣ ਲੈ ਲਵੋ ਅੱਜ ਭੜਥਾ ਬਣਾਵਾਂਗੇ, ਤਾਂ ਵੈਦਿਆ ਬੋਲਿਆ, ਭੜਥਾ ਅੱਜ ਨਹੀਂ ਫੇਰ ਕਦੇ ਖਾਵਾਂਗੇ। ਪਰ ਕੌਣ ਜਾਣੇ, ਐ ਦਰਿੰਦੇ, ਪ੍ਰਭੂ ਨੇ ਅੱਜ ਤੇਰਾ ਹੀ ਭੜਥਾ ਕਰ ਦੇਣਾ ਏ। ਖ਼ੈਰ ਸਾਰਾ ਸਾਮਾਨ ਕਾਰ ਵਿਚ ਰੱਖਿਆ ਤੇ ਚਲ ਪਏ ਤੇ ਏਧਰ ਗੁਰੂ ਕੇ ਲਾਲ ਕਾਲੇ ਰੰਗ ਦੀ ਸਜ਼ੂਕੀ 'ਤੇ ਹੋਏ ਅਸਵਾਰ, ਜਿੰਦਾ ਬਾਈਕ ਚਲਾ ਰਿਹਾ ਸੀ ਤੇ ਭਾਈ ਸੁੱਖਾ ਮਗਰ ਬੈਠਾ ਸੀ। ਗਏ ਕਾਰ ਦੇ ਬਰਾਬਰ ਤੇ ਸ਼ਬਦ ਪੜ੍ਹਿਆ, ਦੇਹਿ ਸਿਵਾ.....॥ ਪਾਪੀ ਕੋ ਮਾਰਣੇ ਕੋ.....॥ ਪਾਪੀ ਉਪਰ ਭਰਵਾਂ ਵਾਰ.... ਇੰਜ ਕੀਤਾ :

## ਵਾਰ

1. ਜਦੋਂ ਨਿਕਲਿਆ ਬਜ਼ਾਰ ਵੱਲੋਂ ਵੈਦਿਆ,
   ਲਿਆ ਬਾਜ਼ਾਂ ਨੇ ਸ਼ਿਕਾਰ ਨੂੰ ਤਕਾ।
2. ਖਾਣ ਪੀਣ ਦੀ ਗਰੋਸਰੀ ਖ਼ਰੀਦ ਕੇ,
   ਉਹਨੇ ਗੱਡੀ ਵਿਚ ਲਈ ਸੀ ਟਿਕਾ।
3. ਬੇ-ਖ਼ੌਫ਼ ਹੋ ਕੇ ਸ਼ਰੇਆਮ ਘੁੰਮਦਾ,
   ਖ਼ੂਨ ਸਿੰਘਾਂ ਦਾ ਉਬਾਲੇ ਰਿਹਾ ਖਾ।
4. ਮੀਆਂ ਬੀਵੀ ਜਦੋਂ ਚੱਲ ਪਏ ਬਜ਼ਾਰ 'ਚੋਂ,
   ਕਾਲ ਕੂਕਿਆ ਸਿਰਾਹਨੇ ਉਹਦੇ ਆ।
5. ਕਾਲੇ ਰੰਗ ਦੀ ਸਜ਼ੂਕੀ ਉਤੇ ਸੂਰਮੇ,
   ਜਿੰਦਾ ਵਧਿਆ ਬਰਾਬਰ 'ਤੇ ਜਾ।
6. ਸੁੱਖੇ ਕਾੜ ਕਾੜ ਕੱਢੀਆਂ ਸੀ ਗੋਲੀਆਂ,
   ਉਹਦੀ ਪੁੜ-ਪੁੜੀ 'ਚ ਦਿੱਤੀਆਂ ਲਗਾ।
7. ਢੇਰੀ ਹੋ ਕੇ ਸਟੇਰਿੰਗ 'ਤੇ ਡਿੱਗਿਆ,
   ਸਾਰੇ ਪੂਨੇ 'ਚ ਹਨੇਰ ਗਿਆ ਛਾ।
8. ਐਸੀ ਬਾਜ਼ਾਂ ਨੇ ਝੱਪਟ ਮਾਰੀ "ਨੂਰ" ਜੀ,
   ਦਿੱਤਾ ਪਿੰਜਰੇ 'ਚੋਂ ਪਾਪੀ ਨੂੰ ਉਡਾ।

ਯਾਦ ਰਹਿੰਦੀਆਂ-ਰਹਿੰਦੀਆਂ-ਹਰਜਿੰਦਰ ਸਿੰਘਾ ਤੇਰੀਆਂ, ਜੱਗ ਵਿਚ, ਰਹਿੰਦੀਆਂ-
ਸੁਖਦੇਵ ਸਿੰਘਾ ਤੇਰੀਆਂ ਹਾਂ-ਜੀ-ਹਾਂ—ਵਾਰਾਂ ਤੁਰੀਆਂ ਜਾਣ।

31 ਅਕਤੂਬਰ 1984 ਨੂੰ ਇੰਦਰਾ ਗਾਂਧੀ ਨੂੰ ਕੀਤੇ ਦਾ ਫਲ ਮਿਲ ਗਿਆ ਸੀ

ਤੇ 10 ਅਗਸਤ 1986 ਨੂੰ ਇਸ ਦਾ ਵੀ ਭੋਗ ਪੈ ਗਿਆ ਤੇ ਦੋਜ਼ਖ ਵਿਚ ਜਾ ਵੜਿਆ।

**ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ ॥** (ਅੰਗ ੧੩੪)

13 ਫਰਵਰੀ 1987 ਈ. ਨੂੰ ਇਕ ਬੈਂਕ ਵਿਚੋਂ 5 ਕਰੋੜ 70 ਲੱਖ ਰੁਪਏ ਪ੍ਰਾਪਤ ਕਰਕੇ ਜੁਝਾਰੂ ਸਿੰਘਾਂ ਵਾਸਤੇ ਹਥਿਆਰ ਖਰੀਦ ਕੇ ਪੰਥ ਦੀ ਸੇਵਾ ਕੀਤੀ। 17 ਸਤੰਬਰ 1987 ਈ. ਨੂੰ ਭਾਈ ਸੁੱਖਾ ਜੀ ਦਾ ਪੂਨੇ ਐਕਸੀਡੈਂਟ ਹੋ ਗਿਆ ਉਹ ਸਕੂਟੀ 'ਤੇ ਸਵਾਰ ਸਨ। 1987 ਨੂੰ ਭਾਈ ਜਿੰਦਾ ਜੀ ਦਿੱਲੀ ਪੁਲਿਸ ਮੁਕਾਬਲਾ ਹੋਇਆ ਤੇ ਪੈਰ 'ਤੇ ਗੋਲੀ ਲੱਗੀ। ਮਾਰਚ ਮਹੀਨੇ ਅੰਦਰ ਭਾਈ ਜਿੰਦਾ ਜੀ ਨੂੰ ਗੁ: ਮਜਨੂੰ ਦੇ ਟਿੱਲੇ ਤੋਂ ਗ੍ਰਿਫ਼ਤਾਰ ਕੀਤਾ ਗਿਆ। ਦੋਹਾਂ ਸਿੰਘਾਂ ਉਪਰ ਵੈਦਿਆ ਦੀ ਮੌਤ ਦਾ ਦੋਸ਼ ਲੱਗਾ। ਸਰਕਾਰ ਨੇ ਸ਼ੇਰਾਂ ਵਾਸਤੇ 16 ਲੱਖ ਰੁਪਏ ਖਰਚ ਕੇ ਦੋ ਘੁਰਣੇ ਬਣਾਏ, ਕਿਤੇ ਖੋਦ ਕੇ ਫਰਾਰ ਨਾ ਹੋਣ ਜਾਣ। 24 ਘੰਟੇ ਪੁਲਿਸ ਤੇ ਸੀ.ਆਰ.ਪੀ.ਐਫ. ਦਾ ਸਖਤ ਪਹਿਰਾ ਰਹਿੰਦਾ।

ਆਖਰ 21-10-1989 ਦਾ ਦਿਨ ਆਇਆ। ਜੇਲ੍ਹ ਵਿਚੋਂ ਕੱਢ ਕੇ ਬੰਦ ਗੱਡੀ ਰਾਹੀਂ ਅਦਾਲਤ ਪਹੁੰਚਾਇਆ ਗਿਆ। ਜੱਜ ਨੇ ਭਾਈ ਨਿਰਮਲ ਸਿੰਘ ਨੂੰ ਰਿਹਾਈ ਦਾ ਹੁਕਮ ਸੁਣਾਇਆ ਤੇ ਦੋਨਾਂ ਵੀਰਾਂ ਨੂੰ ਜਨਰਲ ਵੈਦਿਆ ਕੇਸ ਵਿਚ ਦੋਸ਼ੀ ਪਾਇਆ ਗਿਆ। ਦੋ ਵੱਜ ਕੇ ਸਤਾਰਾਂ ਮਿੰਟ ਤੇ ਅਦਾਲਤ ਦੇ ਕਟਹਿਰੇ ਵਿਚ ਭਾਈ ਸੁਖਦੇਵ ਸਿੰਘ ਜੀ ਨੂੰ ਕੰਬਦੀ ਆਵਾਜ਼ ਨਾਲ ਫਾਂਸੀ ਦੀ ਸਜ਼ਾ ਸੁਣਾਈ ਗਈ ਤੇ ਉਪਰੰਤ ਜਿੰਦੇ ਨੂੰ ਵੀ ਫਾਂਸੀ ਦੀ ਸਜ਼ਾ ਦਾ ਫੁਰਮਾਣ ਕੀਤਾ। ਸੁਣਦੇ ਸਾਰ ਹੀ ਮਰਦਾਂ ਨੇ ਗੱਜ ਗੱਜ ਕੇ ਜੈਕਾਰੇ ਬੁਲਾਏ। ਫੈਸਲੇ ਤੋਂ ਬਾਅਦ ਜੱਜ ਨੂੰ ਨੀਂਦ ਆਉਣੀ ਬੰਦ ਹੋ ਗਈ ਸੀ। ਸਿੰਘਾਂ ਦੇ ਵਕੀਲ ਸੋਢੀ ਨੇ ਕਿਹਾ, ਸੁਪਰੀਮ ਕੋਰਟ ਵਿਚ ਕੇਸ ਕਰੀਏ, ਪਰ ਮਰਦ ਨਹੀਂ ਮੰਨੇ। ਅਣਖ ਦੀ ਖਾਤਰ ਫਾਂਸੀ ਦੀ ਮੌਤ ਭਾਗਾਂ ਵਾਲੇ ਨੂੰ ਮਿਲਦੀ ਹੈ।

ਖ਼ੈਰ ! ਸਮਾਂ ਆਇਆ, ਨਾਨਕਾ ਤੇ ਦਾਦਕਾ ਪ੍ਰੀਵਾਰ ਪੁੱਜ ਗਏ। ਜਿੰਦੇ ਨੇ ਕਿਹਾ, "ਚੰਗਾ ਹੋਇਆ ਭੈਣਾਂ ਘੋੜੀਆਂ ਗਾਉਣ ਲਈ ਤੇ ਭਰਜਾਈਆਂ ਸੁਰਮੇ ਦੇ ਸ਼ਗਨ ਲਈ ਪਹੁੰਚ ਗਈਆਂ ਨੇ, ਤੇ ਮਾਤਾਵਾਂ ਆਪਣੇ ਬੰਨਿਆਂ ਤੋਂ ਪਾਣੀ ਵਾਰਨ ਲਈ ਵੀ ਹਾਜ਼ਰ ਹੋ ਗਈਆਂ ਨੇ।"

ਕੈਸਾ ਜਿਗਰਾ ਹੋਵੇਗਾ ਉਹਨਾਂ ਧਰਮੀ ਮਾਂਵਾਂ ਦਾ, ਸਾਰੇ ਪ੍ਰੀਵਾਰਕ ਮੈਂਬਰ ਚੁਪ ਧਾਰੀ ਬੈਠੇ ਸਨ। ਸੁੱਖੇ ਵੀਰ ਨੇ ਗਰਜ ਕੇ ਕਿਹਾ, ਵਿਆਹ ਆਏ ਹੋ, ਖ਼ੁਸ਼ੀਆਂ ਪੂਰੀਆਂ ਕਰੋ। 30 ਕਿਲੋ ਬਾਦਾਨਾ ਸਾਰੀ ਜੇਲ੍ਹ ਵਿਚ ਵੰਡਿਆ। ਰਾਤ ਪਈ ਸੂਰਮੇਂ ਸ਼ਹੀਦੀ ਬਾਟਾ ਛਕਣ ਦੀ ਤਿਆਰੀ ਇੰਜ ਕਰਦੇ ਨੇ :

## ਸਾਕਾ

1. ਸੁਣੀ ਸਜ਼ਾ ਜਦ ਮੌਤ ਦੀ, ਸਿੰਘ ਕਰਨ ਤਿਆਰੀ।
2. ਉਹਨਾਂ ਗੁਰ ਮੰਤਰ ਨੂੰ ਸਿਮਰਿਆ, ਲਈ ਬਖਸ਼ਿਸ਼ ਭਾਰੀ।
3. ਫਿਰ ਬਾਣੀ ਗਾ ਕੇ ਚੜ੍ਹੇ ਦਿਵਸ, ਅਰਦਾਸ ਗੁਜ਼ਾਰੀ।
4. ਕਹਿੰਦੇ ਧੰਨ ਪੁੱਤਰਾਂ ਦੇ ਦਾਨੀਆਂ, ਰੱਖ ਲਾਜ ਹਮਾਰੀ।
5. ਸਿਰ ਨਾਲ ਸਲਾਮਤ ਰੱਖਣੀ, ਬਖਸ਼ੀ ਸਰਦਾਰੀ।
6. ਅੱਜ ਸੀਸ ਵਾਰਨੇ ਨੂਰ ਜੀ, ਹੈ ਖ਼ੁਸ਼ੀ ਨਿਆਰੀ।

ਮਰਦਾਂ ਨੇ ਆਪਣੇ ਪ੍ਰੀਵਾਰ ਨੂੰ ਹਦਾਇਤ ਕੀਤੀ ਕਿ ਸਾਡੀ ਕੁਰਬਾਨੀ ਦਾ ਮੁੱਲ ਨਹੀਂ ਵੱਟਣਾ ਤੇ ਨਾ ਹੀ ਅੱਖਾਂ ਵਿਚ ਅੰਸੂ ਆਉਣ ਦੇਣੇ। ਮਰਦਾਂ ਨੇ 9 ਅਕਤੂਬਰ ਤੜਕੇ ਦੋ ਵਜੇ ਇਸ਼ਨਾਨ ਕੀਤਾ। ਨਿਤਨੇਮ ਉਪਰੰਤ ਕੇਸਰੀ ਦਸਤਾਰੇ ਸਜਾਏ, ਜਿਵੇਂ ਕੋਈ ਲਾੜਾ ਬਰਾਤ ਚੜ੍ਹਣ ਲੱਗਾ ਹੋਵੇ। ਜੇਲ੍ਹ ਅਧਿਕਾਰੀ ਪੁੱਜ ਗਏ। ਫਾਂਸੀ ਦੀ ਸਜ਼ਾ ਸੁਨਾਉਣ ਵਾਲਾ ਜੱਜ ਵੀ ਆਇਆ। ਜੇਲ੍ਹ ਸੁਪਰਡੈਂਟ ਵੀ ਹਾਜ਼ਰ ਸੀ। ਜੇਲ੍ਹ ਵਿਚੋਂ ਕੱਢਿਆ, ਕਾਲ ਕੋਠੜੀ ਵੱਲ ਲੈ ਗਏ। ਇਹ ਕਾਲ ਕੋਠੜੀ ਅੰਦਰੋਂ ਬਾਹਰੋਂ ਲੁੱਕ ਵਰਗੀ ਕਾਲੀ ਸੀ। ਏਥੇ ਆਉਣ ਵਾਲੇ ਕੈਦੀ ਰੋਂਦੇ ਕੁਰਲਾਉਂਦੇ ਸੀ। ਪਰ ਸੂਰਮੇਂ ਚਾਵਾਂ ਨਾਲ ਹੱਸਦੇ-ਹੱਸਦੇ ਤੇ ਖਿੱਲੀਆਂ ਪਾਉਂਦੇ ਆ ਰਹੇ ਸੀ। ਕਾਲ ਕੋਠੜੀ ਦੀਆਂ ਪੌੜੀਆਂ ਚੜ੍ਹ ਕੇ ਮੌਤ ਦੇ ਫੱਟੇ 'ਤੇ ਖੜੇ ਹੋ ਕੇ ਖ਼ਾਲਸਾ ਰਾਜ ਦੀ ਪ੍ਰਾਪਤੀ ਵਾਸਤੇ ਨਾਅਰੇ.....ਇੰਜ ਲਗਾਏ :

## ਕਲੀ

1. ਫਾਂਸੀ ਫੰਧਾ ਗਲ ਵਿਚ ਹੱਸ ਹੱਸ ਪਾਇਆ ਮਰਦਾਂ ਨੇ,
   ਉਦੋਂ ਖ਼ੁਸ਼ੀਆਂ ਦੇ ਵਿਚ ਛੱਡੇ ਉੱਚੀ ਜੈਕਾਰੇ।
2. ਜਿਸ ਨੇ ਹੁਕਮ ਸੁਣਾ ਕੇ ਢਾਹਿਆ ਤਖ਼ਤ ਅਕਾਲ ਦਾ,
   ਬੱਚੇ ਬਿਰਧ ਹਜ਼ਾਰਾਂ ਬੇ-ਰਹਿਮੀ ਨਾਲ ਮਾਰੇ।
3. ਪਾਪੀ ਅਰੁਣ ਵੈਦਿਆ ਦੋਜ਼ਖ ਦੇ ਵੱਲ ਤੋਰਿਆ,
   ਉਸ ਨੂੰ ਪੂਨੇ ਸ਼ਹਿਰ ਵਿਖਾਏ ਹੱਥ ਕਰਾਰੇ।
4. ਆਪਣੀ ਵਾਰ ਜਵਾਨੀ ਹੱਸ ਸ਼ਹੀਦੀ ਪਾਵਾਂਗੇ,
   ਆਪਣੇ ਸਿਰ ਤੋਂ ਸਾਰੇ ਪੰਥ ਦੇ ਕਰਜ਼ ਉਤਾਰੇ।
5. ਅੱਖੀਉਂ ਨੀਰ ਵਹਾਉਣਾ ਕਦੇ ਨਾ ਭੈਣਾਂ ਭਾਈਆਂ ਨੇ,
   ਭਾਗਾਂ ਵਾਲੇ ਸਾਡੇ ਮਾਤਾ ਪਿਤਾ ਪਿਆਰੇ।

6. ਏਨੀ ਆਖ ਸ਼ਹੀਦੀ ਬਾਣਾ ਛਕਿਆ "ਨੂਰ" ਜੀ,
ਆਵੇ ਯਾਦ ਉਹਨਾਂ ਦੀ ਹੋਣ ਸਮਾਗਮ ਭਾਰੇ।

ਸਵੇਰੇ ਸਾਢੇ ਤਿੰਨ ਵਜੇ ਮਰਦਾਂ ਨੇ ਨਾਅਰੇ ਲਾਏ ਤੇ ਚਾਰ ਵਜੇ ਜੱਲਾਦ ਨੇ ਰੱਸਾ ਖਿੱਚ ਕੇ ਫਾਂਸੀ ਦੇ ਦਿੱਤੀ ਅਤੇ ਉਹਨਾਂ ਦੇ ਸ਼ਹੀਦ ਸਰੀਰਾਂ ਨੂੰ 6 ਵੱਜ ਕੇ 20 ਮਿੰਟ ਤੇ ਜੇਲ੍ਹ ਦੇ ਨਜ਼ਦੀਕ ਵਗਦੇ ਦਰਿਆ ਦੇ ਕਿਨਾਰੇ ਅਗਨੀ ਭੇਟ ਕਰ ਦਿੱਤਾ।

ਹਰਜਿੰਦਰ ਸਿੰਘ ਜਿੰਦਾ ਦੇ ਪਿਤਾ ਸ. ਗੁਲਜ਼ਾਰ ਸਿੰਘ ਜੀ ਨਗਰ ਗਦਲੀ (ASR) ਸੁਖਦੇਵ ਸਿੰਘ ਸੁੱਖਾ ਦੇ ਪਿਤਾ ਸ: ਮਹਿੰਗਾ ਸਿੰਘ ਜੀ ਕਰਨਪੁਰ (ਰਾਜਸਥਾਨ) ਚਿਖਾ ਨੂੰ ਨਜ਼ਰ-ਇ-ਆਤਸ਼ ਕਰਨ ਦੀ ਆਗਿਆ ਮਿਲ ਗਈ, ਪਰ ਅਸਥੀਆਂ ਨਹੀਂ ਮਿਲ ਸਕੀਆਂ। ਚਿਖਾ ਦੀ ਰਾਖ ਤੇ ਅਸਥੀਆਂ ਜਲ ਪ੍ਰਵਾਹ ਕਰ ਦਿੱਤੀਆਂ ਗਈਆਂ।

ਯਾਦ ਰਹੇ ! ਭਾਈ ਨਿਰਮਲ ਸਿੰਘ ਨਿੰਮਾ ਗਦਲੀ ਨਿਵਾਸੀ ਵੈਦਿਆ ਕੇਸ ਵਿਚੋਂ ਬਰੀ ਹੋ ਗਿਆ ਸੀ ਅਤੇ ਕਿਸੇ ਹੋਰ ਕੇਸ ਵਿਚ ਪੰਜ ਸਾਲ ਦੀ ਸਜ਼ਾ ਕੱਟ ਰਿਹਾ ਸੀ। ਉਸ ਦੀ ਕੋਠੜੀ ਵੀ ਨਜ਼ਦੀਕ ਸੀ। ਜਦੋਂ ਸੁੱਖਾ ਸਿੰਘ ਨਾਅਰੇ ਲਾਉਂਦੇ ਸੀ ਇਹ ਨਾਅਰਿਆਂ ਦਾ ਉੱਤਰ ਚੜ੍ਹਦੀ ਕਲਾ ਵਿਚ ਦੇਂਦਾ ਰਿਹਾ। ਇਹਨਾਂ ਕੌਮੀ ਪ੍ਰਵਾਨਿਆਂ ਦੀ ਕੁਰਬਾਨੀ ਦਾ ਧਿਆਨ ਧਰ ਕੇ ਗੱਜ ਕੇ ਕਹੋ ਜੀ :

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਪ੍ਰਸੰਗ ਲਿਖਿਆ :
1 ਅਕਤੂਬਰ 1995 ਨੂੰ



# ਪ੍ਰਸੰਗ ਨੰ: 20

# ਭਾਈ ਦਿਲਾਵਰ ਸਿੰਘ ਜੀ

ਸਿੱਖ ਕੌਮ ਦੇ ਮਹਾਨ ਅਤੇ ਅਮਰ ਸ਼ਹੀਦ ਭਾਈ ਦਿਲਾਵਰ ਸਿੰਘ ਜੀ ਦਾ ਜਨਮ ਕੋਟਕਪੂਰਾ ਨਜ਼ਦੀਕ ਨਗਰ ਪੰਜ ਗਰਾਈਆਂ, ਸ: ਹਰਨੇਕ ਸਿੰਘ ਜੀ ਦੇ ਗ੍ਰਿਹ ਮਾਤਾ ਸੁਰਜੀਤ ਕੌਰ ਜੀ ਦੀ ਕੁੱਖੋਂ 18 ਅਗਸਤ 1970 ਵਿਚ ਹੋਇਆ, ਮਾਤਾ ਪਿਤਾ ਵਾਹਿਗੁਰੂ ਜੀ ਦਾ ਸ਼ੁਕਰਾਨਾ ਇੰਜ ਕਰਦੇ ਨੇ :

## ਸਾਕਾ

1. ਪੰਜ ਗਰਾਂਈ ਜਨਮਿਆ, ਉਹ ਗੁਰੂ ਦੁਲਾਰਾ।
2. ਕੋਟ ਕਪੂਰੇ ਪਾਸ ਹੈ, ਉਹ ਕਸਬਾ ਭਾਰਾ।
3. ਹਰਨੇਕ ਸਿੰਘ ਸਰਦਾਰ ਦਾ, ਬੇਟਾ ਸਚਿਆਰਾ।
4. ਭਾਗਾਂ ਵਾਲੀ ਮਾਂ ਦੇ, ਨੈਣਾਂ ਦਾ ਤਾਰਾ।
5. ਨਾਮ ਦਿਲਾਵਰ ਰੱਖਿਆ, ਜੋ ਬੜਾ ਪਿਆਰਾ।
6. ਇਹ ਕਹੂ ਕ੍ਰਿਸ਼ਮਾ 'ਨੂਰ ਜੀ, ਦੁਨੀਆਂ ਤੋਂ ਨਿਆਰਾ।

ਦੋ ਭਰਾ ਆਪ ਦੇ ਹੋਰ ਸਨ- ਚਮਕੌਰ ਸਿੰਘ ਤੇ ਹਰਬਿੰਦਰ ਸਿੰਘ। ਕਰਨੀ ਕਰਤਾਰ ਦੀ ਐਸੀ ਹੋਈ ਕਿ ਥੋੜ੍ਹੇ ਸਾਲਾਂ ਬਾਅਦ ਸ: ਹਰਨੇਕ ਸਿੰਘ ਨੇ ਪੰਜ ਗਰਾਈਆਂ ਤੋਂ ਬਦਲ ਕੇ ਆਪਣੀ ਰਿਹਾਇਸ਼ ਪਟਿਆਲੇ ਕਰ ਲਈ। ਤਿੰਨਾਂ ਭਰਾਵਾਂ ਨੇ, ਪਟਿਆਲੇ ਤੋਂ ਐਜੂਕੇਸ਼ਨ ਪ੍ਰਾਪਤ ਕੀਤੀ। ਗਰੈਜੂਏਸ਼ਨ ਤੋਂ ਬਾਅਦ ਦਿਲਾਵਰ ਸਿੰਘ ਨੂੰ ਪੰਜਾਬ ਪੁਲਿਸ ਵਿਚ ਸਰਵਿਸ ਮਿਲ ਗਈ। S.P.O. ਸਪੈਸ਼ਲ ਪੁਲੀਸ ਉਫੀਸਰ ਪਟਿਆਲੇ ਦਾ ਗੰਨਮੈਨ ਲੱਗਾ। ਨੌਕਰੀ ਕਰਦਿਆਂ ਪੰਜਾਬ ਦੇ ਬੇ-ਗੁਨਾਹ ਨੌਜਵਾਨਾਂ 'ਤੇ ਬੇ-ਤਹਾਸ਼ਾ ਅਤਿਆਚਾਰ ਹੁੰਦਾ ਦੇਖਿਆ, ਸਿੱਖ ਕੌਮ ਦੀਆਂ ਬੱਚੀਆਂ ਨਾਲ ਜ਼ਬਰਦਸਤੀ ਰੇਪ ਹੁੰਦੇ ਅੱਖੀਆਂ ਨਾਲ ਤੱਕੇ। ਇਸ ਤਰ੍ਹਾਂ ਦੀ ਧੱਕੇਸ਼ਾਹੀ ਨੂੰ ਦੇਖ ਕੇ ਜੀਉਂਦੀ ਜ਼ਮੀਰ ਵਾਲਾ ਅਣਖੀ ਪ੍ਰਵਾਨਾ ਕਦੇ ਵੀ ਬਰਦਾਸ਼ਤ ਨਹੀਂ ਕਰ ਸਕਦਾ। ਭਾਈ ਬਲਵੰਤ ਸਿੰਘ ਜੀ ਰਾਜੋਆਣਾ ਵੀ ਪੰਜਾਬ ਪੁਲਿਸ ਵਿਚ ਸਰਵਿਸ ਕਰਦਾ ਸੀ। ਜੋ ਉਸ ਵੇਲੇ ਜੱਗਬਾਣੀ ਦੇ ਪੱਤਰਕਾਰ "ਭੂਸ਼ਨ ਸਰਹੰਦੀ" ਦਾ ਗੰਨਮੈਨ ਸੀ। ਤੀਜਾ

ਸਾਥੀ ਸੀ ਲਖਵਿੰਦਰ ਸਿੰਘ ਪਟਿਆਲਾ। ਤਿੰਨਾਂ ਨੇ ਮਤਾ ਪਾਸ ਕੀਤਾ ਕਿ ਬੇ-ਗੁਨਾਹ 'ਤੇ ਹੁੰਦਾ ਜ਼ੁਲਮ ਰੋਕਿਆ ਜਾਏ। ਇਹਨਾਂ ਹੀ ਦਿਨਾਂ ਵਿਚ ਕੇਂਦਰ ਸਰਕਾਰ ਨੇ ਪੰਜਾਬ ਵਿਧਾਨ ਸਭਾ ਚੋਣਾਂ ਦਾ ਬਿਗਲ ਵਜਾਇਆ।

ਪੰਥ ਖ਼ਾਲਸੇ ਨੇ ਚੋਣਾਂ ਦਾ ਬਾਈਕਾਟ ਕੀਤਾ। ਹਰ ਕੈਂਡੀਡੇਟ ਚੋਣਾਂ ਵਿਚ ਉਮੀਦਵਾਰ ਖੜਣ ਤੋਂ ਡਰਦਾ ਸੀ। ਪੰਥ ਦੇ ਬਾਈਕਾਟ ਅਨੁਸਾਰ ਕੇਵਲ ਦਸ (10) ਪ੍ਰਸੈਂਟ ਵੋਟਾਂ ਪੋਲਿੰਗ ਹੋਈਆਂ ਤੇ ਪੰਜਾਬ ਦਾ ਸੀ.ਐਮ. ਬੇਅੰਤਾ ਬਣਿਆ। ਪੰਜਾਬ ਦੀ ਪਾਵਨ ਧਰਤੀ 'ਤੇ ਜ਼ੁਲਮੀ ਰਾਜ ਸ਼ੁਰੂ ਹੋਇਆ। ਮੁੱਖ ਮੰਤਰੀ ਬੇਅੰਤੇ ਦੇ ਦਿਲ-ਦਿਮਾਗ ਅੰਦਰ ਜ਼ਕਰੀਏ ਦੀ ਰੂਹ ਨੇ ਪ੍ਰਵੇਸ਼ ਇੰਜ ਕੀਤਾ :

## ਬੈਂਤ

1. ਜ਼ੁਲਮ ਹੋ ਰਿਹਾ ਬੜਾ ਪੰਜਾਬ ਅੰਦਰ,
ਉੱਤੋਂ ਚੋਣਾਂ ਦਾ ਬਿਗਲ ਵਜਾਇਆ ਏ।
2. ਸਿੰਘਾਂ ਸੂਰਿਆਂ ਨੇ ਬਾਈਕਾਟ ਕੀਤਾ,
ਨੀਤੀਵਾਨਾਂ ਨੇ ਸ਼ੁਕਰ ਮਨਾਇਆ ਏ।
3. ਪੰਥ ਖ਼ਾਲਸੇ ਤੋਂ ਕੈਂਡੀਡੇਟ ਡਰ ਗਏ,
ਬਹੁਤਾ ਨਹੀਂ ਉਤਸ਼ਾਹ ਦਿਖਾਇਆ ਏ।
4. ਦਸ ਪ੍ਰਸੈਂਟ ਵੋਟਾਂ ਉਦੋਂ ਪੋਲ ਹੋਈਆਂ,
ਸੀ.ਐਮ. ਬਿਅੰਤ ਬਣਾਇਆ ਏ।
5. ਪਾਪੀ ਜ਼ਕਰੀਆ ਜਨਮਿਆ ਫੇਰ ਮੁੜ ਕੇ,
ਸਮਾਂ "ਨੂਰ" ਕੁਲੱਖਣਾ ਆਇਆ ਏ।

ਪਾਪੀ ਬਿਅੰਤੇ ਨੇ ਮੁੱਖ ਮੰਤਰੀ ਬਣ ਕੇ ਪੰਜਾਬ 'ਤੇ ਸਿੱਖਾਂ ਦੇ ਦੋਖੀਆਂ ਨੂੰ ਆਪਣੀ ਸਰਕਾਰ ਵਿਚ ਸ਼ਾਮਲ ਕੀਤਾ। ਜ਼ੁਲਮੀ ਦਰਿੰਦਿਆਂ ਨੇ ਪੰਜਾਬ ਦੀ ਸਰ-ਜ਼ਮੀਨ ਉਤੇ ਉਹ ਅਤਿਆਚਾਰ ਕੀਤੇ, ਪੜ੍ਹ ਸੁਣ ਕੇ ਦਿਲ ਪਾਟਦਾ ਤੇ ਸਰੀਰ ਥਰ-ਥਰਾਉਂਦਾ ਹੈ। ਕੇਂਦਰ ਦੀ ਨੀਤੀ ਇਹ ਸੀ ਕਿ ਸਿੱਖਾਂ ਪਾਸੋਂ ਹੀ ਸਿੱਖ ਕੌਮ ਦਾ ਘਾਣ ਕਰਵਾਇਆ ਜਾਏ। ਇਤਿਹਾਸ ਸ਼ਹਾਦਤ ਭਰਦਾ ਹੈ ਜਦੋਂ ਪੰਜਾਬ ਦਾ ਜ਼ਕਰੀਆ ਖ਼ਾਂ ਗਵਰਨਰ ਸੀ ਤਾਂ ਉਸ ਨੇ ਫ਼ੁਰਮਾਨ ਕੀਤਾ, ਜੇਹੜਾ ਸਿੱਖ ਦੀ ਦੱਸ ਪਾਵੇ, ਉਸ ਨੂੰ ਵੀਹ (20) ਰੁਪਏ ਇਨਾਮ, ਜਿਹੜਾ ਸਿੱਖ ਨੂੰ ਪਕੜ ਕੇ ਲਿਆਵੇ, ਉਸ ਨੂੰ ਪੰਜਾਹ (50) ਰੁਪਏ ਇਨਾਮ, ਜਿਹੜਾ ਸਿੱਖ ਦਾ ਸਿਰ ਲੈ ਕੇ ਆਵੇ, ਉਸ ਨੂੰ ਅੱਸੀ (80) ਰੁਪਏ ਇਨਾਮ ਮਿਲਦਾ ਸੀ। ਜਿਹੜਾ ਸਿੱਖ ਦਾ ਕਤਲ ਕਰੇ, ਉਸ ਨੂੰ ਖ਼ੂਨ ਮੁਆਫ਼, ਜਿਹੜਾ ਸਿੱਖ ਦਾ ਘਰ ਲੁੱਟੇ, ਉਸ ਨੂੰ ਲੁੱਟ ਮੁਆਫ਼। ਚੰਗੇਜ਼ ਖ਼ਾਂ, ਹਲਾਕੂ, ਅਬਦਾਲੀ, ਦੁਰਾਨੀ, ਔਰੰਗਜ਼ੇਬ,

ਮੀਰ ਮੰਨੂੰ ਤੇ ਜ਼ਕਰੀਏ ਨੂੰ ਵੀ ਪਾਪੀ ਬਿਅੰਤੇ ਨੇ ਮਾਤ ਪਾਇਆ।

1. ਬੱਬਰ ਭਾਈ ਅਨੋਖ ਸਿੰਘ ਦੀਆਂ ਅੱਖਾਂ ਕੱਢੀਆਂ, ਜੀਭ ਕੱਟੀ ਤੇ ਭਿਆਨਕ ਤਸੀਹੇ ਦੇ ਕੇ ਸ਼ਹੀਦ ਕੀਤਾ।

2. ਭਾਈ ਮਨਜੀਤ ਸਿੰਘ ਜੀ ਖਜਾਲੇ ਨੂੰ ਅੰਮ੍ਰਿਤਸਰ ਦੀ ਮਾਲ ਮੰਡੀ ਵਿਚ ਲਿਆ ਕੇ ਕੂਹਣੀਆਂ ਅਰਕਾਂ ਤੀਕ ਹੱਥ ਕੱਟੇ, ਲੋਕਾਂ ਨੂੰ ਦਿਖਾਏ ਕਿ ਪਬਲਿਕ ਵਿਚ ਦਹਿਸ਼ਤ ਪਾਈ ਜਾਏ। ਬਜ਼ੁਰਗਾਂ ਦੇ ਪੋਤੇ, ਸਿੱਖ ਸਰਦਾਰਾਂ ਦੇ ਸ਼ੇਰਾਂ ਵਰਗੇ ਨੌਨਿਹਾਲ ਸਪੁੱਤਰ, ਧਰਮੀ ਮਾਂਵਾਂ ਦੇ ਹੀਰਿਆਂ ਤੋਂ ਮਹਿੰਗੇ ਮੁੱਲ ਦੇ ਲਾਲ, ਭੈਣਾਂ ਦੇ ਪਿਆਰੇ ਵੀਰ, ਸੁਹਾਗਣਾਂ ਦੇ ਸੋਹਣੇ ਕੰਤ, ਪੰਜਾਬ ਦੀ ਜ਼ੁਲਮ ਸਰਕਾਰ ਨੇ ਕੋਹ-ਕੋਹ ਕੇ ਝੂਠੇ ਪੁਲਿਸ ਮੁਕਾਬਲੇ ਬਣਾ-ਬਣਾ ਕੇ ਦਰਿੰਦਗੀ ਦਾ ਸਬੂਤ ਦੇਂਦਿਆਂ, ਜਿਵੇਂ ਕਤਲ ਕੀਤੇ, ਆਉ ਉਸ ਦੀ ਤਸਵੀਰ ਦੇਖੀਏ :

## ਕਲੀ

1. ਬੱਬਰ ਅਨੋਖ ਸਿੰਘ ਦੀ ਲਾਹ ਖੋਪਰੀ ਦੁਸ਼ਟਾਂ ਨੇ,
ਅੱਖਾਂ ਕੱਢੀਆਂ ਨਾਲੇ ਜੀਭਾਂ ਤਾਈਂ ਕਟਾਇਆ।
2. ਭਾਈ ਮਨਜੀਤ ਸਿੰਘ ਖੁਜਾਲੇ ਦੇ ਹੱਥ ਕੱਟੇ ਸੀ,
ਮਾਲ ਮੰਡੀ ਅੰਦਰ ਲੋਕਾਂ ਨੂੰ ਦਿਖਲਾਇਆ।
3. ਧੀਰਪੁਰ ਦਾ ਯੋਧਾ ਦੇਬੂ ਪਕੜ ਕਸਾਈਆਂ ਨੇ,
ਰਿੱਝਦੇ ਪਾਣੀ ਅੰਦਰ ਆਲੂ ਵਾਂਗ ਪਕਾਇਆ।
4. ਬਲਵਿੰਦਰ ਸਿੰਘ ਜਟਾਣਾ ਅਣਖੀ ਕੌਮੀ ਸੂਰਾ ਸੀ,
ਸਾਰਾ ਟੱਬਰ ਉਸ ਦਾ ਕੋਹ-ਕੋਹ ਕੇ ਤੜਫਾਇਆ।
5. ਐਡਵੋਕੇਟ ਸੂਰਮਾ ਸੈਣੀ ਸਿੰਘ ਕੁਲਵੰਤ ਸੀ,
ਲਾਵਾਰਸ ਲਾਸ਼ਾਂ ਕਹਿ ਕੇ ਟੱਬਰ ਪਾਰ ਬੁਲਾਇਆ।
6. ਬਾਬੇ ਚਰਨ ਸਿੰਘ ਦਾ ਜਿਸਮ ਪਾੜਿਆ ਜੀਪਾਂ ਨੇ,
ਪਾਪੀ ਦੁਸ਼ਟਾਂ ਨੂੰ ਨਾ ਤਰਸ "ਨੂਰ" ਜੀ ਆਇਆ।

3. ਭਾਈ ਗੁਰਦੇਵ ਸਿੰਘ ਜੀ ਦੇਬੂ ਧੀਰਪੁਰੀਏ ਨੂੰ ਪਾਣੀ ਵਿਚ ਆਲੂ ਵਾਂਗ ਉਬਾਲਿਆ ਗਿਆ।

4. ਭਾਈ ਬਲਵਿੰਦਰ ਸਿੰਘ ਜਟਾਣੇ ਦਾ ਸਾਰਾ ਪ੍ਰੀਵਾਰ ਮਾਰ ਕੇ ਖੁਰਦ-ਬੁਰਦ ਕੀਤਾ।

5. ਵਕੀਲ ਕੁਲਵੰਤ ਸਿੰਘ ਸੈਣੀ ਦਾ ਪ੍ਰੀਵਾਰ ਮਰਵਾ ਕੇ ਲਾਵਾਰਸ ਲਾਸ਼ਾਂ ਕਹਿ ਕੇ

ਬਿਲੇ ਲਾਇਆ।

6. ਬੀੜ ਸਾਹਿਬ ਵਾਲੇ ਬਾਬਾ ਚਰਨ ਸਿੰਘ ਜੀ ਨੂੰ ਪੈਰਾਂ 'ਤੇ ਰੱਸੇ ਬੰਨ੍ਹ ਕੇ ਦੋ ਜੀਪਾਂ ਵਿਚਾਲੇ ਖਿੱਚ ਕੇ ਸਰੀਰ ਨੂੰ ਦੋ-ਫਾੜ ਕੀਤਾ।

ਜਦੋਂ ਜ਼ੁਲਮ ਦੀ ਇੰਤਹਾ ਹੋ ਗਈ ਤਾਂ ਜ਼ਾਲਮ ਸਰਕਾਰ ਨੇ ਰਾਮਪੁਰਾ ਫੂਲ ਵਿਖੇ 1995 ਨੂੰ ਇਕ ਵਿਸ਼ਾਲ ਰੈਲੀ ਕੀਤੀ। ਉਥੇ ਇਕ ਹੰਕਾਰੀ ਮੰਤਰੀ ਸ਼ੇਰ ਸਿੰਘ ਨੇ ਸਪੀਚ ਕਰਦਿਆਂ ਕਿਹਾ, ਪੰਜਾਬ ਵਾਸੀਓ ! ਮੁੱਖ ਮੰਤਰੀ ਬਿਅੰਤਾ ਤਾਂ ਗੁਰੂ ਨਾਨਕ ਜੀ, ਗੁਰੂ ਗੋਬਿੰਦ ਸਿੰਘ ਜੀ ਤੇ ਰਾਮ ਅਵਤਾਰ ਬਣ ਕੇ ਆਇਆ ਹੈ। ਇਹ ਤਕਰੀਰ ਸੁਣ ਕੇ ਸਿੱਖ ਕੌਮ ਦੀ ਛਾਤੀ 'ਤੇ ਸੱਪ ਲੇਟੇ। ਮਰਦਾਂ ਦੀ ਹਿੱਕ 'ਤੇ ਮੋਠ ਦਲੇ ਗਏ। ਬਹਾਦਰਾਂ ਦੀਆਂ ਅੱਖਾਂ ਵਿਚ ਖ਼ੂਨ ਉਤਰ ਆਇਆ। ਦਿਲਾਵਰ ਸਿੰਘ ਨੇ ਵੀ ਸਪੀਚ ਸੁਣੀ, ਜਦੋਂ ਘਰ ਆਇਆ ਤਾਂ ਪਿਤਾ ਨੂੰ ਪੁੱਛਿਆ, "ਡੈਡੀ ਜੀ ! ਗੁਰੂ ਵੱਡੇ ਨੇ ਕਿ ਮੁੱਖ ਮੰਤਰੀ ਬੇਅੰਤਾ ?" ਸ: ਹਰਨੇਕ ਸਿੰਘ ਨੇ ਕਿਹਾ, "ਬੇਟਾ ਦਿਲਾਵਰ ! **"ਸਭ ਤੇ ਵਡਾ ਸਤਿਗੁਰ ਨਾਨਕ...॥"** ਗੁਰੂ ਸਾਹਿਬ ਜੀ ਵੱਡੇ ਨੇ।" ਅੱਛਾ ਫਿਰ ਪਿਤਾ ਜੀ ! ਏਥੇ ਗੁਰੂਆਂ ਦਾ ਹੀ ਨਾਮ ਰਹੇਗਾ। ਪਿਤਾ ਨੇ ਰਮਜ਼ ਨਹੀਂ ਸਮਝੀ ਕਿ ਅਣਖੀ ਬੇਟਾ ਕੀ ਕਹਿ ਰਿਹਾ ਏ।

ਖ਼ੈਰ ! 25 ਅਗਸਤ 1995 ਨੂੰ ਦਿਲਾਵਰ ਸਿੰਘ, ਬਲਵੰਤ ਸਿੰਘ ਰਾਜੋਆਣਾ, ਜਗਤਾਰ ਸਿੰਘ ਹਵਾਰਾ, ਪਰਮਜੀਤ ਸਿੰਘ ਭਿਉਰਾ, ਜਗਤਾਰ ਸਿੰਘ ਤਾਰਾ, ਆਦਿ ਨੇ ਪਟਿਆਲੇ ਮੀਟਿੰਗ ਕੀਤੀ ਕਿ ਕੋਈ ਐਕਸ਼ਨ ਕੀਤਾ ਜਾਏ। ਦੂਜੀ ਮੀਟਿੰਗ ਚੰਡੀਗੜ੍ਹ ਮੋਹਾਲੀ ਹੋਈ ਜਿਸ ਵਿਚ ਇੰਜੀਨੀਅਰ ਗੁਰਮੀਤ ਸਿੰਘ ਸ਼ਾਮਲ ਹੋਏ।

30 ਅਗਸਤ ਨੂੰ ਜਵਾਨ ਅੰਬੈਸਡਰ ਕਾਰ ਵਿਚ ਗਏ ਪਰ ਬੇਅੰਤਾ ਉਸ ਦਿਨ ਦਿੱਲੀ ਗਾਜ਼ੀਆਬਾਦ ਗਿਆ ਸੀ ਟਾਕਰਾ ਨਾ ਹੋ ਸਕਿਆ। 45 ਸੈਕਟਰ ਵਿਚ ਦਿਲਾਵਰ ਸਿੰਘ ਦਾ ਭਰਾ ਚਮਕੌਰ ਸਿੰਘ ਰਹਿੰਦਾ ਸੀ ਰਾਤ ਉਥੇ ਕੱਟੀ। 31 ਅਗਸਤ 1995 ਨੂੰ ਗੁਰਮੀਤ ਸਿੰਘ ਇੰਜੀਨੀਅਰ ਦੇ ਘਰ ਮੋਹਾਲੀ ਗਏ ਤੇ ਦਿਲਾਵਰ ਸਿੰਘ ਨੂੰ ਤਿਆਰ ਕੀਤਾ। ਪੈਂਟ ਦੀ ਬੈਲਟ ਨਾਲ ਆਰ.ਡੀ.ਐਕਸ. ਬੰਬ ਫਿੱਟ ਕੀਤਾ। ਉਸ ਵੇਲੇ ਜਵਾਨ ਨੌਕਰੀ ਤੋਂ ਬਰਖ਼ਾਸਤ ਸੀ ਪਰ ਪੁਲਿਸ ਦੀ ਵਰਦੀ ਪਹਿਨ ਕੇ ਗਿਆ। ਜਗਤਾਰ ਸਿੰਘ ਤਾਰਾ ਤੇ ਬਲਵੰਤ ਸਿੰਘ ਰਾਜੋਆਣਾ ਸਕੂਟਰ 'ਤੇ ਵੇਖਣ ਗਏ ਤਾਂ ਪਾਪੀ ਉਥੇ ਮੌਜੂਦ ਸੀ। ਜਗਤਾਰ ਸਿੰਘ ਤਾਰਾ ਅੰਬੈਸਡਰ ਗੱਡੀ ਸਾਈਡ 'ਤੇ ਖੜੀ ਕਰਕੇ ਬਾਹਰ ਨਿਕਲਿਆ। ਦਿਲਾਵਰ ਸਿੰਘ ਕਾਰ ਵਿਚ ਹੀ ਬੈਠਾ ਰਿਹਾ। ਸੈਕਟਰੀ-ਏਟ ਵਿਚੋਂ ਪਾਪੀ ਬਾਹਰ ਨਿਕਲਿਆ ਤੇ ਏਧਰੋਂ ਗੁਰੂ ਕਾ ਸ਼ੇਰ ਦਿਲਾਵਰ ਸਿੰਘ ਕਾਰ 'ਚੋਂ ਨਿਕਲਿਆ। ਗੁਰੂ ਅੰਗ ਸੰਗ ਸੀ। ਕੁਦਰਤ ਨੇ ਕਰੋਪ ਹੋ ਕੇ ਸਕਿਉਰਟੀ ਦੀਆਂ ਅੱਖਾਂ 'ਤੇ ਪਰਦਾ ਪਾਇਆ- **"ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥"**

(ਅੰਗ ੧੧੦੫) ਕਹਿ ਕੇ ਮਰਦ ਨੇ ਦਬਾਇਆ ਰਿਮੋਟ ਤੇ ਪਾਪੀ ਤੇ ਭਰਵਾਂ ਵਾਰ ਇੰਜ ਕੀਤਾ :

## ਵਾਰ

1. ਬੰਬ ਬਣ ਗਿਆ ਦਿਲਾਵਰ ਸਿੰਘ ਸੂਰਮਾ,
   ਤੂੰਬਾ ਤੂੰਬਾ ਦਿੱਤਾ ਪਾਪੀ ਦਾ ਉਡਾ।
2. ਜੇਹੜਾ ਕਹਿੰਦਾ ਸੀ ਮੈਂ ਰਾਮ ਅਵਤਾਰ ਹਾਂ,
   ਦਿੱਤਾ ਪਲਾਂ ਵਿਚ ਦੋਜ਼ਖੀਂ ਪੁਚਾ।
3. ਉਹਦਾ ਭੁੰਨਿਆ ਸਰੀਰ ਵਾਂਗ ਦਾਣਿਆਂ,
   ਝੱਟ ਖਿਲਰ ਜ਼ਮੀਨ 'ਤੇ ਗਿਆ।
4. ਚੰਡੀਗੜ੍ਹ 'ਚ ਦੁਹਾਈ ਉਦੋਂ ਮੱਚ ਗਈ,
   ਧੂੰਆਂ ਉਡਿਆ ਆਕਾਸ਼ ਵੱਲੇ ਜਾ।
5. ਰਾਜੋਆਣੇ ਨੇ ਜੈਕਾਰਾ ਉਚੀ ਛੱਡਿਆ,
   ਦਿੱਤਾ ਹੌਂਸਲਾ ਹਵਾਰੇ ਨੇ ਵਧਾ।
6. ਸੂਝਵਾਨ ਗੁਰਮੀਤ ਸਿੰਘ ਸੂਰਮੇਂ,
   ਦਿੱਤਾ ਸਿੰਘ ਤਾਈਂ ਐਟਮ ਬਣਾ।
7. ਮੱਸੇ ਪਾਪੀ ਵਾਂਗ ਦਿਨ ਦੀਵੀਂ ਮਾਰਿਆ,
   ਸੰਗੀ ਸਾਥੀ ਸਾਰੇ ਹੋ ਗਏ ਸੀ ਹਵਾ।
8. ਜੇਹੜਾ ਅੜੇਗਾ ਅੰਤ ਨੂੰ ਝੜੇਗਾ,
   ਸਚੋ ਸੱਚ ਦਿੱਤਾ "ਨੂਰ" ਨੇ ਸੁਣਾ।

(ਪਾਪੀ ਕੇ ਮਾਰਣੇ ਕੌ....)

ਕੌਮ ਦੀ ਜ਼ਿੰਦਗੀ ਖਾਤਰ ਕਦੇ ਮਨ ਮਾਰਨਾ ਪੈਂਦਾ ਏ....।

(ਜ਼ਿੰਦਗੀ ਕੌਮਾਂ ਤੇ ਲੈ ਆਵੇ.....।

(ਇਹ ਜ਼ਿੰਦਗੀ ਸੋਹਣਿਆ.....) ਦੇਖੀਂ ਆਪਣੀ ਮਸਤੀ ਦੇ ਵਿਚ ਆ ਕੇ....।

ਮੇਰੀ ਕੌਮ ਦਾ ਬਹਾਦਰ ਨੌਜਵਾਨ ਆਪਣੇ ਸੋਨੇ ਵਰਗੇ ਸਰੀਰ ਨੂੰ ਬਾਬਾ ਅਜੀਤ ਸਿੰਘ ਜੀ ਤੇ ਬਾਬਾ ਜੁਝਾਰ ਸਿੰਘ ਜੀ ਨੂੰ ਅਰਪਨ ਕਰਕੇ, ਆਪਣਾ ਖ਼ੂਨ ਬਾਬਾ ਜ਼ੋਰਾਵਰ ਸਿੰਘ ਤੇ ਬਾਬਾ ਫਤਹਿ ਸਿੰਘ ਨੂੰ ਭੇਟ ਚੜ੍ਹਾ ਕੇ ਸਿੱਖੀ ਅਸੂਲਾਂ ਨੂੰ ਅਮਰ ਕਰ ਗਿਆ। ਜਿਸ ਦੀ ਕੁਰਬਾਨੀ ਸਾਹਮਣੇ ਸਿੱਖ ਕੌਮ ਦਾ ਸਦਾ ਸਿਰ ਝੁਕਦਾ ਰਹੇਗਾ।

31 ਅਕਤੂਬਰ ਨੂੰ ਇੰਦਰਾ ਮਾਰ ਦਿੱਤੀ,
31 ਅਗਸਤ ਨੂੰ ਬਿਅੰਤਾ ਝਟਕਾਇਆ ਏ।
ਬਣਿਆ ਫਿਰਦਾ ਸੀ ਜ਼ਕਰੀਆ ਖ਼ਾਂ ਜੇਹੜਾ,
"ਨੂਰ" ਮਿੱਟੀ ਦੇ ਵਿਚ ਮਿਲਾਇਆ ਏ।

ਭਾਈ ਦਿਲਾਵਰ ਸਿੰਘ ਦੀ ਕੁਰਬਾਨੀ ਸਿੱਖ ਕੌਮ ਦਾ ਸੀਸ ਹਮੇਸ਼ਾਂ ਉੱਚਾ ਰੱਖੇਗੀ. ਉਸ ਦੀ ਬਹਾਦਰੀ ਦੇ ਸਮੁੱਚੇ ਪਾਤਰਾਂ ਨੂੰ ਨਮਸ਼ਕਾਰ ਹੈ।

## ਸਾਕਾ

1. ਭਾਈ ਦਿਲਾਵਰ ਸਿੰਘ, ਪੰਥ ਦਾ ਮਾਣ ਵਧਾਇਆ।
2. ਤਾਰੇ ਅਤੇ ਹਵਾਰਿਆਂ ਨੇ ਸਾਥ ਨਿਭਾਇਆ।
3. ਬਣ ਕੇ ਤਾਰੂ ਸਿੰਘ, ਜ਼ਕਰੀਆ ਪਾਰ ਬੁਲਾਇਆ।
4. ਰਾਜੋਆਣੇ ਸ਼ੇਰ ਨੇ, ਜੈਕਾਰਾ ਲਾਇਆ।
5. ਸਿੱਖ ਕੌਮ ਵਿਚ ਰਹੂ, ਸਦਾ ਸਤਿਕਾਰ ਸੁਵਾਇਆ।
6. ਬੀ ਏ ਜਾਚਕ 'ਨੂਰ' ਨੇ, ਤਾਂਹੀਉਂ ਵਡਿਆਇਆ।

23 ਮਈ 2012 ਨੂੰ ਸ੍ਰੀ ਅਕਾਲ ਤਖ਼ਤ ਵਲੋਂ ਭਾਈ ਦਿਲਾਵਰ ਸਿੰਘ ਨੂੰ ਕੌਮੀ ਸ਼ਹੀਦ ਐਲਾਨਿਆ ਗਿਆ ਅਤੇ ਸਿੱਖ ਮਿਉਜ਼ੀਅਮ ਵਿਚ ਉਸ ਦੀ ਤਸਵੀਰ ਸੁਭਾਇਮਾਨ ਹੈ। ਸ਼ਹੀਦ ਭਾਈ ਦਿਲਾਵਰ ਸਿੰਘ ਜੀ ਦਾ ਇਕ ਭਾਈ ਚਮਕੌਰ ਸਿੰਘ ਪਟਿਆਲੇ ਨਿਵਾਸ ਰੱਖਦਾ ਹੈ ਅਤੇ ਦੂਸਰਾ ਵੀਰ ਹਰਬਿੰਦਰ ਸਿੰਘ ਜੀ ਕੈਲਗਰੀ ਕੈਨੇਡਾ ਵਿਖੇ ਜੀਵਨ ਸਫਲ ਕਰ ਰਿਹਾ ਹੈ।

ਆਉ ਆਪਣੇ ਅੰਤਰ-ਆਤਮੇ ਵਿਚੋਂ ਉਹਨਾਂ ਕੌਮੀ ਪ੍ਰਵਾਨਿਆਂ ਨੂੰ ਨਮਸ਼ਕਾਰ ਕਰੀਏ।



# ਪ੍ਰਸੰਗ ਨੰ: 21

# ਸਿਆਲਕੋਟ ਦੇ ਕੌਤਕ (ਭਾਈ ਮੂਲਾ ਜੀ)

## ਗੀਤ

1. ਪਹੁੰਚੇ ਜਦੋਂ ਨਗਰੀ ਸਿਆਲਕੋਟ ਪਾਤਸ਼ਾਹ ਜੀ,
ਕਹਿਣ ਲੱਗੇ ਭਾਈ ਮਰਦਾਨੇ ਨੂੰ।
ਜਗਤ ਜੰਜਾਲਾਂ ਵਿਚ ਕਿਸ ਤਰ੍ਹਾਂ ਖਚਤ ਹੋਇਆ,
ਪਰਖ ਲਈਏ ਦੋਸਤਾ ਜ਼ਮਾਨੇ ਨੂੰ।
ਕੌਣ ਰੱਬ ਨੂੰ ਧਿਆਵੇ, ਕਿਹੜਾ ਦਿਲ 'ਚੋਂ ਭੁਲਾਵੇ,
ਕੀਹਨੇ ਰੋਮ ਰੋਮ ਵਿਚ ਹੈ ਵਸਾਇਆ।
ਸੱਚ ਝੂਠ ਮੁੱਲ ਲੈਣ ਲਈ,
ਗੁਰਾਂ ਭਾਈ ਮਰਦਾਨੇ ਨੂੰ ਘਲਾਇਆ।

2. ਮੀਰਜ਼ਾਦਾ ਮੋਹਰਾਂ ਲੈ ਕੇ ਪਹੁੰਚ ਗਿਆ ਸ਼ਹਿਰ ਵਿਚ,
ਲੱਭ ਲਿਆ ਸੰਘਣੇ ਬਜ਼ਾਰ ਨੂੰ।
ਕਦੇ ਕੁੰਭਕਾਰਾਂ ਕੋਲ, ਕਦੇ ਠਠਿਆਰਾਂ ਕੋਲ,
ਪੁੱਛਦਾ ਬਜਾਜ ਤੇ ਸੁਨਾਰ ਨੂੰ।
ਸਿਆਲਕੋਟ ਮਸ਼ਹੂਰ ਸੌਦਾ ਲੱਭਣਾ ਜ਼ਰੂਰ,
ਚੋਜ ਕਿਸੇ ਨੂੰ ਸਮਝ ਨਾ ਆਇਆ।
ਸੱਚ ਝੂਠ ਮੁੱਲ ਲੈਣ ਲਈ,
ਗੁਰਾਂ ਭਾਈ ਮਰਦਾਨੇ ਨੂੰ ਘਲਾਇਆ।

3. ਥੱਕ ਗਿਆ ਭਾਈ ਮਰਦਾਨਾ ਟੋਲ ਸ਼ਹਿਰ ਤਾਈਂ,
ਕੋਈ ਵੀ ਨਾ ਲੱਭਾ ਪੰਸਾਰੀ ਸੀ।
ਆਖਰ ਨੂੰ ਇਕ ਸੀ ਦੁਕਾਨਦਾਰ ਸੇਠ ਮੂਲਾ,
ਉਹਨੇ ਗੱਲ ਚਿਤ 'ਚ ਵਿਚਾਰੀ ਸੀ।

ਕਹਿੰਦਾ ਮਰਨਾ ਹੈ ਸੱਚ, ਬਾਕੀ ਸਾਰਾ ਜੱਗ ਕੱਚ,
ਇੰਜ ਲਿਖ ਕੇ 'ਨੂਰ' ਜੀ ਫੜਾਇਆ।
ਸੱਚ ਝੂਠ ਮੁੱਲ ਲੈਣ ਲਈ,
ਗੁਰਾਂ ਭਾਈ ਮਰਦਾਨੇ ਨੂੰ ਘਲਾਇਆ।

## ਡੋਲੀ ਛੰਦ

1. ਮੇਰੇ ਸਤਿਸੰਗੀ ਮਿੱਤਰ ਪਿਆਰਿਆ।
ਤੇਰੇ ਬਾਹਰ ਤੇ ਖਲੋਤਾ ਦਿਲਦਾਰ ਆ।
ਤੈਨੂੰ ਦਿਲ 'ਚ ਵਸਾ ਕੇ, ਆਏ ਮੰਜ਼ਲਾਂ ਮੁਕਾ ਕੇ,
ਰੀਝਾਂ ਚਿੱਤ 'ਚ ਮਿਲਾਪ ਦੀਆਂ ਭਾਰੀਆਂ।
ਬੂਹਾ ਖੋਲ੍ਹੋ ਸੇਠ ਮੂਲਾ ਜੀ, 'ਵਾਜ਼ਾਂ ਗੁਰਾਂ ਨੇ ਪਿਆਰ ਨਾਲ ਮਾਰੀਆਂ।
2. ਰਾਮ ਭੀਲਣੀ ਦੇ ਬੇਰ ਖਾਣ ਆ ਗਿਆ।
ਸਾਗ ਬਿਦਰ ਦਾ ਆਲੂਣਾ ਜਿਵੇਂ ਖਾ ਗਿਆ।
ਤੇਰੇ ਕੋਲ ਆਏ ਚੱਲ, ਜ਼ਰਾ ਸੁਣ ਸਾਡੀ ਗੱਲ,
ਅਸੀਂ ਦੋਸਤਾ ਨਿਭਾਉਣ ਆਏ ਯਾਰੀਆਂ।
ਬੂਹਾ ਖੋਲ੍ਹੋ ਸੇਠ ਮੂਲਾ ਜੀ, 'ਵਾਜ਼ਾਂ ਗੁਰਾਂ ਨੇ ਪਿਆਰ ਨਾਲ ਮਾਰੀਆਂ।
3. ਜਣੇ ਖਣੇ ਦੇ ਨਾਰਾਇਣ ਚੱਲ ਆਉਂਦਾ ਨਾ।
ਬੰਦਾ ਕਰਮਾਂ ਬਗੈਰ ਦੀਦ ਪਾਉਂਦਾ ਨਾ।
ਬੂਟਾ ਸਿੱਖੀ ਦਾ ਲਗਾਇਆ, ਉਹਨੂੰ ਪਾਣੀ ਦੇਣ ਆਇਆ।
ਹੱਥੀਂ ਬੀਜੀਆਂ ਜੋ 'ਨੂਰ' ਨੇ ਕਿਆਰੀਆਂ।
ਬੂਹਾ ਖੋਲ੍ਹੋ ਸੇਠ ਮੂਲਾ ਜੀ, 'ਵਾਜ਼ਾਂ ਗੁਰਾਂ ਨੇ ਪਿਆਰ ਨਾਲ ਮਾਰੀਆਂ।

## ਰਸਾਲੂ

1. ਜ਼ਹਿਰੀ ਨਾਗ ਪੈਰ 'ਤੇ ਡਸ ਗਿਆ, ਮੁਖੋਂ ਮੂਲਾ ਕਹੇ ਪੁਕਾਰ।
2. ਮੈਨੂੰ ਤਾਰਨ ਆਏ ਸਤਿਗੁਰੂ, ਮੇਰੇ ਕਰਮ ਗਏ ਨੇ ਹਾਰ।
3. ਬੇ-ਮੁਖ ਹੋਇਆ ਨਾਨਕ ਤਪੇ ਤੋਂ, ਮੇਰੀ ਨੀਤ ਬਣੀ ਬਦਕਾਰ।
4. ਕਹਿੰਦਾ ਸਿਰ 'ਤੇ ਹੋਣੀ ਕੂਕਦੀ, 'ਵਾਜ਼ਾਂ ਚਿਤਰ ਗੁਪਤ ਰਹੇ ਮਾਰ।
5. ਚੀਸਾਂ ਵਿਚ ਕਾਲਜੇ ਪੈਂਦੀਆਂ, ਆਵੇ ਜਿੰਦ ਜਿਸਮ 'ਚੋਂ ਬਾਹਰ।
6. ਅੰਤਮ ਵੇਲੇ "ਨੂਰ" ਮਿਲਾ ਦਿਓ, ਦਰਸ਼ਨ ਹੋ ਜਾਣ ਜਾਂਦੀ ਵਾਰ।

## ਲੈਹਰੀਆ

1. ਛੁੱਟ ਮੋਢਿਆਂ 'ਤੇ ਪਲੰਘਾ ਉਠਾ ਲਿਆ।
ਬੇਰੀ ਥੱਲੇ ਬੈਠੇ ਸਤਿਗੁਰਾਂ ਨੂੰ ਭਾ ਲਿਆ।
ਸੀਸ ਕਦਮਾਂ 'ਤੇ ਸੇਠ ਨੇ ਟਿਕਾ ਲਿਆ।
ਵਾਂਗ ਜਾਚਕਾਂ ਦੇ ਕਹੇ ਮੈਂ ਕਸੂਰਵਾਰ ਹਾਂ।
ਮੈਨੂੰ ਬਖ਼ਸ਼ ਲਉ ਗੁਰੂ ਜੀ, ਮੈਂ ਗੁਨਾਹਗਾਰ ਹਾਂ।

2. ਆ ਕੇ ਦਇਆ 'ਚ ਦਿਵਾਨੇ ਗੁਰੂ ਬੋਲਦੇ।
ਰੰਗੀ ਆਤਮਾ 'ਚੋਂ ਦਿਲੀ ਭੇਦ ਖੋਲ੍ਹਦੇ।
ਬੜੀ ਦੇਰ ਤੋਂ ਪਿਆਰੇ ਤਾਈਂ ਟੋਲਦੇ।
ਤੇਰੇ ਭਾਗਾਂ ਵਾਲੀ ਆਏ ਸਾਂ ਵਧਾਉਣ ਰਾਸੀ ਨੂੰ।
ਸਹੇ ਜੂਨ ਵਿਚੋਂ ਤੇਰੀ ਕੱਟਾਂਗੇ ਚਉਰਾਸੀ ਨੂੰ।

3. ਧਾਰਾ ਅੱਖੀਆਂ 'ਚੋਂ ਚੱਲ ਪਈ ਵੈਰਾਗ ਦੀ।
ਝੱਲੀ ਜਾਂਵਦੀ ਨਾ ਚੋਟ ਜ਼ਹਿਰੀ ਨਾਗ ਦੀ।
ਮੇਰੀ ਜਿੰਦ ਜਾਵੇ ਜਿਸਮ ਨੂੰ ਤਿਆਗਦੀ।
ਛੱਡ ਰੰਗਲਾ ਜਹਾਨ ਅੱਗੇ ਨੂੰ ਤਿਆਰ ਹਾਂ।
ਮੈਨੂੰ ਬਖ਼ਸ਼ ਲਉ ਗੁਰੂ ਜੀ, ਮੈਂ ਗੁਨਾਹਗਾਰ ਹਾਂ।

4. ਫਲ ਖਾਣ ਨੂੰ ਚੜ੍ਹਾਇਆ ਸੀ ਖਜੂਰ 'ਤੇ।
ਕਰ ਬੈਠਾ ਤੂੰ ਭਰੋਸਾ ਝੱਲੀ ਹੂਰ 'ਤੇ।
ਤੇਰਾ ਡੋਬ ਦਿੱਤਾ ਬੇੜਾ ਭਰੇ ਪੂਰ 'ਤੇ।
ਗੁਰੂ ਛੱਡ ਕੇ ਪਿਆਰ ਕਰ ਲਿਆ ਤੂੰ ਦਾਸੀ ਨੂੰ।
ਸਹੇ ਜੂਨ ਵਿਚੋਂ ਤੇਰੀ ਕੱਟਾਂਗੇ ਚਉਰਾਸੀ ਨੂੰ।

5. ਜਦੋਂ ਕੱਟਣ ਚੌਰਾਸੀ ਮੇਰੀ ਆਵੋਗੇ।
ਕੈਸੇ ਰੂਪ ਵਿਚ ਦਰਸ ਦਿਖਾਵੋਗੇ।
ਜੂਨਾਂ ਭੋਗਦੇ ਨੂੰ ਮੁਕਤ ਕਰਾਵੋਗੇ।
ਇਹ ਵੀ ਦੱਸੋ ਮੈਨੂੰ ਸਾਥੀ ਤੁਸਾਂ ਦਾ ਕਿਰਾੜ ਹਾਂ।
ਮੈਨੂੰ ਬਖ਼ਸ਼ ਲਉ ਗੁਰੂ ਜੀ, ਮੈਂ ਗੁਨਾਹਗਾਰ ਹਾਂ।

6. ਹੇਊ ਮੱਥੇ 'ਤੇ ਸੁਨਹਿਰੀ ਜੋਤ ਝਲਕਦੀ।
ਕਲਗੀ ਹੀਰਿਆਂ ਦੇ ਨਾਲ ਹੋਵੇ ਡਲਕਦੀ।
ਉਥੇ ਕਰੇਗੀ ਕਲੋਲ ਨਦੀ ਛਲਕਦੀ।
ਜਿਵੇਂ ਤੰਦੂਏ ਤੋਂ ਮੁਕਤ ਕਰਾਇਆ ਹਾਥੀ ਨੂੰ।
ਸਹੇ ਜੂਨ ਵਿਚੋਂ ਤੇਰੀ ਕੱਟਾਂਗੇ ਚਉਰਾਸੀ ਨੂੰ।

7. ਮੇਰੇ ਪਾਸ ਆਉਣਾ ਚਲ ਕੇ ਜ਼ਰੂਰ ਜੀ।
ਤੀਰ ਮਾਰ ਕੇ ਤੇ ਤੋੜਣਾ ਗਰੂਰ ਜੀ।
ਨਾਮ ਬਾਣੀ ਵਾਲਾ ਬਖਸ਼ਣਾ ਸਰੂਰ ਜੀ।
ਸੱਚੇ ਰੱਬ ਨੂੰ ਭੁਲਾ ਕੇ ਹੋ ਗਿਆ ਖੁਆਰ ਹਾਂ।
ਮੈਨੂੰ ਬਖ਼ਸ਼ ਲਉ ਗੁਰੂ ਜੀ, ਮੈਂ ਗੁਨਾਹਗਾਰ ਹਾਂ।

8. ਅੰਤ ਵੇਲੇ ਚਰਨ ਸਤਿਗੁਰਾਂ ਦੇ ਛੋਹ ਗਿਆ।
ਬੀਜ ਆਖਰੀ ਸਮੇਂ ਤੇ ਚੰਗਾ ਬੋਅ ਗਿਆ।
ਉਹਨੂੰ "ਨੂਰ" ਤੇ ਯਕੀਨ ਪੱਕਾ ਹੋ ਗਿਆ।
ਦਰਸ ਦੇਉ ਦਸਮੇਸ਼ ਆਤਮਾ ਪਿਆਸੀ ਨੂੰ।
ਸਹੇ ਜੂਨ ਵਿਚੋਂ ਤੇਰੀ ਕੱਟਾਂਗੇ ਚਉਰਾਸੀ ਨੂੰ।

## ਗੀਤ ਅਲਗੋਜੇ

1.

ਗੁਰੂ ਨਾਨਕ ਦੇ ਕੀਤੇ ਬੋਲ ਪੁਗਾਵਣ ਨੂੰ।
ਭੁੱਲੀ ਭਟਕੀ ਰੂਹ ਦੇ ਮੁਕਤ ਕਰਾਵਣ ਨੂੰ।
ਭੱਥੇ ਦੇ ਵਿਚ ਚੁਣ ਚੁਣ ਤੀਰ ਟਿਕਾਲੇ ਨੇ।
ਕਰ ਦਿੱਤਾ ਉਪਕਾਰ ਕਲਗੀਆਂ ਵਾਲੇ ਨੇ।

2.

ਖੇਡਣ ਲਈ ਸ਼ਿਕਾਰ ਪ੍ਰੀਤਮ ਪਿਆਰੇ ਨੇ।
ਜੰਗਲ ਦੇ ਵੱਲ ਕਰ ਲਏ ਝੱਟ ਤਿਆਰੇ ਨੇ।
ਜਿਸ ਦਾਤੇ ਨੇ ਲੱਖਾਂ ਮਾਰ ਜਿਵਾਲੇ ਨੇ।
ਕਰ ਦਿੱਤਾ ਉਪਕਾਰ ਕਲਗੀਆਂ ਵਾਲੇ ਨੇ।

3.

ਬਣ ਬਣ ਕੀਟ ਪਤੰਗਾ ਜੂਨਾਂ ਭੋਗ ਰਿਹਾ।
ਜਨਮ ਜਨਮ ਦਾ ਉਤਰ ਅੱਜ ਵਿਜੋਗ ਗਿਆ।
ਚਿਰੀ ਵਿਛੁੰਨੇ ਤਾਈਂ ਦੀਦ ਦਿਖਾਲੇ ਨੇ।
ਕਰ ਦਿੱਤਾ ਉਪਕਾਰ ਕਲਗੀਆਂ ਵਾਲੇ ਨੇ।

4.

ਛੋਟਾ ਬੱਚਾ ਲੱਖ ਅਪਰਾਧ ਕਮਾਉਂਦਾ ਹੈ।
ਕਰਕੇ ਨਜ਼ਰਅੰਦਾਜ਼ ਪਿਤਾ ਗਲ ਲਾਉਂਦਾ ਹੈ।
ਸਾਰੇ ਜਗ ਤੋਂ ਕੀਤੇ ਚੋਜ ਨਿਰਾਲੇ ਨੇ।
ਕਰ ਦਿੱਤਾ ਉਪਕਾਰ ਕਲਗੀਆਂ ਵਾਲੇ ਨੇ।

5.

ਉਹ ਬਚਨਾਂ ਦਾ ਬਲੀ ਪ੍ਰੀਤਾਂ ਪਾਲ ਗਿਆ।
ਲੱਗੀਆਂ ਤੋੜ ਨਿਭਾ ਕੇ ਜੱਗ ਵਿਖਾਲ ਗਿਆ।
ਲੱਖਾਂ "ਨੂਰ" ਨਿਮਾਣੇ ਕੰਠ ਲਗਾ ਲਏ ਨੇ।
ਕਰ ਦਿੱਤਾ ਉਪਕਾਰ ਕਲਗੀਆਂ ਵਾਲੇ ਨੇ।



# ਪ੍ਰਸੰਗ ਨੰ: 22
# ਰੁਹੇਲਖੰਡ ਦੇ ਕੌਤਕ

## ਰਸਾਲੂ

1. ਸਤਿਗੁਰ ਕਹਿੰਦੇ ਸੁਣ ਮਰਦਾਨਿਆ, ਹੋ ਗਈ ਅੱਤ ਜ਼ੁਲਮ ਦੀ ਆਨ।
2. ਏਥੇ ਪਸ਼ੂਆਂ ਵਾਂਗੂੰ ਬੰਨ੍ਹ ਕੇ, ਬੰਦੀ ਕਰ ਲੈਂਦੇ ਇਨਸਾਨ।
3. ਖੜਿਆਂ ਕਰਕੇ ਉੱਚੇ ਥੜੇ 'ਤੇ ਦੇ ਕੇ ਬੋਲੀ ਮੁੱਲ ਪਵਾਨ।
4. ਮੰਡੀ ਵਿਚ ਲਿਜਾ ਕੇ ਵੇਚਦੇ, ਨਾ ਇਹ ਖ਼ੌਫ਼ ਖ਼ੁਦਾ ਦਾ ਖਾਣ।
5. ਕੈਦੀ ਕਰਕੇ ਬੰਦਾ ਰੱਖਦੇ, ਘਰ ਵਿਚ ਸਾਰਾ ਕੰਮ ਕਰਾਣ।
6. ਸਿੱਧੇ ਰਸਤੇ ਪਾਵਨ "ਨੂਰ" ਜੀ, ਆਇਆ ਚੱਲ ਆਪ ਭਗਵਾਨ।

## ਸਾਕਾ

1. ਬੈਠੇ ਬਨ ਵਿਚ ਗੁਰੂ ਜੀ, ਸਮਾਧੀ ਲਾ ਕੇ।
2. ਚੇਤੇ ਕਰਨ ਅਕਾਲ ਨੂੰ, ਉਹ ਸੁਰਤ ਟਿਕਾ ਕੇ।
3. ਮੀਰ ਖ਼ਾਨ ਇਕ ਗਰਜਿਆ, ਸਤਿਗੁਰ ਕੋਲ ਆ ਕੇ।
4. ਗੱਲ ਸੁਣ ਮੇਰੀ ਗੋਲਿਆ, ਧਿਆਨ ਲਗਾ ਕੇ।
5. ਮੈਂ ਬੰਦੀ ਕਰਨਾ ਤੁਸਾਂ ਨੂੰ, ਜੰਜ਼ੀਰਾਂ ਪਾ ਕੇ।
6. 'ਨੂਰ' ਪਠਾਣਾਂ ਪਕੜਿਆ, ਝੱਟ ਹੁਕਮ ਵਜਾ ਕੇ।

## ਗੀਤ

ਦੇਖੋ ਬਰਦਾ ਬਣ ਕੇ ਸਤਿਗੁਰ ਨਾਨਕ, ਤੁਰਿਆ ਜਾਂਦਾ ਏ।

1. ਕਹਿੰਦਾ ਮਿਲਿਆ ਅੱਜ ਪੰਜਾਬੀ, ਇਸ ਦਾ ਚਿਹਰਾ ਵਾਂਗ ਸ਼ਤਾਬੀ,
ਖਿੜਿਆ ਜਾਪੇ ਫੁੱਲ ਗੁਲਾਬੀ, ਦਿਲ ਵਿਚ ਸੋਚ ਦੁੜਾਂਦਾ ਏ।
ਦੇਖੋ ਬਰਦਾ ਬਣ ਕੇ ਸਤਿਗੁਰ ਨਾਨਕ, ਤੁਰਿਆ ਜਾਂਦਾ ਏ।
2. ਭੁੱਲੀ ਭਟਕੀ ਦੁਨੀਆਂ ਸਾਰੀ, ਤੇਰੀ ਲੀਲ੍ਹਾ ਬੜੀ ਨਿਆਰੀ,
ਜੱਗ ਦਾ ਦੁੱਖ ਵੰਡਾਇਆ ਭਾਰੀ, ਕੈਸਾ ਸਾਂਗ ਰਚਾਉਂਦਾ ਏ।

ਦੇਖੋ ਬਰਦਾ ਬਣ ਕੇ ਸਤਿਗੁਰ ਨਾਨਕ, ਤੁਰਿਆ ਜਾਂਦਾ ਏ।
3. ਲੋਕੀ ਕੈਦੀ ਦੇਖ ਕੇ ਸੋਚਣ, ਕਰਕੇ ਦੀਦ ਨਾ ਥੱਕਦੇ ਲੋਚਨ,
ਆਇਆ ਬਣ ਕੇ ਸੰਕਟ ਮੋਚਨ, ਸਭ ਦੇ ਮਨ ਨੂੰ ਭਾਉਂਦਾ ਏ।
ਦੇਖੋ ਬਰਦਾ ਬਣ ਕੇ ਸਤਿਗੁਰ ਨਾਨਕ, ਤੁਰਿਆ ਜਾਂਦਾ ਏ।
4. ਲੱਖ ਲੱਖ ਸ਼ੁਕਰ ਖੁਦਾਇਆ ਤੇਰਾ, ਇਸਦਾ ਪਵੇਗਾ ਮੁੱਲ ਘਨੇਰਾ,
ਸੁੱਤਾ ਭਾਗ ਜਾਗਿਆ ਮੇਰਾ, 'ਨੂਰ' ਜੀ ਖ਼ੁਸ਼ੀ ਮਨਾਉਂਦਾ ਏ।
ਦੇਖੋ ਬਰਦਾ ਬਣ ਕੇ ਸਤਿਗੁਰ ਨਾਨਕ, ਤੁਰਿਆ ਜਾਂਦਾ ਏ।

## ਮਿਰਜ਼ਾ

1. ਹੱਥ ਜੋੜ ਕੇ ਪਠਾਣੀ ਏਦਾਂ ਆਖਦੀ,
ਐਨਾ ਕਹਿਰ ਨਾ ਕਮਾਇਓ ਮੇਰੇ ਖਾਨ।
2. ਅੰਮਾ ਏਸ ਦੀ ਹੋਵੇਗੀ ਕੁਰਲਾਂਵਦੀ,
ਪੁੱਤ ਮਾਪਿਆਂ ਦੀ ਹੁੰਦੇ ਜਿੰਦ ਜਾਨ।
3. ਜੇਹੜੀ ਸੁਆਣੀ ਦਾ ਕੰਤ ਤੁਸੀਂ ਬੰਨ੍ਹਿਆ,
ਦਰਦ ਉਸ ਦਾ ਵੰਡਾਊ ਕਿਹੜਾ ਆਨ।
4. ਪਿਆਰੀ ਭੈਣ ਦਾ ਇਹ ਵੀਰਾ ਹੀਰਾ ਚਮਕਦਾ,
ਸੋਹਣੇ ਪੁੱਤਾਂ ਦਾ ਪਿਆਰਾ ਅੱਬਾ ਜਾਨ।
5. ਇਹਦਾ ਮੁੱਲ ਨਾ ਪੁਵਾਇਉ ਮੰਡੀ ਜਾਇ ਕੇ,
ਮੈਨੂੰ ਜਾਪੇ ਅੱਲ੍ਹਾ ਤਾਅਲਾ ਦੇ ਸਮਾਨ।
6. ਏਸ ਧੰਦੇ ਨੂੰ ਤਿਆਗੋ ਤੁਸੀਂ "ਨੂਰ" ਜੀ,
ਏਦਾਂ ਵਾਸਤੇ ਪਠਾਣੀ ਲੱਗੀ ਪਾਨ।

## ਬੈਂਤ

1. ਮੁੱਲ ਵੱਟਣੇ ਲਈ ਮੇਰੇ ਪਾਤਸ਼ਾਹ ਦਾ,
ਉੱਚੇ ਥੜ੍ਹੇ 'ਤੇ ਜਾ ਖਲਿਆਰਿਆ ਏ।
2. ਬੱਚੇ ਬੱਚੀਆਂ ਬੰਨ੍ਹ ਕੇ ਖੜੇ ਕੀਤੇ,
ਦੁੱਖ ਦੇਖ ਨਾ ਜਾਵੇ ਸਹਾਰਿਆ ਏ।
3. ਬੋਲੀ ਦੇਣ ਲਈ ਗਾਹਕਾਂ ਦੀ ਭੀੜ ਲੱਗੀ,
ਬਰਦਾ ਚੰਗਾ ਖਰੀਦਣਾ ਧਾਰਿਆ ਏ।

4. ਆਇਆ ਇਕ ਪਠਾਣ ਅਮੀਰਜ਼ਾਦਾ,
ਉਹਨੇ ਰੀਝ ਨਾਲ "ਨੂਰ" ਨਿਹਾਰਿਆ ਏ।

## ਕੋਰੜਾ

1.

ਮੰਡੀ 'ਚ ਵਪਾਰੀ ਇਕ ਮੁੱਲ ਲਾਂਵਦਾ। ਦੂਜਾ ਆ ਕੇ ਝੱਟ ਬੋਲੀ ਨੂੰ ਚੜ੍ਹਾਉਂਦਾ।
ਮਿਲ ਜਾਏ ਮੈਨੂੰ ਹਰ ਕੋਈ ਵਿਚਾਰਦਾ। ਦੋ ਘੋੜੇ ਮੁੱਲ ਪੈ ਗਿਆ ਦਾਤਾਰ ਦਾ।

2.

ਮੰਡੀਆਂ 'ਚ ਮੱਝਾਂ ਗਾਂਵਾਂ ਘੋੜੇ ਵਿਕਦੇ। ਏਥੇ ਵੱਡੇ ਛੋਟੇ ਨਾ ਜਵਾਨ ਟਿੱਕਦੇ।
ਉਥੇ ਵੇਚ ਦਿੱਤਾ ਰੂਪ ਕਰਤਾਰ ਦਾ। ਦੋ ਘੋੜੇ ਮੁੱਲ ਪੈ ਗਿਆ ਦਾਤਾਰ ਦਾ।

3.

ਯੂਸਫ ਦਾ ਰੂਪ ਵਿਕਿਆ ਬਜ਼ਾਰਾਂ 'ਚ। ਵਿੱਕਦੇ ਨੇ ਤਾਜ ਤੇਗਾਂ ਤਲਵਾਰਾਂ ਤੇ।
ਮਿਲ ਗਿਆ ਗੁਲਾਮ ਚੰਗਾ ਦਿਲਦਾਰ ਦਾ। ਦੋ ਘੋੜੇ ਮੁੱਲ ਪੈ ਗਿਆ ਦਾਤਾਰ ਦਾ।

4.

ਰਾਜਾ ਹਰੀ ਚੰਦ ਤਾਰਾ ਰਾਣੀ ਵਿੱਕੇ ਸੀ। ਦਰੋਪਤੀ ਦੇ ਚੀਰ ਦੇਖ ਪੈ ਗਏ ਫਿੱਕੇ ਸੀ।
'ਨੂਰ' ਤਸਵੀਰ ਜੱਗ ਦੀ ਉਤਾਰਦਾ। ਦੋ ਘੋੜੇ ਮੁੱਲ ਪੈ ਗਿਆ ਦਾਤਾਰ ਦਾ।

## ਕਲੀ

1. ਆਖਿਆ ਮੀਰ ਸਾਹਿਬ ਨੇ ਸਤਿਗੁਰ ਪਿਆਰੇ ਨਾਨਕ ਨੂੰ,
ਲੈ ਜਾਉ ਘੜਾ ਉਠਾ ਕੇ ਪਾਣੀ ਝੱਟ ਲਿਆਉਣਾ।
2. ਗਾਗਰ ਮੋਢੇ ਉਤੇ ਜਦੋਂ ਉਠਾਈ ਦਾਤੇ ਨੇ,
ਉਦੋਂ ਰੱਬ ਨੂੰ ਪੈ ਗਿਆ ਆਪਣਾ ਧਰਮ ਪੁਗਾਉਣਾ।
3. ਉੱਚੀ ਗਾਗਰ ਉਠੀ ਦੇਖੀ ਲੋਕਾਂ ਸਾਰਿਆਂ ਨੇ,
ਖਿਜਰ ਖਵਾਜੇ ਨੂੰ ਵੀ ਪੈ ਗਿਆ ਮੁਖ ਛੁਪਾਉਣਾ।
4. ਹੋ ਗਿਆ ਵਰੁਨ ਦੇਵਤਾ ਨੀਵਾਂ ਝਟਪਟ ਧਰਤੀ ਤੋਂ,
ਪਾਪੀ ਲੋਕਾਂ ਨੂੰ ਹੁਣ ਪਊ ਬੜਾ ਪਛਤਾਉਣਾ।
5. ਨਹਿਰਾਂ ਟੋਭੇ ਸਾਰੇ ਸੱਖਣੇ ਦਿੱਸਣ ਪਾਣੀ ਤੋਂ,
ਸੱਚੀ ਗੱਲ ਦੁਹਾਈ ਬਣ ਗਿਆ ਪਿੰਡ ਡਰਾਉਣਾ।

6. ਪਹਿਲਾਂ ਪਾਣੀ ਜੀਉ ਹੈ ਆਖਿਆ ਬਾਬੇ ਨਾਨਕ ਨੇ,
ਇਸ ਦੇ ਬਾਝਹੁ "ਨੂਰ" ਜੀ ਜੀਵਨ ਹੱਥ ਨਾ ਆਉਣਾ।

## ਬੈਂਤ

1. ਭਾਈ ਹਰਾ ਜੀ ਜੇਲ੍ਹ ਦੇ ਵਿਚ ਬੈਠਾ,
ਪਿਆਰੇ ਨਾਨਕ ਨੂੰ ਚਿਤ ਚਿਤਾਰਦਾ ਏ।
2. ਦਰਸ਼ਨ ਦੇ ਕੇ ਬੰਦ ਖਲਾਸ ਕਰ ਲਉ,
ਬੇੜਾ ਪਾਰ ਲੱਗੇ ਅਵਗੁਣਹਾਰ ਦਾ ਏ।
3. ਤਪਦੇ ਹਿਰਦਿਆਂ ਨੂੰ ਠੰਡਾ ਠਾਰ ਕਰ ਦਏ,
ਇਹ ਉਪਕਾਰ ਵੱਡਾ ਪਰਵਦਗਾਰ ਦਾ ਏ।
4. ਨਾਨਕ ਦੇਵ ਦੀ ਝੱਟ ਸਮਾਧੀ ਖੁੱਲ੍ਹੀ,
ਬੇੜੇ ਕਈਆਂ ਦੇ "ਨੂਰ" ਜੀ ਤਾਰਦਾ ਏ।

## ਵਾਰ

1. ਪਾਣੀ ਮਿਲੇ ਨਾ ਦੁਹਾਈਆਂ ਸਾਰੇ ਮੱਚੀਆਂ,
ਮੰਦੇ ਹਾਲੀਂ ਸਾਰੇ ਕਰਨ ਪਏ ਪੁਕਾਰ।
2. ਖਿਜਰ ਦੇਵਤੇ ਨੇ ਮੰਨੀ ਫ਼ਰਿਆਦ ਨਾ,
ਹੈਂਕੜਵਾਨਾਂ ਨੂੰ ਹਮੇਸ਼ਾਂ ਪੈਂਦੀ ਮਾਰ।
3. ਬੱਧੀ ਰੱਬ ਦੀ ਨੂੰ ਭਗਤ ਨੇ ਛੁਡਾਂਵਦੇ।
ਬੰਨੀਂ ਪਿਆਰਿਆਂ ਦੀ ਖੋਲ੍ਹੇ ਨਾ ਦਾਤਾਰ।
4. ਇਹ ਗੋਲਾ ਨਹੀਂ ਖੁਦਾਈ ਰੂਪ ਰੱਬ ਦਾ,
ਜੀਹਦੇ ਸੀਸ 'ਤੇ ਚੁਕਾਇਆ ਆਪਾਂ ਭਾਰ।
5. ਉਹਦਾ ਜਾਮਾ ਇਨਸਾਨਾਂ ਵਾਲਾ ਜਾਪਦਾ,
ਉਹ ਤਾਂ ਅੰਦਰੋਂ ਇਲਾਹੀ ਕਰਤਾਰ।
6. ਉਹਦੇ ਕਦਮਾਂ 'ਚ ਝੁਕੋ ਸਾਰੇ ਚੱਲ ਕੇ,
ਭੁੱਲੇ ਭਟਕਿਆਂ ਨੂੰ ਦੇਵੇਗਾ ਪਿਆਰ।
7. ਹੱਥ ਜੋੜ ਕੇ ਮੁਆਫੀਆਂ ਨੂੰ ਮੰਗਦੇ,
ਅੱਗੋਂ ਬੋਲਦੇ ਸੀ ਇੰਜ ਨਿਰੰਕਾਰ।

8. ਕੈਦੀ ਕਰ ਦਿਉ ਰਿਹਾਅ ਸਾਰੇ 'ਨੂਰ' ਜੀ,
ਅੱਗੇ ਵਾਸਤੇ ਤਿਆਗੋ ਮੰਦੀ ਕਾਰ।

## ਸਾਕਾ

1. ਭਾਈ ਹਰੇ ਨੇ ਗੁਰਾਂ ਨੂੰ, ਆ ਸੀਸ ਨਿਵਾਇਆ।
2. ਦੁਖੀਆਂ ਬਦਲੇ ਦਾਤਿਆ, ਤੁਸਾਂ ਦੁੱਖ ਉਠਾਇਆ।
3. ਸਤਿਗੁਰ ਨਾਨਕ ਬੋਲਦੇ, ਕੁਦਰਤ ਦੀ ਮਾਇਆ।
4. ਭਗਤਾਂ ਲਈ ਪਰਮਾਤਮਾ, ਇੰਜ ਕਰਦਾ ਆਇਆ।
5. ਰੂਪ ਅੱਲ੍ਹਾ ਦਾ ਜਾਣ ਕੇ, ਮੁੱਖ ਤੋਂ ਅਲਾਇਆ।
6. ਤੋਬਾ ਕੀਤੀ ਸਾਰਿਆਂ, ਕੰਨੀਂ ਹੱਥ ਲਾਇਆ।
7. ਵਰੁਨ ਦੇਵਤਾ ਛੱਲ ਮਾਰ, ਉਪਰ ਵੱਲ ਧਾਇਆ।
8. ਦੇਖ ਖਵਾਜਾ 'ਨੂਰ' ਜੀ, ਸਭ ਸ਼ੁਕਰ ਮਨਾਇਆ।



# ਪ੍ਰਸੰਗ ਨੰ: 23
# ਏਮਨਾਬਾਦ ਬਾਬਰ ਦੀ ਚੜ੍ਹਾਈ

## ਰਸਾਲੂ

1. ਸਤਿਗੁਰੂ ਕਹਿੰਦੇ ਲਾਲੋ ਪਿਆਰਿਆ, ਕੈਸਾ ਲਈ ਅਵਸਥਾ ਧਾਰ।
2. ਤੇਰੀ ਰੂਹ ਬੰਦਗੀਵਾਨ ਹੈ, ਤੂੰ ਪੁਰਖ ਪੁਰਖ ਬੜਾ ਸਚਿਆਰਾ।
3. ਤੂੰ ਤਾਂ ਬੂਟਾ ਸਿੱਖੀ ਬਾਗ ਦਾ, ਤੇਰਾ ਮੁੱਖੜਾ ਸੀ ਗੁਲਜ਼ਾਰ।
4. ਐਨੇ ਦੁੱਖੜੇ ਕਿਉਂ ਖ਼ਰੀਦ ਲਏ, ਕਾਹਦਾ ਪਿਆ ਸੋਚ 'ਤੇ ਭਾਰ।
5. ਐਵੇਂ ਕਿਉਂ ਉਦਾਸੀ ਛਾ ਗਈ, ਕੈਸੇ ਚੋਜ ਰਚੇ ਕਰਤਾਰ।
6. ਕਾਹਦੇ ਸੱਲ੍ਹ ਸਹੇੜੇ "ਨੂਰ" ਜੀ, ਸਾਨੂੰ ਖੋਲ੍ਹ ਦੱਸੋ ਗੁਫ਼ਤਾਰ।

## ਬੈਂਤ

1. ਸੱਚੇ ਪਾਤਸ਼ਾਹ ਨੂੰ ਲਾਲੋ ਕਹਿਣ ਲੱਗਾ,
   ਬੱਦਲ ਕਹਿਰ ਦਾ ਸੈਦਪੁਰ ਛਾ ਗਿਆ ਏ।
2. ਏਥੇ ਡਾਹਢੇ ਗਰੀਬਾਂ ਨੂੰ ਦੁੱਖ ਦੇਂਦੇ,
   ਕਿਰਤੀ ਦੇਖ ਕੇ ਬੜਾ ਘਬਰਾ ਰਿਹਾ ਏ।
3. ਮਾਣ ਮੱਤੇ ਪਠਾਣਾਂ ਦੀ ਮੱਤ ਮਾਰੀ,
   ਇਹਨਾਂ ਅੱਲ੍ਹਾ ਤੋਂ ਮੁੱਖ ਭੁਵਾ ਲਿਆ ਏ।
4. ਪੱਤ ਰੱਖੇਗਾ "ਨੂਰ" ਜੀ ਰੱਬ ਆਪੇ,
   ਨਾਨਕ ਪਾਤਸ਼ਾਹ ਚੱਲ ਕੇ ਆ ਗਿਆ ਏ।

## ਮਿਰਜ਼ਾ

1. ਭਾਈ ਲਾਲੋ ਤਾਈਂ ਪਾਤਸ਼ਾਹ ਸੁਨਾਂਵਦੇ, ਰੱਖੋ ਰੱਬ ਵੱਲੇ ਆਪਣਾ ਧਿਆਨ।
2. ਜਿਹੜੇ ਜ਼ੁਲਮ ਗਰੀਬਾਂ 'ਤੇ ਕਮਾਂਵਦੇ, ਭੁੱਲ ਬੈਠੇ ਅੱਲ੍ਹਾ ਤਾਅਲਾ ਤੇ ਕੁਰਾਨ।
3. ਪੱਤ ਅਬਲਾ ਦੀ ਖ਼ਾਕ 'ਚ ਮਿਲਾਂਵਦੇ, ਸਾਉ ਲੋਕਾਂ ਨੂੰ ਕਰਨ ਪਰੇਸ਼ਾਨ।
4. ਫਲ ਭੋਗਣਾ ਪਵੇਗਾ ਜੈਸਾ ਬੀਜਿਆ, ਕਰਮ ਬਲੀ ਹੈ ਬੜਾ ਬਲਵਾਨ।

5. ਇਹਨਾਂ ਖ਼ਾਨਾਂ 'ਤੇ ਮੁਗਲ ਚੜ੍ਹ ਆ ਰਿਹਾ, ਸੈਦਪੁਰੇ ਦੀਆਂ ਧੱਜੀਆਂ ਉਡਾਨ।
6. ਐਸੇ ਸ਼ਬਦ ਉਚਾਰੇ ਗੁਰਾਂ "ਨੂਰ" ਜੀ, ਝੱਟ ਬੋਲਿਆ ਇਲਾਹੀ ਫੁਰਮਾਨ।

## ਵਾਰ

1. ਫੌਜਾਂ ਬਾਦਸ਼ਾਹ ਨੇ ਜੋਸ਼ ਵਿਚ ਚਾੜ੍ਹੀਆਂ,
ਚੋਟਾਂ ਦਿੱਤੀਆਂ ਨਗਾਰਿਆਂ 'ਤੇ ਲਾ।
2. ਸੈਦਪੁਰੇ 'ਤੇ ਕਿਆਮਤ ਛਾ ਗਈ,
ਨਾਅਰੇ ਐਲੀ ਐਲੀ ਰਹੇ ਸੀ ਗੂੰਜਾ।
3. ਮਾਨੋ ਪਰਲੋ ਆਕਾਸ਼ ਉਤੋਂ ਡਿੱਗ ਪਈ,
ਦਿੱਤੇ ਪਲਾਂ ਵਿਚ ਚੀਥੜੇ ਉਡਾ।
4. ਦਿੱਤੇ ਹੌਂਸਲੇ ਪਠਾਣਾਂ ਤਾਈਂ ਪੀਰਾਂ ਨੇ,
ਮੁੱਖ ਤੋਪਾਂ ਵਾਲੇ ਦੇਵਾਂਗੇ ਭੁਵਾ।
5. ਕਾਲਾ ਇਲਮ ਤੇ ਬੰਗਾਲੀ ਜਾਦੂ ਵਰਤ ਕੇ,
ਚਮਤਕਾਰ ਅਸੀਂ ਦੇਵਾਂਗੇ ਵਿਖਾ।
6. ਅੰਨੇ ਕਰ ਦਿਆਂਗੇ ਮੁਗਲਾਂ ਦੀ ਫੌਜ ਨੂੰ,
ਵੈਰੀ ਜੰਗ ਵਿਚ ਦੇਵਾਂਗੇ ਖਪਾ।
7. ਯੁੱਧ ਮੁਗਲ ਪਠਾਣਾਂ ਵਾਲਾ ਮੱਚਿਆ,
ਦਿੱਤੇ ਢਾਲਾਂ ਉਤੇ ਖੰਡੇ ਖੜਕਾ।
8. ਅੰਧਾ ਹੋਇਆ ਨਾ ਮੁਗਲ ਕੋਈ 'ਨੂਰ' ਜੀ,
ਗੋਲੇ ਮੀਂਹ ਵਾਂਗ ਦਿੱਤੇ ਬਰਸਾ।

## ਕਲੀ

1. ਜਿਨ ਸਿਰਿ ਸੋਹਨਿ ਪਟੀਆ ਮਾਂਗ ਸੰਧੂਰ ਸਜਾਵਣ ਜੋ,
ਸਿਰ ਵਿਚ ਧੂੜ ਪਵੇ ਤੇ ਖੁੱਸ ਗਏ ਮਹਿਲ ਮੁਨਾਰੇ।
2. ਤੇਰਾ ਆਦਿ ਅੰਤ ਤੱਕ ਭੇਦ ਕਿਸੇ ਨੇ ਪਾਇਆ ਨਾ,
ਤੇਰੇ ਰੂਪ ਅਨੇਕਾਂ ਮੈਂ ਜਾਵਾਂ ਬਲਿਹਾਰੇ।
3. ਗਰੀ ਛੁਹਾਰੇ ਖਾਵਣ ਸੁੰਦਰ ਸੇਜਾਂ ਮਾਣਦੀਆਂ,
ਮੋਤੀ ਲੜੀਆਂ ਟੁੱਟੀਆਂ ਸਿਲਕ ਗਲਾਂ ਵਿਚ ਡਾਰੇ।
4. ਬਾਬਰ ਵਾਣੀ ਫਿਰ ਗਈ ਬਾਲਕ ਰੋਟੀ ਖਾਂਦੇ ਨਾ,
ਭੁੱਲੀਆਂ ਪੰਜ ਨਿਮਾਜ਼ਾਂ ਅੱਲ੍ਹਾ ਤਾਈਂ ਵਿਸਾਰੇ।

5. ਇਕਨਾਂ ਤਾਈਂ ਮਾਲਕ ਖ਼ੁਸ਼ੀਆਂ ਖੇੜੇ ਦੇਂਦਾ ਏ,
ਕਈਆਂ ਜੀਵਨ ਸਾਰੇ ਗਮੀਆਂ ਵਿਚ ਗੁਜ਼ਾਰੇ।
6. ਤੇਰੀ ਲੀਲ੍ਹਾ ਦਾ ਕੋਈ ਅੰਤ 'ਨੂਰ' ਨਾ ਆਉਂਦਾ ਏ,
ਬਾਲਮ ਬੀਏ ਬੀਹਲਾ ਸੀਸ ਝੁਕਾਵਣ ਸਾਰੇ।

## ਗੀਤ

### ਅਸਥਾਈ

ਨਾਨਕ ਗੁਰੂ ਜੀ ਥੋੜੇ ਚੋਜ ਨੇ ਨਿਰਾਲੇ ਬੜੇ,
ਆਪੇ ਹੀ ਖੇਲ ਖੇਲਾਵੇ ਜੀ।
ਬਾਬਰ ਦੀਆਂ ਚੱਕੀਆਂ, ਸੱਚਾ ਵਾਹਿਗੁਰੂ ਆਪ ਚਲਾਵੇ ਜੀ,
ਬਾਬਰ ਦੀਆਂ ਚੱਕੀਆਂ।

### ਅੰਤਰਾ

1. ਜਦੋਂ ਚੜ੍ਹ ਜਰਵਾਣਾ ਏਥੇ ਆਇਆ ਸੀ।
ਉਹਨੇ ਕਹਿਰ ਬੜਾ ਹਿੰਦ 'ਤੇ ਕਮਾਇਆ ਸੀ।
ਕੀਤੇ ਨੇ ਕਤਲ ਉਹਨੇ ਮਾਪਿਆਂ ਦੇ ਪੁੱਤ ਸੋਹਣੇ,
ਜ਼ਰਾ ਤਰਸ ਨਾ ਖਾਵੇ ਜੀ, ਬਾਬਰ ਦੀਆਂ ਚੱਕੀਆਂ.....।
2. ਕਈ ਬੇਗਮਾਂ ਸੀ ਜੇਲ੍ਹ ਵਿਚ ਡੱਕੀਆਂ।
ਦਾਣੇ ਪੀਸ ਕੇ ਵਿਚਾਰੀਆਂ ਸੀ ਥੱਕੀਆਂ।
ਅਬਲਾ ਵਿਚਾਰੀਆਂ ਦੇ ਦੁੱਖ ਵੱਲ ਵੇਖ ਵੇਖ,
ਬਾਣੀ ਪਾਤਸ਼ਾਹ ਗਾਵੇ ਜੀ, ਬਾਬਰ ਦੀਆਂ ਚੱਕੀਆਂ.....।
3. ਦਾਣਾ ਦਲੀ ਜਾਂਦੇ ਪਾਤਸ਼ਾਹ ਦਾਤਾਰ ਨੇ।
ਖੇਡ ਆਪੇ ਹੀ ਰਚਾਈ ਕਰਤਾਰ ਨੇ।
ਕਹੇ ਮਰਦਾਨਾ ਕੈਸੀ ਬਿਪਤਾ ਨੇ ਘੇਰਾ ਪਾਇਆ,
ਦੁੱਖ ਨਾ ਝੱਲਿਆ ਜਾਵੇ ਜੀ, ਬਾਬਰ ਦੀਆਂ ਚੱਕੀਆਂ.....।
4. ਜਦੋਂ ਮੀਰ ਖ਼ਾਨ ਢੱਕਾਂ ਵੱਲ ਆਇਆ ਸੀ।
ਉਹਨੇ ਦੀਦ ਸੱਚੇ ਪਾਤਸ਼ਾਹ ਦਾ ਪਾਇਆ ਸੀ।
ਨਾਨਕ ਫ਼ਕੀਰ ਜੀ ਦੇ ਮੁੱਖੜੇ ਦਾ "ਨੂਰ",
ਚਰਨੀਂ ਸੀਸ ਨਿਵਾਵੇ ਜੀ,
ਬਾਬਰ ਦੀਆਂ ਚੱਕੀਆਂ, ਸੱਚਾ ਵਾਹਿਗੁਰੂ ਆਪ ਚਲਾਵੇ ਜੀ।

## ਸਾਕਾ

1. ਦੇਖੇ ਬਾਬਰ ਬਾਦਸ਼ਾਹ, ਬੰਦੀ ਵੱਲ ਜਾ ਕੇ।
2. ਕੈਦੀ ਕਰਨ ਮੁਸ਼ੱਕਤਾਂ ਪਏ ਹੁਕਮ ਮਨਾ ਕੇ।
3. ਬੈਠੇ ਮੇਰੇ ਪਾਤਸ਼ਾਹ, ਸੀ ਸੁਰਤ ਟਿਕਾ ਕੇ।
4. ਉਹਨਾਂ ਸ਼ਬਦ ਇਲਾਹੀ ਬੋਲਿਆ, ਰਸਨਾ ਤੋਂ ਗਾ ਕੇ।
5. ਖੁਰਾਸਨ ਤੋਂ ਆ ਗਿਆ ਜਰਵਾਣਾ ਧਾਅ ਕੇ।
6. ਫਿਰ ਬਾਬਰ ਬੋਲੇ "ਨੂਰ" ਜੀ, ਗਲ ਪਲਾ ਪਾ ਕੇ।

## ਕਲੀ

1. ਬਣ ਕੇ ਰੂਪ ਜਮਾਂ ਦਾ ਚੜ੍ਹ ਕੇ ਆਇਓਂ ਭਾਰਤ 'ਤੇ,
   ਕਾਹਨੂੰ ਪਰਵਦਗਾਰ ਪਿਆਰਾ ਦਿਲੋਂ ਭੁਲਾਇਆ।
2. ਏਤੀ ਮਾਰ ਪਈ ਕੁਰਲਾਣੇ ਧਾਹਾਂ ਵੱਜਦੀਆਂ,
   ਬਾਲਕ ਬਿਰਧਾਂ ਉਪਰ ਜ਼ਰਾ ਤਰਸ ਨਾ ਆਇਆ।
3. ਹੱਸਦੇ ਵੱਸਦੇ ਸੋਹਣੇ ਸੈਦਪੁਰੇ ਦੇ ਨਗਰ ਨੂੰ,
   ਸਾਡੇ ਦੇਖਦਿਆਂ ਹੀ ਮਿੱਟੀ ਵਿਚ ਮਿਲਾਇਆ।
4. ਜੈਸਾ ਬੀਜ ਬੀਜਿਆ ਬਾਬਰ ਤੇਰੀ ਫੌਜ ਨੇ,
   ਲੇਖਾ ਪਊ ਚੁਕਾਉਣਾ ਧਰਮ ਨੇ ਜਦੋਂ ਬੁਲਾਇਆ।
5. ਜੇਹੜੇ ਅੱਲ੍ਹਾ ਨੂੰ ਤੂੰ ਦਿਲ ਵਿਚ ਅਕਬਰ ਮੰਨਦਾ ਏਂ,
   ਉਦੋਂ ਪਤਾ ਲੱਗੂ ਜਦ ਨਰਸਿੰਘ ਰੂਪ ਵਟਾਇਆ।
6. ਜੇਹੜਾ ਰਾਵਣ ਬਣ ਕੇ ਪੱਤ ਉਤਾਰੇ ਅਬਲਾ ਦੀ,
   ਕਿਵੇਂ ਹਨੂੰਮਾਨ ਨੇ ਲੰਕਾ ਤਾਈਂ ਜਲਾਇਆ।
7. ਚਰਨੀਂ ਝੁਕ ਕੇ ਕਹਿੰਦਾ ਬਾਬਾ ਮੈਨੂੰ ਬਖਸ਼ ਲਵੋ,
   ਕਰਕੇ ਤਰਸ "ਨੂਰ" ਜੀ ਬਾਬਰ ਨੂੰ ਸਮਝਾਇਆ।



# ਪ੍ਰਸੰਗ ਨੰ: 24

# ਅਨੰਦ ਕਾਰਜ ਸ੍ਰੀ ਗੁਰੂ ਅਰਜਨ ਦੇਵ ਜੀ

## ਰਸਾਲੂ

1. ਭਾਈ ਬਿਸ਼ਨ ਚੰਦ ਤੇ ਕਿਸ਼ਨ ਚੰਦ,
ਸੀ ਸਿੱਖ ਬੜੇ ਸਚਿਆਰ।
2. ਉਹ ਵੱਸਦੇ ਕੋਲ ਫਿਲੌਰ ਦੇ,
ਮਾਂਉ ਪਿੰਡ ਦੇ ਸ਼ਾਹੂਕਾਰ।
3. ਕਹਿੰਦੇ ਦਰਸ਼ਨ ਕਰੀਏ ਗੁਰਾਂ ਦੇ,
ਲਈਆਂ ਝੱਟ ਮੰਜ਼ਲਾਂ ਮਾਰ।
4. ਸੋਹਣਾ ਚੱਕ ਵਸਾਇਆ ਗੁਰਾਂ ਨੇ,
ਪਹੁੰਚੇ ਸਤਿਗੁਰ ਦੇ ਦਰਬਾਰ।
5. ਉਹਨਾਂ ਭੇਟਾ ਧਰੀ ਹਜ਼ੂਰ ਨੂੰ,
ਮਿਲਿਆ ਗੁਰੂ ਘਰੋਂ ਸਤਿਕਾਰ।
6. ਪਰਸੇ ਚਰਨ ਮੁਬਾਰਕ "ਨੂਰ" ਜੀ,
ਜਾਵਣ ਲੱਖ ਵਾਰੀ ਬਲਿਹਾਰ।

## ਬੈਂਤ

1. ਪੰਜਵੇਂ ਗੁਰਾਂ ਦੇ ਭਰੇ ਦਰਬਾਰ ਅੰਦਰ,
ਕਿਸ਼ਨ ਚੰਦ ਪੱਲਾ ਗਲ ਪਾਇਆ ਏ।
2. ਬਾਬਾ ਬੁੱਢਾ ਤੇ ਭਾਈ ਗੁਰਦਾਸ ਤਾਈਂ,
ਮਾਤਾ ਭਾਨੀ ਨੂੰ ਆਖ ਸੁਣਾਇਆ ਏ।
3. ਬੜੇ ਚਿਰਾਂ ਤੋਂ ਦਿਲੀ ਅਰਦਾਸ ਮੇਰੀ,
ਨਾਤਾ ਬੇਟੀ ਦਾ ਦਾਸ ਲਿਆਇਆ ਏ।

4. ਅਰਜਨ ਦੇਵ ਲਈ ਗੰਗਾ ਦਾ ਲਵੇ ਰਿਸ਼ਤਾ,
ਬਖਸ਼ੇ "ਨੂਰ" ਜੀ ਮਾਣ ਸੁਵਾਇਆ ਏ।

## ਮਿਰਜ਼ਾ

1. ਜੰਞ ਹੋਈ ਜਾ ਤਿਆਰ ਗੁਰਦੇਵ ਦੀ,
ਮਾਤਾ ਭਾਨੀ ਰਹੇ ਖ਼ੁਸ਼ੀਆਂ ਮਨਾ।
2. ਬਾਬਾ ਪ੍ਰਿਥੀ ਚੰਦ ਵੱਡਾ ਵੀਰ ਗੁਰਾਂ ਦਾ,
ਮਹਾਂਦੇਵ ਮੋਹਰਾਂ ਰਿਹਾ ਸੀ ਲੁਟਾ।
3. ਬਾਬੇ ਬੁੱਢੇ ਅਰਦਾਸ ਕੀਤੀ ਤੁਰਨ ਲਈ,
ਚਾਲੇ ਦਿੱਤੇ ਜਾ ਦੁਆਬੇ ਵੱਲ ਪਾ।
4. ਮਾਮਾ ਭਾਈ ਗੁਰਦਾਸ ਜੀ ਸੁਹਾਂਵਦੇ,
ਜੇਠਾ ਮੰਞ ਸਾਲੋਂ ਨਾਮ ਰਹੇ ਜਪਾ।
5. ਭਾਈ ਲੱਖੂ ਤੇ ਲੰਗਾਹਾ ਨਾਲ ਚੱਲ ਪਏ,
ਰਾਗੀ ਸੱਤਾ ਬਲਵੰਡ ਰਹੇ ਸੁਹਾ।
6. ਗੋਇੰਦਵਾਲ 'ਚ ਬਰਾਤ ਮੱਥਾ ਟੇਕ ਕੇ,
ਡੇਰਾ ਲਾਇਆ ਸੁਲਤਾਨ ਪੁਰੇ ਜਾ।
7. ਏਥੋਂ ਕਰਕੇ ਤਿਆਰੀਆਂ "ਨੂਰ" ਜੀ,
ਪੁੱਜੇ ਮਾਲੜੀ ਨਗਰ ਵਿਚ ਆ।

## ਬੈਂਤ

1. ਪਿੰਡ ਮਾਲੜੀ ਸ਼ੰਕਰ ਤੋਂ ਪਾਰ ਹੋ ਕੇ,
ਆਸਣ ਨਗਰ ਸ਼ਾਰੀਂਹ ਵਿਚ ਲਾਇਆ ਏ।
2. ਸਾਰੇ ਸਿੱਖਾਂ ਨੇ ਸੇਵਾ ਭਰਪੂਰ ਕਰਕੇ,
ਖ਼ੁਸ਼ੀਆਂ ਭਰਿਆ ਮਾਹੌਲ ਬਣਾਇਆ ਏ।
3. ਸੁਖੀ ਵੱਸੋ ਤੇ ਖਿੜੋ ਗੁਲਾਬ ਵਾਂਗੂੰ,
ਅਰਜਨ ਦੇਵ ਜੀ ਮੁਖੋਂ ਫੁਰਮਾਇਆ ਏ।
4. ਸੋਹਣਾ ਬਣਿਆ ਗੁਰਧਾਮ ਸ਼ਾਰੀਂਹ ਅੰਦਰ,
ਪੰਜਵੇਂ ਗੁਰਾਂ ਨੇ "ਨੂਰ" ਬਰਸਾਇਆ ਏ।

## ਬੈਂਤ

1. ਖਿਲਰਗੇ ਪਿੰਡ ਬਰਾਤ ਬਿਸਰਾਮ ਕਰਕੇ,
   ਸਾਰੇ ਨਗਰ ਦਾ ਮਾਣ ਵਧਾਇਆ ਏ।
2. ਮਾਂਉ ਪਿੰਡ ਦੇ ਮੁਖੀ ਪਿਆਰਿਆਂ ਨੇ,
   ਗੁਰਾਂ ਲਈ ਪੰਡਾਲ ਸਜਾਇਆ ਏ।
3. ਟਹਿਲ ਸੇਵਾ ਕਮਾਈ ਬਰਾਤੀਆਂ ਦੀ,
   ਪੂਰਾ ਤਾਣ ਇਲਾਕੇ ਨੇ ਲਾਇਆ ਏ।
4. ਕ੍ਰਿਸ਼ਨ ਚੰਦ ਤੇ ਨਗਰ ਨਿਵਾਸੀਆਂ ਨੇ,
   "ਨੂਰ" ਰੱਬ ਦਾ ਸ਼ੁਕਰ ਮਨਾਇਆ ਏ।

## ਸਾਕਾ

1. ਅੰਮ੍ਰਿਤ ਵੇਲੇ ਗੁਰਾਂ ਦਾ, ਅਨੰਦ ਸੁਹਾਇਆ।
2. ਆਏ ਸਾਕ ਸੰਬੰਧੀਆਂ ਦਾ, ਦਿਲ ਹਰਖਾਇਆ।
3. ਧੰਨ ਧੰਨ ਪੰਜਵੇਂ ਪਾਤਸ਼ਾਹ, ਦੇਵਤਿਆਂ ਗਾਇਆ।
4. ਧਰਤੀ ਨੇਜ਼ਾ ਗੱਡ ਕੇ, ਇਕ ਚਸ਼ਮਾ ਲਾਇਆ।
5. ਉਥੇ ਸਿੱਖ ਸੰਗਤਾਂ ਨੇ ਗੁਰਾਂ ਦਾ, ਦਰਬਾਰ ਬਣਾਇਆ।
6. ਅੱਜ ਮਉ ਪਿੰਡ ਵਿਚ "ਨੂਰ" ਜੀ, ਜਾਂਦਾ ਪੁਰਬ ਮਨਾਇਆ।



# ਪ੍ਰਸੰਗ ਨੰ: 25

# ਬਾਬਾ ਬੁੱਢਾ ਸਾਹਿਬ ਜੀ ਦਾ ਅੰਤਮ ਸਮਾਂ

## ਡੋਲੀ ਛੰਦ

ਧੰਨ ਬਾਬਾ ਬੁੱਢਾ ਸਾਹਿਬ ਨੇ, ਉੱਚਾ ਰੁਤਬਾ ਸੰਗਤ ਵਿਚ ਪਾਇਆ।

1. ਮਿਲੇ ਗੁਰਾਂ ਨੂੰ ਉਮਰ ਬਾਰ੍ਹਾਂ ਸਾਲ ਸੀ। ਬਾਣੀ ਬੂਟੇ ਉਤੇ ਸਤਿਗੁਰ ਨਿਹਾਲ ਸੀ।
ਦੁੱਧ ਗੁਰਾਂ ਨੂੰ ਛਕਾ ਕੇ, ਸੀਸ ਪਿਆਰ ਨਾ ਝੁਕਾ ਕੇ,
ਤੂੰ ਤਾਂ ਬਾਬਾ ਬੁੱਢਾ ਮੁੱਖੋਂ ਫੁਰਮਾਇਆ, ਧੰਨ ਬਾਬਾ......।

2. ਜਦੋਂ ਤੀਜੇ ਗੁਰਾਂ ਗਿੱਲਾਂ 'ਚ ਬਿਰਾਜ ਗਏ। ਗੁਰੂ ਨਗਰੀ ਨੂੰ ਆਪ ਜੀ ਤਿਆਗ ਗਏ।
ਐਸੀ ਜੁਗਤੀ ਬਣਾਈ, ਸੰਨ੍ਹ ਕਮਰੇ ਨੂੰ ਲਾਈ,
ਹੱਥ ਜੋੜ ਤੀਜੇ ਗੁਰਾਂ ਨੂੰ ਸੁਣਾਇਆ, ਧੰਨ ਬਾਬਾ......।

3. ਚਉਥੇ ਗੁਰਾਂ ਜਦੋਂ ਤਾਲ ਖੁਦਵਾਇਆ ਸੀ। ਬਾਬੇ ਬੁੱਢੇ ਬੜਾ ਸੇਵਾਦਾਨ ਪਾਇਆ ਸੀ।
ਸੀਸ ਟੋਕਰੀ ਉਠਾਉਂਦੇ, ਮੁੱਖੋਂ ਵਾਹਿਗੁਰੂ ਧਿਆਉਂਦੇ,
ਕੰਮ ਕਰਨ ਅਕਾਲ ਆਪ ਆਇਆ, ਧੰਨ ਬਾਬਾ.........।

4. ਗੁਰੂ ਬਾਣੀ ਦਾ ਸਰੂਪ ਲਿਖਵਾਇਆ ਸੀ। ਬਾਬਾ ਬੁੱਢਾ ਜੀ ਦੇ ਸੀਸ 'ਤੇ ਟਿਕਾਇਆ ਸੀ।
ਹਰੀ ਮੰਦਰ ਸਜਾ ਕੇ, ਹੁਕਮ ਸਤਿਗੁਰਾਂ ਦਾ ਪਾ ਕੇ,
ਮਹਾਂਵਾਕ ਬਾਬੇ ਬੁੱਢੇ ਨੇ ਸੁਣਾਇਆ, ਧੰਨ ਬਾਬਾ......।

5. ਜਦੋਂ ਕਿਲ੍ਹੇ 'ਚ ਬਿਰਾਜੇ ਬੰਦੀਛੋੜ ਸੀ। ਦਿੱਤੇ ਸੰਗਲ ਗੁਲਾਮੀ ਵਾਲੇ ਤੋੜ ਸੀ।
ਸ਼ਬਦ ਚੌਂਕੀਆਂ ਚਲਾਈਆਂ, ਨਾਲ ਸੰਗਤਾਂ ਰਲਾਈਆਂ,
ਦੀਦ ਗੁਰਾਂ ਦਾ ਗਵਾਲੀਅਰ ਪਾਇਆ, ਧੰਨ ਬਾਬਾ......।

6. ਰੀਤ ਚੌਂਕੀਆਂ ਦੀ ਆਪ ਨੇ ਚਲਾਈ ਏ। ਝੰਡੇ ਬੁੰਗਿਆਂ ਦੀ ਕੀਤੀ ਵਡਿਆਈ ਏ।
ਜਿਹੜਾ ਚੌਂਕੀਆਂ 'ਚ ਤੁਰੇ, ਗੁਰੂ ਆਸ ਪੂਰੀ ਕਰੇ,
ਜੱਸ 'ਨੂਰ' ਮਨਜੀਤ ਸਿੰਘ ਗਾਇਆ।

ਧੰਨ ਬਾਬਾ ਬੁੱਢਾ ਸਾਹਿਬ ਨੇ, ਉੱਚਾ ਰੁਤਬਾ ਸੰਗਤ ਵਿਚ ਪਾਇਆ।

## ਰਸਾਲੂ

1. ਬਾਬਾ ਬੁੱਢਾ ਅਰਜ਼ ਗੁਜ਼ਾਰਦਾ,
ਸੁਣ ਲਉ ਛੇਵੇਂ ਪਰਵਦਗਾਰ।
2. ਆਇਆ ਹੁਕਮ ਪਿਆਰੇ ਪੀਆ ਦਾ,
ਦੇਣਾ ਛੱਡ ਅਸਾਂ ਸੰਸਾਰ।
3. ਮੇਰੀ ਰੂਹ ਚੱਲੀ ਪ੍ਰਦੇਸ ਨੂੰ,
ਏਥੇ ਕੱਟ ਲਏ ਦਿਨ ਚਾਰ।
4. ਜਿਵੇਂ ਜਲ ਦੇ ਉਪਰ ਬੁਦ-ਬੁਦਾ,
ਰਚਨਾ ਰਚੀ ਆਪ ਕਰਤਾਰ।
5. ਦਰਸ਼ਨ ਬਖਸ਼ੋ ਜਾਂਦੀ ਵਾਰ ਦੇ,
ਮਨੂਆ ਪਵੇ ਭਵਜਲੋਂ ਪਾਰ।
6. ਆ ਕੇ ਦੇਵੋ ਅਸੀਸਾਂ "ਨੂਰ" ਜੀ,
ਹੋਵੇ ਤੁਸਾਂ ਦੀ ਜੈ ਜੈ ਕਾਰ।

## ਸਾਕਾ

1. ਹਰਗੋਬਿੰਦਪੁਰ ਸਤਿਗੁਰਾਂ, ਦਰਬਾਰ ਸਜਾਇਆ।
2. ਬਾਬੇ ਬੁੱਢੇ ਗੁਰਾਂ ਪਾਸ, ਇਕ ਸਿੱਖ ਘਲਾਇਆ।
3. ਹੱਥ ਜੋੜ ਕੇ ਸਿੱਖ ਨੇ, ਇੰਜ ਆਖ ਸੁਣਾਇਆ।
4. ਕਹਿੰਦਾ ਬਾਬੇ ਬੁੱਢੇ ਨੂੰ, ਧੁਰੋਂ ਸੱਦੜਾ ਆਇਆ।
5. ਉਹਨਾਂ ਅੰਤਮ ਵੇਲੇ ਆਪ ਨੂੰ, ਰਮਦਾਸ ਬੁਲਾਇਆ।
6. ਤੁਸੀਂ ਅੰਗ ਸੰਗ ਹੋਵੋ 'ਨੂਰ' ਜੀ, ਜਦ ਭੌਰ ਸਿਧਾਇਆ।

## ਬੈਂਤ

1. ਬਾਬੇ ਬੁੱਢੇ ਨੇ ਆਖਿਆ ਪਾਤਸ਼ਾਹ ਜੀ,
ਸੱਚਖੰਡ ਨੂੰ ਅਸੀਂ ਸਿਧਾਅ ਚੱਲੇ।
2. ਹੁਕਮ ਆਇਆ ਹੈ ਉਸ ਪਰਮਾਤਮਾ ਦਾ,
ਜੋਤ ਸੱਚੇ ਸਰੂਪ ਸਮਾ ਚੱਲੇ।
3. ਅੰਤਮ ਇੱਛਾ ਸੀ ਆਪ ਦੇ ਦਰਸ਼ਨਾਂ ਦੀ,
ਗੋਦੀ ਗੁਰਾਂ ਦੀ ਸੀਸ ਟਿਕਾ ਚੱਲੇ।

4. ਭੁੱਲ ਚੁੱਕ ਸਭ 'ਨੂਰ' ਦੀ ਮੁਆਫ਼ ਕਰਿਉ,
ਸਰੀ ਬਣੀ ਜੋ ਸੇਵ ਕਮਾ ਚੱਲੇ।

## ਬੈਂਤ

1. ਨੀਰ ਨੇਤਰੋਂ ਡੁੱਲਿਆ ਸਤਿਗੁਰਾਂ ਦਾ,
ਜਦੋਂ ਹੱਥੀਂ ਬਿਬਾਨ ਸਜਾਇਆ ਏ।
2. ਧੰਨ ਭਾਗ ਨੇ ਸੇਵਾ ਦਾ ਸਮਾਂ ਬਣਿਆ,
ਮੋਢਾ ਅਰਥੀ ਨੂੰ ਅਸਾਂ ਲਗਾਇਆ ਏ।
3. ਬਾਬੇ ਬੁੱਢੇ ਦੀ ਘਾਲ ਪ੍ਰਵਾਨ ਹੋਈ,
ਅਸਾਂ ਆਪਣਾ ਫ਼ਰਜ਼ ਨਿਭਾਇਆ ਏ।
4. ਛੇਵੇਂ ਪਾਤਸ਼ਾਹ ਨੇ ਹੱਥੀਂ ਬਾਲ ਚੰਡਾ,
ਚੰਦਨ ਚਿਖਾ ਨੂੰ "ਨੂਰ" ਦਿਖਾਇਆ ਏ।



# ਪ੍ਰਸੰਗ ਨੰ: 26

# ਸ੍ਰੀ ਅਨੰਦਪੁਰ ਸਾਹਿਬ ਜੀ ਦੀ ਸਿਰਜਣਾ

## ਕਲੀ

1. ਰਾਜੇ ਦੀਪ ਚੰਦ ਦੀ ਰਾਣੀ ਅਰਜ਼ਾਂ ਕਰਦੀ ਏ,
ਮੇਰਾ ਪਤੀ ਦਾਤਿਆ ਸੱਚਖੰਡ ਜਾ ਸਿਧਾਇਆ।
2. ਉਸ ਦੀ ਅੰਤਮ ਕਿਰਿਆ ਹੋਣੀ ਵਿਚ ਬਿਲਾਸਪੁਰੇ,
ਪਾਵੋ ਚਰਨ ਮੁਬਾਰਕ ਦੇਵੋ ਦੁੱਖ ਉਠਾਇਆ।
3. ਸਾਡੇ ਵੱਡ ਵਡੇਰੇ ਸ਼ੋਭਾ ਕਰਦੇ ਗੁਰੂਆਂ ਦੀ,
ਫੜ ਕੇ ਜਹਾਂਗੀਰ ਨੇ ਜਦੋਂ ਕੈਦ ਵਿਚ ਪਾਇਆ।
4. ਮੀਰੀ ਪੀਰੀ ਵਾਲੇ ਦਾਤੇ ਰਹਿਮਤ ਕੀਤੀ ਸੀ,
ਕਲੀਆਂ ਹੱਥ ਫੜਾ ਕੇ ਜੇਲ੍ਹੋਂ ਮੁਕਤ ਕਰਾਇਆ।
5. ਉਸੇ ਦਿਨ ਤੋਂ ਸਾਡੇ ਦਿਲ ਵਿਚ ਸ਼ਰਧਾ ਭਾਰੀ ਏ,
ਨਾਨਕ ਦਰ ਤੋਂ ਸਾਨੂੰ ਮਿਲਿਆ ਮਾਣ ਸੁਵਾਇਆ।
6. ਮਾਖੋਵਾਲ ਨਗਰ ਦੀ ਧਰਤੀ ਭੇਟਾ ਕਰਨੀ ਏ,
ਮੰਨੋ ਅਰਜ਼ "ਨੂਰ" ਜੀ ਰਾਣੀ ਆਖ ਸੁਣਾਇਆ।

## ਸਾਕਾ

1. ਤੇਗ ਬਹਾਦਰ ਗੁਰਾਂ ਨੇ, ਇਕ ਸ਼ਹਿਰ ਵਸਾਇਆ।
2. ਸੋਹਣੇ ਕਿਲ੍ਹੇ ਉਸਾਰ ਕੇ, ਸੱਚਖੰਡ ਬਣਾਇਆ।
3. ਉਥੇ ਹੀ ਦਸਮੇਸ਼ ਨੇ, ਸੀ ਪੰਥ ਸਜਾਇਆ।
4. ਉਦੋਂ ਜਲ ਗਏ ਦੇਖ ਪਹਾੜੀਏ, ਬੜਾ ਵੈਰ ਵਧਾਇਆ।
5. ਕਹਿੰਦੇ ਸ਼ਹਿਰ ਵੱਸਣ ਨਹੀਂ ਦੇਵਣਾ, ਉਨ੍ਹਾਂ ਜੰਗ ਮਚਾਇਆ।
6. ਅੱਜ ਝੰਡੇ ਝੂਲਣ "ਨੂਰ" ਜੀ, ਹੈ ਮਾਣ ਸੁਵਾਇਆ।

## ਕਲੀ

1. ਉਦੋਂ ਜੂਨ ਮਹੀਨਾ ਪੈਂਹਠ ਈਸਵੀ ਸੋਲ੍ਹਾਂ ਸੈ,
ਮਾਖੋਵਾਲ ਧਰਤ ਦਾ ਗੁਰਾਂ ਨੇ ਦਾਮ ਚੁਕਾਇਆ।
2. ਦੇ ਕੇ ਕੀਮਤ ਪੂਰੀ ਧਰਤੀ ਮੁੱਲ ਖ਼ਰੀਦੀ ਸੀ,
ਲੈਹ ਲੰਗਰ ਦੇ ਨਾਉਂ ਇਸ ਦਾ ਪਟਾ ਲਿਖਾਇਆ।
3. ਕੀਤੀ ਅਰਜ਼ ਗੁਰਾਂ ਨੇ ਚਰਨੀਂ ਸਤਿਗੁਰ ਨਾਨਕ ਦੇ,
ਬਾਬਾ ਬੁੱਢਾ ਜੀ ਦੀ ਬੰਸ ਨੇ ਟੱਪ ਲਗਾਇਆ।
4. ਇਹ ਹੈ ਚੱਕ ਨਾਨਕੀ ਰਹਿਮਤ ਛੇਵੇਂ ਸਤਿਗੁਰ ਦੀ,
ਸੋਹਣਾ ਨਗਰ ਵਿਚ ਪਹਾੜਾਂ ਗੁਰਾਂ ਵਸਾਇਆ।
5. ਗੋਬਿੰਦ ਰਾਏ ਤੇ ਪਰਵਾਰ ਪਰਤਿਆ ਪਟਨੇ ਤੋਂ,
ਏਸੇ ਖ਼ੁਸ਼ੀ 'ਚ ਇਸ ਦਾ ਨਾਮ ਗੁਰਾਂ ਬਦਲਾਇਆ।
6. ਇਹ ਅਨੰਦ ਪੁਰੀ ਹੈ ਸ਼ਹਿਰ ਪਿਆਰਾ ਦੁਨੀਆਂ ਤੋਂ,
ਜਿਥੇ ਨੌਵੇਂ ਗੁਰ ਨੇ "ਨੂਰ" ਆਣ ਬਰਸਾਇਆ।

## ਬੈਂਤ

1. ਸ਼ਹਿਰ ਸੁੰਦਰ ਹੈ ਸ੍ਰੀ ਅਨੰਦਪੁਰ ਦਾ,
ਜਿਸ ਦਾ ਦੁਨੀਆਂ ਵਿਚ ਮਾਣ ਸੁਵਾਇਆ ਏ।
2. ਸ਼ਾਦੀ ਹੋਈ ਸੀ ਏਥੇ ਦਸਮੇਸ਼ ਗੁਰ ਦੀ,
ਗ੍ਰਹਿਸਤ ਧਰਮ ਨੂੰ ਗੁਰਾਂ ਅਪਨਾਇਆ ਏ।
3. ਕਰਕੇ ਪੰਥ ਦੀ ਸਿਰਜਣਾ ਕੇਸਗੜ੍ਹ ਤੇ,
ਕ੍ਰਿਸ਼ਮਾ ਜੱਗ ਨੂੰ ਗੁਰਾਂ ਦਿਖਲਾਇਆ ਏ।
4. ਭਾਗਾਂ ਭਰੀ ਇਹ 'ਨੂਰ' ਜੀ ਨਗਰੀ ਹੈ,
ਜਾਂਦਾ ਸਿਰਜਣਾ ਦਿਵਸ ਮਨਾਇਆ ਏ।



# ਪ੍ਰਸੰਗ ਨੰ: 27
# ਭਾਈ ਸੰਗਤ ਸਿੰਘ ਜੀ

## ਰਸਾਲੂ

1. ਨੌਵੇਂ ਗੁਰੂ ਸਣੇ ਪ੍ਰੀਵਾਰ ਦੇ, ਚੱਲੇ ਪੂਰਬ ਕਦਮ ਉਠਾ।
2. ਮਾਤਾ ਗੁਜਰੀ ਜੀ ਤੇ ਨਾਨਕੀ, ਤੁਰ ਪਏ ਗੁਰੂ ਆਗਿਆ ਪਾ।
3. ਭਾਈ ਭਾਨੂ ਜੀ ਦੀ ਬੰਸ 'ਚੋਂ, ਬੇਟਾ ਰਣੀਆਂ ਲਿਆ ਰਲਾ।
4. ਬੀਬੀ ਅਮਰੋ ਧਰਮ ਸੁਪਤਨੀ, ਤੇ ਗੁਰਸਿੱਖ ਬੇ-ਬਹਾ।
5. ਤੁਰ ਪਿਆ ਜੱਥਾ ਧਰਮ ਪ੍ਰਚਾਰ ਨੂੰ, ਮੁਖੋਂ ਵਾਹਿਗੁਰੂ ਨਾਮ ਧਿਆ।
6. ਪਹੁੰਚੇ ਪਟਨੇ ਅੰਦਰ "ਨੂਰ" ਜੀ, ਅੱਜ ਲੰਮੇ ਪੰਧ ਮੁਕਾ।

## ਸਾਕਾ

1. ਪਟਨੇ ਅੰਦਰ ਜਨਮਿਆ, ਇਕ ਬਾਲ ਪਿਆਰਾ।
2. ਉਹ ਬੇਟਾ ਰਣੀਏ ਸਿੱਖ ਦਾ, ਜੋ ਗੁਰੂ ਦੁਲਾਰਾ।
3. ਮਾਂ ਅਮਰੋ ਦੀ ਅੱਖ ਦਾ, ਉਹ ਅਰਸ਼ੀ ਤਾਰਾ।
4. ਉਹਦਾ ਚੇਹਰਾ ਵਾਂਗ ਗੋਬਿੰਦ ਦੇ, ਬੜਾ ਰੋਅਬ ਨਿਆਰਾ।
5. ਉਹਦਾ ਮਸਤਕ ਭਾਗਾਂ ਵਾਲੜਾ, ਜਾਪੇ ਬਲਕਾਰਾ।
6. ਇਹ ਪੰਥਕ ਯੋਧਾ "ਨੂਰ" ਜੀ, ਜੱਸ ਪਾਵੇ ਭਾਰਾ।

## ਬੈਂਤ

1. ਮਾਤਾ ਨਾਨਕੀ ਬਾਲ ਨੂੰ ਗੋਦ ਲੈ ਕੇ,
ਸੋਹਣੇ ਮੁੱਖ 'ਚੋਂ ਏਦਾਂ ਫੁਰਮਾਉਣ ਲੱਗੇ।
2. ਭਾਈ ਭਾਨੂ ਦੀ ਬੰਸ਼ ਦਾ ਬੀਰ ਬਾਂਕਾ,
ਸੰਗਤਾ ਗੁਰੂ ਦਾ ਆਖ ਸੁਨਾਉਣ ਲੱਗੇ।
3. ਇਹਦਾ ਮੁੱਖੜਾ ਨਿਰਾ ਗੁਬਿੰਦ ਵਰਗਾ,
ਲੋਕੀ ਬੰਗਸੀ ਆਖ ਬੁਲਾਉਣ ਲੱਗੇ।

4. "ਨੂਰ" ਗੁਰਾਂ ਦਾ ਪਾਊ ਵਡਿਆਈ ਭਾਰੀ,
ਇਸ ਦੀ ਝੋਲੀ ਵਿਚ ਬਰਕਤਾਂ ਪਾਉਣ ਲੱਗੇ।

## ਸਾਕਾ

1. ਸੰਗਤ ਸਿੰਘ ਨੂੰ ਗੁਰਾਂ ਨੇ, ਜੱਥੇਦਾਰ ਬਣਾਇਆ।
2. ਕਲਗੀ ਬੱਧੀ ਸੀਸ 'ਤੇ, ਇੰਜ ਆਖ ਸੁਨਾਇਆ।
3. ਅਸੀਂ ਇਕੱਠੇ ਜਨਮੇ ਪੱਲੇ ਹਾਂ, ਰੱਬ ਚੋਜ ਰਚਾਇਆ।
4. ਸਾਰੀ ਜ਼ਿੰਦਗੀ ਅਸਾਂ ਦਾ, ਇਹਨੇ ਸਾਥ ਨਿਭਾਇਆ।
5. ਬੈਠੋ ਸਾਡੀ ਜਗ੍ਹਾ 'ਤੇ, ਸਤਿਗੁਰ ਫੁਰਮਾਇਆ।
6. ਰਹਿਮਤ ਕਰਕੇ "ਨੂਰ" ਜੀ, ਜੈਕਾਰਾ ਲਾਇਆ।

## ਕਲੀ

1. ਭਾਈ ਭਾਨੂ ਪਰਉਪਕਾਰੀ ਸੇਵਕ ਸਤਿਗੁਰ ਦਾ,
ਛੇਵੇਂ ਗੁਰੂ ਸਾਹਿਬ ਦਾ ਜਿਸ ਨੇ ਹੁਕਮ ਮਨਾਇਆ।
2. ਭਾਈ ਰਣੀਆਂ ਭਾਈ ਜੇਧਾ ਪੁੱਤਰ ਸੂਰੇ ਦਾ,
ਪੁੱਜੇ ਚੱਕ ਨਾਨਕੀ ਗੁਰਾਂ ਨੇ ਸ਼ਹਿਰ ਵਸਾਇਆ।
3. ਬੀਬੀ ਅਮਰੋ ਬੀਬੀ ਕਰਮੋ ਜੀਵਨ ਸਾਥੀ ਜੋ,
ਨਗਰੀ ਨਵੀਂ ਗੁਰਾਂ ਦੀ ਲੰਗਰ ਖੂਬ ਚਲਾਇਆ।
4. ਵੱਡੇ ਮਾਤਾ ਨਾਨਕੀ ਸੇਵਾ ਤੋਂ ਪ੍ਰਸੰਨ ਬੜੇ,
ਮਾਤਾ ਗੁਜਰੀ ਜੀ ਨੇ ਮੁਖੋਂ ਆਖ ਸੁਣਾਇਆ।
5. ਥੋੜੀ ਅੰਸ ਬੰਸ ਵਿਚ ਬੀਰ ਬਹਾਦਰ ਹੋਵੇਗਾ,
ਰਹਿੰਦੀ ਦੁਨੀਆਂ ਤੀਕਰ ਪਾਵੇ ਮਾਨ ਸੁਵਾਇਆ।
6. ਭਾਈ ਸੰਗਤ ਸਿੰਘ ਨੂੰ ਕਲਗੀ ਬਖਸ਼ੀ ਦਸਮ ਗੁਰੂ,
ਬਣਿਆ ਜਥੇਦਾਰ ਤੇ ਸਿਰ ਨਾਲ ਸਿਦਕ ਨਿਭਾਇਆ।
7. ਥੋੜੇ ਸਿੰਘ ਲੱਖਾਂ ਨਾਲ ਜੂਝ ਗਏ ਨੇ "ਨੂਰ" ਜੀ,
ਸਭ ਤੋਂ ਉੱਚਾ ਰੁਤਬਾ ਸੰਗਤ ਸਿੰਘ ਨੇ ਪਾਇਆ।

ਨੋਟ :- ਕੁਝ ਇਤਿਹਾਸਕਾਰਾਂ ਨੇ ਭਾਈ ਜੀਵਨ ਸਿੰਘ ਜੀ ਨੂੰ ਵੀ ਕਲਗੀ ਦੇਣ ਦਾ ਜ਼ਿਕਰ ਕੀਤਾ ਹੈ। ਇਸ ਪੱਖ ਤੇ ਇਤਿਹਾਸ ਖੋਜ ਦੀ ਮੰਗ ਕਰਦਾ ਹੈ। ਰਹੋ ਵੀਚਾਰ।



# ਪ੍ਰਸੰਗ ਨੰ: 28

# ਪੰਜ ਪਿਆਰੇ, ਵੈਸਾਖੀ 1699

## ਛੰਦ ਜੁਗਨੀ

ਸੋਹਣਾ ਪੁਰਬ ਵੈਸਾਖੀ ਆਇਆ ਏ।

1. ਮੇਰੇ ਦਸਮ ਗੁਰੂ ਅਲਬੇਲੇ ਨੇ, ਲਾਏ ਪੁਰੀ ਅਨੰਦਪੁਰ ਮੇਲੇ ਨੇ।
ਸੂਰੇ ਥਿਨਾਂ ਸੀਸ ਤੋਂ ਖੇਲੇ ਨੇ, ਕੈਸਾ ਨਵਾਂ ਹੀ ਚੋਜ ਰਚਾਇਆ ਏ।
ਸੋਹਣਾ ਪੁਰਬ ਵੈਸਾਖੀ ਆਇਆ ਏ।

2. ਪੰਜਵੇਂ ਗੁਰਾਂ ਨੂੰ ਤਵੀ ਤਪਾਇਆ ਸੀ। ਉਹ ਵੇਲਾ ਰੰਗ ਲਿਆਇਆ ਸੀ।
ਗੁਰਾਂ ਤਖ਼ਤ ਅਕਾਲ ਬਣਾਇਆ ਸੀ। ਤਾਹੀਉਂ ਮੱਥਾ ਜ਼ੁਲਮ ਨਾਲ ਲਾਇਆ ਏ।
ਸੋਹਣਾ ਪੁਰਬ ਵੈਸਾਖੀ ਆਇਆ ਏ।

3. ਗੁਰਾਂ ਸੌਂਦਿਆ ਸਭ ਜਵਾਨਾਂ ਨੂੰ। ਕਈ ਮੱਲਾਂ ਤੇ ਭਲਵਾਨਾਂ ਨੂੰ।
ਹੱਥੀਂ ਦੇ ਕੇ ਤੀਰ ਕਮਾਨਾਂ ਨੂੰ, ਵੇਖੋ ਕੈਸਾ ਰੰਗ ਚੜ੍ਹਾਇਆ ਏ।
ਸੋਹਣਾ ਪੁਰਬ ਵੈਸਾਖੀ ਆਇਆ ਏ।

4. ਹੁਣ ਜ਼ੁਲਮ ਕਿਸੇ ਦਾ ਸਹਿਣਾ ਨਹੀਂ। ਚੁੱਪ ਕਰਕੇ ਸੂਰਿਉ ਬਹਿਣਾ ਨਹੀਂ।
ਸਿਰ ਥਿਨਾਂ ਧਰਮ ਨੇ ਰਹਿਣਾ ਨਹੀਂ, ਐਸਾ ਰੋਹ ਪੰਥ ਵਿਚ ਪਾਇਆ ਏ।
ਸੋਹਣਾ ਪੁਰਬ ਵੈਸਾਖੀ ਆਇਆ ਏ।

5. ਸਾਵ ਲੱਖ ਨਾਲ ਇਕ ਲੜਾਉਣਾ ਏ। ਚਿੜੀਆਂ ਤੋਂ ਬਾਜ਼ ਤੁੜਾਉਣਾ ਏ।
ਢਾਡੀ ਜਥੇ 'ਨੂਰ' ਨੇ ਗਾਉਣਾ ਏ, ਦਸਮੇਸ਼ ਨੇ ਹੁਕਮ ਸੁਣਾਇਆ ਏ।
ਸੋਹਣਾ ਪੁਰਬ ਵੈਸਾਖੀ ਆਇਆ ਏ।

## ਵਾਰ

1. ਸੰਨ ਸੋਲ੍ਹਾਂ ਸੌ ਨੜਿਨਵੇਂ ਵੈਸਾਖ ਨੂੰ,
ਕੇਸਗੜ੍ਹ 'ਚ ਪੰਡਾਲ ਲਿਆ ਲਗਾ।
2. ਉਥੇ ਅੱਸੀ ਕੁ ਹਜ਼ਾਰ ਸਿੱਖ ਸੂਰਮੇਂ,
ਸ਼ੋਭਾ ਰਹੇ ਸੀ ਦੀਵਾਨ ਦੀ ਵਧਾ।

3. ਚੰਡੀ ਖਿੱਚ ਕੇ ਮਿਆਨੋਂ ਦਸਮੇਸ਼ ਜੀ,
ਝੱਟ ਗੜ੍ਹਕ ਪਏ ਸਟੇਜ ਉਤੇ ਆ।
4. ਸਵਾ ਲੱਖ ਦਾ ਮੁਕਾਬਲਾ ਕਰਾਵਣਾ,
ਦੇਣਾ ਚਿੜੀਆਂ ਤੋਂ ਬਾਜ਼ ਤੁੜਵਾ।
5. ਮੈਨੂੰ ਕੀਤਾ ਫੁਰਮਾਨ ਜੋ ਅਕਾਲ ਨੇ,
ਪੰਥ ਖ਼ਾਲਸਾ ਹੈ ਦੇਵਣਾ ਸਜਾ।
6. ਇਹ ਹੋਵੇਗਾ ਨਿਆਰਾ ਸਾਰੇ ਜੱਗ ਤੋਂ,
ਦੇਵੇ ਜ਼ੁਲਮ ਦੀਆਂ ਧੱਜੀਆਂ ਉਡਾ।
7. ਨਾ ਇਹ ਮੁੱਕੇਗਾ ਨਾ ਕੋਈ ਮਾਰ ਸਕੇਗਾ,
ਦੇਣਾ ਪਾਹੁਲ ਖੰਡੇ ਬਾਟੇ ਦਾ ਛਕਾ।
8. ਇਕ ਸੀਸ ਦੀ ਅਸਾਂ ਨੂੰ ਲੋੜ 'ਨੂਰ' ਜੀ,
ਭੇਟਾ ਦਿਉ ਦਸਮੇਸ਼ ਨੂੰ ਚੜ੍ਹਾ।

## ਗੀਤ

### ਅਸਥਾਈ

ਵਾਹ ਮਾਂ ਗੁਜਰੀ ਦੇ ਹੀਰਿਆ, ਤੂੰ ਵਲੀ ਪੈਗੰਬਰ ਪੀਰ ਆ,
ਕੀਤੇ ਜੱਗ ਤੋਂ ਚੋਜ ਨਿਆਰੇ,
ਧੰਨ ਸਤਿਗੁਰ ਬਾਜ਼ਾਂ ਵਾਲੜਾ, ਤੇ ਧੰਨ ਧੰਨ ਪੰਜ ਪਿਆਰੇ,
ਵਾਹ, ਮਾਂ ਗੁਜਰੀ ਦੇ ਹੀਰਿਆ।

### ਅੰਤਰਾ

1. ਤੁਰ ਕੇ ਤੇ ਲਾਹੌਰੋਂ ਸੀ ਦਯਾ ਸਿੰਘ ਆ ਗਿਆ।
ਦਿੱਲੀ ਤੋਂ ਧਰਮ ਚੰਦ ਵੀ ਸੀਸ ਚੜ੍ਹਾ ਗਿਆ।
ਚਲ ਹਿੰਮਤ ਪੁਰੀ ਤੋਂ ਆਇਆ ਏ।
ਮੋਹਕਮ ਨੇ ਸੀਸ ਨਿਵਾਇਆ ਏ।
ਬਣੇ ਸਾਹਿਬ ਗੁਰੂ ਦੁਲਾਰੇ, ਧੰਨ ਸਤਿਗੁਰ......।
2. ਸਤਲੁਜ ਦਾ ਪਾਣੀ ਸੀ ਗੁਰਾਂ ਮੰਗਵਾ ਲਿਆ।
ਲੋਹੇ ਦੇ ਬਾਟੇ 'ਚ ਖੰਡਾ ਰਖਵਾ ਲਿਆ।
ਉਦੋਂ ਮਹਿਲ ਗੁਰੂ ਕੇ ਆਏ ਸੀ।

ਉਹਨਾਂ ਆਣ ਪਤਾਸੇ ਪਾਏ ਸੀ।
ਸਭ ਦੇਖ ਰਹੇ ਨਰ ਨਾਰੇ, ਧੰਨ ਸਤਿਗੁਰ......।
3. ਜਪੁਜੀ ਤੇ ਜਾਪ ਪੜ੍ਹ ਕੇ ਸਵੱਯੇ ਗਾ ਗਿਆ।
ਚੌਪਈ ਤੇ ਅਨੰਦਾਂ ਦਾ "ਨੂਰ" ਬਰਸਾ ਗਿਆ।
ਪਹਿਲੀ ਪਉੜੀ ਚੰਡੀ ਦੀ ਵਾਰ ਸੀ।
ਪੜ੍ਹ ਸ਼ਕਤੀ ਭਰੀ ਅਪਾਰ ਸੀ।
ਆਪੇ ਹੀ ਮਾਰ ਜੀਵਾਰੇ, ਧੰਨ ਸਤਿਗੁਰ......।

## ਸਾਕਾ

1. ਸ੍ਰੀ ਅਨੰਦਪੁਰ ਗੁਰਾਂ ਨੇ, ਜਦ ਚੋਜ ਰਚਾਇਆ।
2. ਚੁਣ ਕੇ ਪੰਜਾਂ ਸਿੱਖਾਂ ਨੂੰ, ਸੀ ਪਾਹੁਲ ਛਕਾਇਆ।
3. ਰਿਸ਼ੀ ਮੁਨੀ ਜੋ ਟੋਲਦੇ, ਚਸ਼ਮਾ ਪ੍ਰਗਟਾਇਆ।
4. ਸ਼ਾਹ ਸਿਕੰਦਰ ਭਾਲਦਾ, ਡਾਹਢਾ ਤਰਸਾਇਆ।
5. ਮਾੜੇ ਅਤੇ ਗਰੀਬ ਨੂੰ, ਸਰਦਾਰ ਬਣਾਇਆ।
6. ਚਹੁੰ ਵਰਨਾਂ ਨੂੰ "ਨੂਰ" ਜੀ, ਹੱਥੀਂ ਵਰਤਾਇਆ।

## ਗੀਤ

ਐਸਾ ਪੰਥ ਖ਼ਾਲਸਾ ਸਜਾਇਆ ਹੈ, ਦਸਮੇਸ਼ ਪਿਤਾ ਨੇ।
1. ਸਤਲੁਜ ਦਾ ਪਾਣੀ ਪਾ ਕੇ, ਖੰਡੇ ਦੀ ਪਾਣ ਚੜ੍ਹਾ ਕੇ।
ਨਿਤਰੇ ਜੋ ਪੰਜ ਪਿਆਰੇ, ਬਣ ਗਏ ਉਹ ਗੁਰੂ ਦੁਲਾਰੇ,
ਪੰਜ ਘੁੱਟ ਸਭ ਨੂੰ ਪਿਲਾਇਆ ਹੈ, ਦਸਮੇਸ਼.........।
2. ਰੱਖਿਆ ਮਜ਼ਲੂਮ ਦੀ ਕਰਨੀ, ਮਾੜੇ ਦੀ ਹਾਮੀ ਭਰਨੀ,
ਰਹਿਤਾਂ ਵਿਚ ਪੱਕੇ ਰਹਿਣਾ, ਡਾਹਢੇ ਦਾ ਜ਼ੁਲਮ ਨਹੀਂ ਸਹਿਣਾ।
ਐਸਾ ਸਾਨੂੰ ਸਬਕ ਸਿਖਾਇਆ ਹੈ, ਦਸਮੇਸ਼.........।
3. ਬਖਸ਼ੀ ਸਾਨੂੰ ਸਰਦਾਰੀ ਬਣ ਕੇ ਤੇ ਪਰਉਪਕਾਰੀ,
ਸੱਚ ਤੋਂ ਨਹੀਂ ਮੁਖ ਭੁਵਾਉਣਾ, ਧਰਮ ਲਈ ਸੀਸ ਲਗਾਉਣਾ।
ਕੱਢੇ ਹੋਏ ਬੋਲਾਂ ਨੂੰ ਪੁਗਾਇਆ ਹੈ, ਦਸਮੇਸ਼.........।

4. ਹਰ ਇਕ ਦਾ ਆਦਰ ਕਰਨਾ, ਜ਼ਾਲਮ ਤੋਂ ਕਦੇ ਨਹੀਂ ਡਰਨਾ,
ਰਾਣਾ ਤੇ ਰੰਕ ਬਰਾਬਰ, ਪਾਪੀ ਔਰੰਗਾ ਜ਼ਾਬਰ,
ਅੱਖੀਆਂ ਦੇ ਸਾਹਵੇਂ ਨਾ ਟਿਕਾਇਆ ਹੈ, ਦਸਮੇਸ਼.........।

5. ਬਾਲਮ ਤੇ ਜੀਵਨ ਗਾਉਂਦੇ, ਸਤਿਗੁਰ ਨੂੰ ਸੀਸ ਝੁਕਾਉਂਦੇ,
ਕਿਰਪਾ ਕਟਾਖ ਉਠਾ ਕੇ, ਰਹਿਮਤ ਦੀਆਂ ਨਜ਼ਰਾਂ ਪਾ ਕੇ,
"ਨੂਰ" ਕੋਲੋਂ ਜੱਸ ਲਿਖਵਾਇਆ ਹੈ, ਦਸਮੇਸ਼ ਪਿਤਾ ਨੇ,
ਐਸਾ ਪੰਥ ਖ਼ਾਲਸਾ ਸਜਾਇਆ ਹੈ, ਦਸਮੇਸ਼ ਪਿਤਾ ਨੇ।

## ਗੀਤ

ਖੰਡੇਧਾਰ ਪੰਥ ਖ਼ਾਲਸੇ ਰਾਜ ਹਿੰਦ ਵਿਚ ਸੱਚ ਦਾ ਚਲਾਉਣਾ।
(ਖ਼ਾਲਸਾ ਪੰਥ)

1. ਇਹਨੂੰ ਸ੍ਰੀ ਦਸਮੇਸ਼ ਜੀ ਨੇ ਸਾਜਿਆ। ਸਾਜ ਪੰਜਾਂ ਨੂੰ ਤੇ ਫੇਰ ਸੀ ਨਿਵਾਜ਼ਿਆ।
ਪੰਥ ਨਾਨਕ ਚਲਾਇਆ ਸਿਧਾ ਮਾਰਗ ਦਿਖਾਇਆ।
ਝੰਡਾ ਕੇਸਰੀ ਹੈ ਇਸ ਨੇ ਝੁਲਾਉਣਾ,
ਖੰਡੇਧਾਰ ਪੰਥ ਖ਼ਾਲਸੇ ਰਾਜ ਹਿੰਦ ਵਿਚ ਸੱਚ ਦਾ ਚਲਾਉਣਾ।

2. ਹੋਇਆ ਤੇਗ ਵਿਚੋਂ ਪੈਦਾ ਪੰਥ ਖ਼ਾਲਸਾ। ਝੱਲ ਸਕੇ ਨਾ ਕੋਈ ਇਸ ਦੀ ਜਲਾਲਸਾ।
ਪਰਮਾਤਮਾ ਦੀ ਮੌਜ, ਇਹ ਅਕਾਲ ਦੀ ਹੈ ਫੌਜ,
ਇਹਨੇ ਸਾਰਿਆਂ ਨੂੰ ਸਾਥ ਹੈ ਰਲਾਉਣਾ।
ਖੰਡੇਧਾਰ ਪੰਥ ਖ਼ਾਲਸੇ ਰਾਜ ਹਿੰਦ ਵਿਚ ਸੱਚ ਦਾ ਚਲਾਉਣਾ।

3. ਵਾਲੀ ਬਣੇਗਾ ਇਹ ਤਖ਼ਤ ਅਤੇ ਤਾਜ ਦਾ। ਹੋਵੇ ਸੁਪਨਾ ਸਾਕਾਰ ਮਹਾਰਾਜ ਦਾ।
ਉਚੇ ਨੀਵੇਂ ਤੇ ਗਰੀਬ, ਜਾਗ ਪੈਣਗੇ ਨਸੀਬ,
ਇਹਨੇ ਦੁਖੀਆਂ ਦਾ ਦਰਦ ਵੰਡਾਉਣਾ।
ਖੰਡੇਧਾਰ ਪੰਥ ਖ਼ਾਲਸੇ ਰਾਜ ਹਿੰਦ ਵਿਚ ਸੱਚ ਦਾ ਚਲਾਉਣਾ।

4. ਦੇਸ਼ ਜ਼ਾਲਮਾਂ ਤੋਂ ਮੁਕਤ ਕਰਾਵਣਾ। ਏਥੇ ਸਾਂਝੀਵਾਲ ਸਭ ਨੂੰ ਬਨਾਵਣਾ।
ਤਖ਼ਤ ਖ਼ਾਲਸਾ ਸੁਹਾਵੇ, "ਨੂਰ" ਝੱਲਿਆ ਨਾ ਜਾਵੇ।
ਜੱਸ 'ਬਾਜਵੇ' ਤੇ 'ਸ਼ੇਰ-ਗਿੱਲ' ਗਾਉਣਾ,
ਖੰਡੇਧਾਰ ਪੰਥ ਖ਼ਾਲਸੇ ਰਾਜ ਦੁਨੀਆਂ 'ਚ ਸੱਚ ਦਾ ਚਲਾਉਣਾ।

## ਕੋਰੜਾ

## ਹੋਲਾ ਮਹੱਲਾ

ਅਨੰਦਪੁਰ ਹੋਲਾ ਗੁਰਾਂ ਨੇ ਮਨਾਇਆ ਏ।

1. ਪਾਇਆ ਉਦੋਂ ਫੇਰਾ ਸੀ ਬਸੰਤ ਰੁੱਤ ਨੇ।
ਕੀਤੇ ਨਵੇਂ ਚੋਜ ਵਾਹਿਗੁਰੂ ਦੇ ਸੁਤ ਨੇ।
ਸੀਨਿਆਂ 'ਚ ਸੁੱਤੇ ਜੋਸ਼ ਨੂੰ ਜਗਾਇਆ ਏ।
ਅਨੰਦਪੁਰ ਹੋਲਾ ਗੁਰਾਂ ਨੇ ਮਨਾਇਆ ਏ।

2. ਦੇਸ਼ 'ਚ ਮਨਾਂਵਦੇ ਸੀ ਲੋਕ ਹੋਲੀਆਂ।
ਸੁੱਟਦੇ ਸੀ ਰੰਗ ਬਣ ਬਣ ਟੋਲੀਆਂ।
ਵਰਨ ਵੰਡ ਵਾਲਿਆਂ ਫਤੂਰ ਪਾਇਆ ਏ।
ਅਨੰਦਪੁਰ ਹੋਲਾ ਗੁਰਾਂ ਨੇ ਮਨਾਇਆ ਏ।

3. ਕੀਤੀਆਂ ਅਨੰਦਗੜ੍ਹ ਤੋਂ ਚੜ੍ਹਾਈਆਂ ਨੇ।
ਅੱਗੇ ਫੌਜਾਂ ਹੋਲਗੜ੍ਹ 'ਚ ਬਿਠਾਈਆਂ ਨੇ।
ਖ਼ਾਲਸੇ ਲਈ ਨਵਾਂ ਪੁਰਬ ਬਣਾਇਆ ਏ।
ਅਨੰਦਪੁਰ ਹੋਲਾ ਗੁਰਾਂ ਨੇ ਮਨਾਇਆ ਏ।

4. ਇਕ ਜੱਥੇ ਪਹਿਨਿਆ ਏ ਬਾਣਾ ਕੇਸਰੀ।
ਦੂਸਰੇ ਨੇ ਧਾਰਿਆ ਏ ਨੀਲਾ ਵੇਸ ਜੀ।
ਦੋਹਾਂ ਵਿਚ ਭੇਦ ਗੁਪਤ ਰਖਾਇਆ ਏ।
ਅਨੰਦਪੁਰ ਹੋਲਾ ਗੁਰਾਂ ਨੇ ਮਨਾਇਆ ਏ।

5. ਹੋ ਕੇ ਆਹਮੋ ਸਾਹਮਣੇ ਜਵਾਨ ਬੜ੍ਹਕਦੇ।
ਢਾਲਾਂ ਉਤੇ ਸੂਰਿਆਂ ਦੇ ਖੰਡੇ ਖੜਕਦੇ।
ਜੇਤੂਆਂ ਨੇ ਬੜਾ ਸਤਿਕਾਰ ਪਾਇਆ ਏ।
ਅਨੰਦਪੁਰ ਹੋਲਾ ਗੁਰਾਂ ਨੇ ਮਨਾਇਆ ਏ।

6. ਅੱਜ ਵੀ ਹੈ ਬੜਾ ਉਤਸ਼ਾਹ ਹੋਲੇ ਦਾ।
ਭਾਗਾਂ ਵਾਲੇ ਮਾਣਦੇ ਉਮਾਹ ਹੋਲੇ ਦਾ।
"ਨੂਰ" ਅਤੇ "ਬੀਏ" "ਬਾਜਵੇ" ਨੇ ਗਾਇਆ ਏ।
ਅਨੰਦਪੁਰ ਹੋਲਾ ਗੁਰਾਂ ਨੇ ਮਨਾਇਆ ਏ।

## ਪ੍ਰਸੰਗ ਨੰ: 29

# ਪੀਰ ਬੁੱਧੂ ਸ਼ਾਹ ਜੀ ਪਾਉਂਟਾ ਸਾਹਿਬ

### ਬੈਂਤ

1. ਧੋਖਾ ਦਿੱਤਾ ਪਠਾਣਾਂ ਭੰਗਾਣੀ ਅੰਦਰ,
ਦਸਮ ਪਿਤਾ ਨੇ ਮੁਖੋਂ ਫੁਰਮਾਇਆ ਏ।
2. ਹਾਰ ਹੋਵੇਗੀ ਜਿੱਤ ਦੇ ਲੋਭੀਆਂ ਦੀ,
ਪਰਚਾ ਪਰਖ ਦਾ ਵਾਹਿਗੁਰੂ ਪਾਇਆ ਏ।
3. ਪਾਉਂਟਾ ਸਾਹਿਬ ਵਿੱਚ ਜੰਗ ਦਾ ਬਿਗਲ ਵੱਜਾ,
ਪੀਰ ਬੁੱਧੂ ਸ਼ਾਹ ਫੌਜ ਲਿਆਇਆ ਏ।
4. ਪੰਜ ਪੁੱਤਰ ਤੇ ਸੱਤ ਸੌ ਸੇਵਕਾਂ ਨੇ,
ਕੌਮੀ ਝੰਡੇ ਨੂੰ "ਨੂਰ" ਉਠਾਇਆ ਏ।

### ਸਾਕਾ

1. ਜੰਗ ਭੰਗਾਣੀ ਜਿੱਤ ਕੇ, ਪਰਚਮ ਲਹਿਰਾਇਆ।
2. ਪੀਰ ਬਦਰ-ਸ਼ਾਹ ਗੁਰਾਂ ਦਾ, ਹੈ ਸਾਥ ਨਿਭਾਇਆ।
3. ਦੇਖ ਹੌਂਸਲਾ ਸਾਂਈਂ ਦਾ, ਗੁਰਾਂ ਕੰਠ ਲਗਾਇਆ।
4. ਮੰਗੋ ਦਾਤਾਂ ਪੀਰ ਜੀ, ਮੁਖੋਂ ਫੁਰਮਾਇਆ।
5. ਕੰਘਾ, ਕੇਸ, ਕਿਰਪਾਨ ਸੀ, ਝੋਲੀ ਵਿਚ ਪਾਇਆ।
6. ਲੈ ਕੇ ਬਖਸ਼ਿਸ਼ 'ਨੂਰ' ਜੀ, ਲੱਖ ਸ਼ੁਕਰ ਮਨਾਇਆ।

### ਕਲੀ

1. ਸਾਈਂ ਬੱਦਰ-ਦੀਨ ਪਿਆਰਾ ਗੁਰ ਦਸਮੇਸ਼ ਦਾ,
ਜਿਸ ਨੇ ਤਨ ਮਨ ਆਪਣਾ ਗੁਰਾਂ ਨੂੰ ਭੇਟ ਚੜ੍ਹਾਇਆ।
2. ਪਾਉਂਟੇ ਸਾਹਿਬ ਪਹੁੰਚ ਕੇ ਦਰਸ਼ਨ ਕੀਤੇ ਦਾਤੇ ਦੇ,
ਆਦਰ ਮਾਨ ਗੁਰਾਂ ਦੇ ਦਰੋਂ ਘਨੇਰਾ ਪਾਇਆ।

3. ਪੁੱਤਰ ਦੋ ਕੁਰਬਾਨ ਕਰਾਏ ਖਾਤਰ ਧਰਮ ਦੇ,
ਪਿੰਡ ਭੰਗਾਣੀ ਅੰਦਰ ਜਦੋਂ ਸੀ ਯੁੱਧ ਮਚਾਇਆ।
4. ਪੂਰੇ ਸੱਤ ਸੌ ਸੇਵਕ ਜੂਝੇ ਵਿਚ ਮੈਦਾਨ ਦੇ,
ਬਾਈਧਾਰ ਰਾਜਿਆਂ ਕੰਨੀਂ ਹੱਥ ਲਗਾਇਆ।
5. ਪਾਪੀ ਹਾਕਮ ਸੀ ਉਸਮਾਨ ਖ਼ਾਨ ਸਢੌਰੇ ਦਾ,
ਉਸ ਨੇ ਸੇਵਾ ਦਾ ਇਲਜ਼ਾਮ ਪੀਰ 'ਤੇ ਲਾਇਆ।
6. ਸੂਰਾ ਝੱਲ ਤਸੀਹੇ ਹੱਸ ਸ਼ਹਾਦਤ ਦੇ ਗਿਆ,
ਸਭ ਪ੍ਰੀਵਾਰ "ਨੂਰ" ਜੀ ਪੰਥ ਦੇ ਲੇਖੇ ਲਾਇਆ।



## ਪ੍ਰਸੰਗ ਨੰ: 30

## ਬਾਬਾ ਅਜੀਤ ਸਿੰਘ ਨੇ ਬੱਸੀ ਕਲਾਂ ਦੇ ਜਾਬਰ ਖ਼ਾਂ ਨੂੰ ਸੋਧਣਾ

### ਸਾਕਾ

1. ਪਾਉਂਟੇ ਸ਼ਹਿਰ ਦਸਮੇਸ਼ ਨੇ, ਜਦ ਚਰਨ ਛੁਹਾਇਆ।
2. ਭੀਮ ਚੰਦ ਕਹਿਲੂਰੀਆ, ਝੱਟ ਫੌਜ ਲਿਆਇਆ।
3. ਛੱਡ ਜੈਕਾਰੇ ਖ਼ਾਲਸੇ ਨੇ, ਸੀਨਾ ਡਾਹਿਆ।
4. ਧੰਨ ਸ੍ਰੀ ਦਸਮੇਸ਼ ਦੇ, ਘਰ ਬਾਲਕ ਆਇਆ।
5. ਵਾਹਿਗੁਰੂ ਦਾ ਗੁਰਾਂ ਨੇ, ਲੱਖ ਸ਼ੁਕਰ ਮਨਾਇਆ।
6. ਇਹ ਕਦੇ ਨਹੀਂ ਜਿੱਤਿਆ ਜਾਏਗਾ, ਮੁਖੋਂ ਫੁਰਮਾਇਆ।
7. ਨਾਮ ਉਸ ਦਾ "ਨੂਰ" ਜੀ, ਅਜੀਤ ਰਖਾਇਆ।

### ਸਾਕਾ

1. ਪਹੁੰਚ ਅਨੰਦਪੁਰ ਪੰਡਤ ਨੇ, ਇੰਜ ਅਰਜ਼ ਗੁਜ਼ਾਰੀ।
2. ਜਾਬਰ ਖ਼ਾਨ ਪਠਾਨ ਹੈ, ਡਾਹਢਾ ਹੰਕਾਰੀ।
3. ਗੜ੍ਹਸ਼ੰਕਰ ਤੇ ਮਾਹਲਪੁਰੇ, ਉਹਦੀ ਦਹਿਸ਼ਤ ਭਾਰੀ।
4. ਉਹਨੇ ਸੀਨਾਜ਼ੋਰੀ ਖੋਹ ਲਈ, ਮੇਰੀ ਨਾਰ ਪਿਆਰੀ।
5. ਪੱਤ ਮਿਲਾਈ ਖਾਕ ਵਿਚ, ਨਿੱਤ ਕਰੇ ਖੁਆਰੀ।
6. ਮੈਂ ਚਰਨੀਂ ਡਿੱਗਾ "ਨੂਰ" ਜੀ, ਰੱਖੋ ਪੈਜ ਹਮਾਰੀ।

### ਰਸਾਲੂ

1. ਉਦੋਂ ਸੱਦਿਆ ਲਾਲ ਅਜੀਤ ਨੂੰ, ਤੇ ਗਰਜੇ ਕਲਗੀਧਰ।
2. ਆਇਆ ਦੁਖੀ ਬ੍ਰਾਹਮਣ ਚੱਲ ਕੇ, ਛੇਤੀ ਕਰ ਲਉ ਜੱਥਾ ਤਿਆਰ।
3. ਸੋਧੋ ਜਾਬਰ ਖ਼ਾਂ ਪਠਾਣ ਨੂੰ, ਉਸਦਾ ਰਣ ਵਿਚ ਕਰੋ ਸੰਘਾਰ।

4. ਉਹ ਲੁੱਟਦਾ ਪੱਤ ਗਰੀਬ ਦੀ, ਕਰਦਾ ਪਰਜਾ ਤਾਈਂ ਖੁਵਾਰ।
5. ਸਾਰਾ ਦੁਖੀ ਇਲਾਕਾ ਉਸ ਤੋਂ, ਭਰਿਆ ਹਉਮੈ ਤੇ ਹੰਕਾਰ।
6. ਉਹਨੂੰ ਫਲ ਭੁਗਤਾਉਣਾ 'ਨੂਰ' ਜੀ, ਵਾਪਸ ਕਰੋ ਦੁਖੀ ਦੀ ਨਾਰ।

## ਮਿਰਜ਼ਾ

1. ਝੱਟ ਸੂਰਮਾ ਅਜੀਤ ਸਿੰਘ ਚੜ੍ਹ ਪਿਆ,
ਚੋਟਾਂ ਦਿੱਤੀਆਂ ਨਗਾਰਿਆਂ 'ਤੇ ਲਾ।
2. ਸੌ ਸਿੰਘ ਵੀ ਜੁਝਾਰੂ ਨਾਲ ਚੱਲ ਪਏ,
ਲਈਆਂ ਯੋਧਿਆਂ ਨੇ ਮੰਜ਼ਲਾਂ ਮੁਕਾ।
3. ਘੇਰਾ ਬੱਸੀ ਦੇ ਪਠਾਣਾਂ ਤਾਈਂ ਪਾ ਲਿਆ,
ਨਾਅਰਾ ਦਿੱਤਾ ਏ ਅਕਾਲ ਦਾ ਗਜਾ।
4. ਫਲ ਕੀਤੀਆਂ ਦਾ ਅੱਜ ਭੁਗਤਾਵਣਾ,
ਦੇਣਾ ਪਾਪੀਆਂ ਨੂੰ ਦੋਜ਼ਖੀਂ ਪੁਚਾ।
5. ਜਦੋਂ ਜ਼ਾਬਰ ਨੇ ਖ਼ਾਲਸੇ ਨੂੰ ਤਕਿਆ,
ਉਹਨੇ ਫੌਜ ਦਿੱਤੀ ਸਿੰਘਾਂ 'ਤੇ ਚੜ੍ਹਾ।
6. ਅੱਜ ਨੀਲੇ ਆਸਮਾਨ ਥੱਲੇ 'ਨੂਰ' ਜੀ,
ਵੈਰੀ ਡਿੱਗਣੇ ਮੈਦਾਨ ਗਸ਼ ਖਾ।

## ਵਾਰ

1. ਖੰਡਾ ਖਿੱਚਿਆ ਅਜੀਤ ਸਿੰਘ ਸ਼ੇਰ ਨੇ,
ਪਾਪੀ ਜਾਬਰ 'ਤੇ ਮਾਰਿਆ ਟਿਕਾ।
2. ਬੜੇ ਜੋਸ਼ 'ਚ ਪਠਾਣ ਨੂੰ ਵੰਗਾਰ ਕੇ,
ਝੱਟ ਸੁੱਟਿਆ ਧਰਤ ਪਟਕਾ।
3. ਦੁਖੀ ਕੀਤਾ ਤੂੰ ਇਲਾਕਾ ਜਰਵਾਣਿਆ,
ਕਾਹਨੂੰ ਚਿੱਤ 'ਚੋਂ ਵਿਸਾਰਿਆ ਖ਼ੁਦਾ।
4. ਐਵੇਂ ਹਉਮੈ ਹੰਕਾਰ ਵਿਚ ਆਣ ਕੇ,
ਮੌਤ ਆਪਣੀ ਨੂੰ ਲਿਆ ਤੂੰ ਬੁਲਾ।
5. ਤੈਨੂੰ ਕੀਤੀਆਂ ਦਾ ਫਲ ਭੁਗਤਾਉਣ ਲਈ,
ਚੜ੍ਹਿਆ ਖ਼ਾਲਸਾ ਅਨੰਦਪੁਰੋਂ ਆ।

6. ਦੇਵੀ ਅਬਲਾ ਨੂੰ ਮੁਕਤ ਕਰਾਉਣ ਲਈ,
ਦਿੱਤੇ ਜ਼ਾਲਮਾਂ ਦੇ ਸੱਥਰ ਵਿਛਾ।
7. ਮਾਹਲਪੁਰ ਦੇ ਇਲਾਕੇ 'ਚ ਜਵਾਨਾਂ ਨੇ,
ਦਿੱਤੀ ਪਲਾਂ ਵਿਚ ਪਰਲੋ ਲਿਆ।
8. ਪਾਪੀ ਜਾਬਰ ਨੂੰ ਬੰਨ੍ਹ ਲਿਆ 'ਨੂਰ' ਜੀ,
ਸਾਹਿਬਜ਼ਾਦੇ ਨੇ ਜੈਕਾਰਾ ਦਿੱਤਾ ਲਾ।

## ਸਾਕਾ

1. ਦੁੱਖੀ ਬ੍ਰਾਹਮਣ ਗੁਰਾਂ ਦਾ, ਲੱਖ ਸ਼ੁਕਰ ਮਨਾਇਆ।
2. ਮੇਰੇ ਘਰ ਨੂੰ ਦਾਤਿਆ, ਮੁੜ ਤੁਸਾਂ ਵਸਾਇਆ।
3. ਉਸ ਅਬਲਾ ਨੇ ਗੁਰਾਂ ਦਾ, ਜਦ ਦਰਸ਼ਨ ਪਾਇਆ।
4. ਧੰਨ ਹੈਂ ਕਲਗੀ ਵਾਲਿਆ, ਇੰਜ ਆਖ ਸੁਣਾਇਆ।
5. ਇੱਜ਼ਤ ਦੇ ਨਾਲ ਦੋਹਾਂ ਨੂੰ, ਝੱਟ ਘਰੇ ਪਹੁੰਚਾਇਆ।
6. ਅਜੀਤ ਸਿੰਘ ਨੂੰ "ਨੂਰ" ਜੀ, ਗੁਰਾਂ ਗਲ ਨਾਲ ਲਾਇਆ।



# ਪ੍ਰਸੰਗ ਨੰ: 31

# ਭਾਈ ਮੋਤੀ ਰਾਮ ਜੀ

## ਸਾਕਾ

1. ਸੰਗਤਪੁਰੇ ਵਿਚ ਜਨਮਿਆ, ਮੋਤੀ ਰਾਮ ਪਿਆਰਾ।
2. ਹਰਾ ਸਿੰਘ ਸਰਦਾਰ ਦੇ, ਨੈਣਾਂ ਦਾ ਤਾਰਾ।
3. ਮਾਂ ਲੱਧੋ ਨੂੰ ਚੜ੍ਹ ਗਿਆ, ਸੀ ਚਾਅ ਨਿਆਰਾ।
4. ਭਾਈ ਹਿੰਮਤ ਸਿੰਘ ਦਾ, ਭਤੀਜਾ ਪਿਆਰਾ।
5. ਕਰੂ ਕ੍ਰਿਸ਼ਮਾ ਸੂਰਮਾ, ਅਲੌਕਿਕ ਭਾਰਾ।
6. ਸਿੱਖ ਸੰਗਤ ਵਿਚ "ਨੂਰ" ਜੀ ਚਮਕੇ ਸਚਿਆਰਾ।

## ਬੈਂਤ

1. ਭਾਈ ਹਰੇ ਨੇ ਰਸਦਾਂ ਦਾ ਲੈ ਗੱਡਾ, ਰਸਤਾ ਪੁਰੀ ਅਨੰਦ ਦਾ ਮੱਲਿਆ ਏ।
2. ਦਸਾਂ ਨੌਹਾਂ ਦੀ ਕਿਰਤ ਨੂੰ ਸਫਲ ਕਰਨਾ, ਦਸਮ ਪਿਤਾ ਦੀ ਸ਼ਰਨ ਵਿਚ ਚੱਲਿਆ ਏ।
3. ਗੁਰੂ ਗੁਰੂ ਜਪਦਾ ਮਾਖੋਵਾਲ ਪੁੱਜਾ, ਸਿੱਖ ਫੌਜ ਵਿਚ ਸੂਰਮਾ ਰਲਿਆ ਏ।
4. ਅੰਮ੍ਰਿਤਪਾਨ ਕਰਕੇ ਹਰਾ ਸਿੰਘ ਸੱਜਿਆ, ਰੌਅਬ ਜਾਵੇ ਨਾ "ਨੂਰ" ਜੀ ਝੱਲਿਆ ਏ।

## ਮਿਰਜ਼ਾ

1. ਫੌਜਾਂ ਚਾੜ੍ਹੀਆਂ ਔਰੰਗੇ ਮਾਖੋਵਾਲ 'ਤੇ,
   ਝੱਟ ਪਹੁੰਚੀਆਂ ਪੰਜਾਬ ਵੱਲੇ ਧਾਅ।
2. ਘੇਰਾ ਪਾਉਣ ਲਈ ਅਨੰਦਪੁਰ ਸ਼ਹਿਰ ਨੂੰ,
   ਦਿੱਤਾ ਹੁਕਮ ਵਜੀਦੇ ਨੇ ਸੁਣਾ।
3. ਨਾਲ ਮੁਗਲਾਂ ਦੇ ਮਿਲ ਗਏ ਪਹਾੜੀਏ,
   ਬੰਦੀਛੋੜ ਤਾਂਈ ਦਿਲ 'ਚੋਂ ਭੁਲਾ।
4. ਦਾਣਾ ਪੱਠਾ ਤੇ ਸਾਮਾਨ ਬੰਦ ਹੋ ਗਿਆ,
   ਲਈਆਂ ਛਾਉਣੀਆਂ ਚੁਫੇਰੇ ਝੱਟ ਪਾ।

5. ਸੱਤ ਅੱਠ ਕੁ ਮਹੀਨੇ ਜਦੋਂ ਬੀਤ ਗਏ,
ਫੇਰ ਵੈਰੀਆਂ ਨੇ ਕਸਮ ਲਈ ਉਠਾ।
6. ਹਰਾ ਸਿੰਘ ਸੀ ਦਲੇਰ ਬੜਾ 'ਨੂਰ' ਜੀ,
ਛਾਤੀ ਡਾਹ ਕੇ ਸ਼ਹੀਦੀ ਗਿਆ ਪਾ।

## ਕੋਰੜਾ

1. ਭੋਈ ਦੇਵਾਂ ਕਹਿਣ ਲੱਗੀ, ਸ੍ਰੀ ਮਾਨ ਜੀ।
ਬੁਰਜ 'ਚ ਬਿਠਾਏ ਗੁਰਾਂ ਦੇ ਨਾਦਾਨ ਜੀ।
ਭਾਗਾਂ ਨਾਲ ਮਿਲੇ ਮੁਕਤੀ ਦਾ ਮੇਵਾ ਜੀ।
ਗਹਿਣੇ ਦੇ ਕੇ ਦੁੱਧ ਦੀ ਕਮਾਵੇ ਸੇਵਾ ਜੀ।
2. ਪੈ ਗਿਆ ਵਿਛੋੜਾ ਕੈਸੇ ਸਮੇਂ ਖੋਟੇ ਨੇ।
ਵੱਡੇ ਮਾਤਾ ਗੁਜਰੀ ਤੇ ਲਾਲ ਛੋਟੇ ਨੇ।
ਪੁੰਨ ਦਾਨ ਹੋਵੇ ਮੁੰਦਰੀ ਦਾ ਖੇਵਾ ਜੀ।
ਗਹਿਣੇ ਦੇ ਕੇ ਦੁੱਧ ਦੀ ਕਮਾਵੇ ਸੇਵਾ ਜੀ।
3. ਨਿੱਤ ਨਿੱਤ ਲਾਲਾਂ ਸਾਡੇ ਸ਼ਹਿਰ ਆਉਣਾ ਨਹੀਂ।
ਸੋਹਣੀਆਂ ਜਿੰਦਾਂ ਨੇ ਏਥੇ ਫੇਰਾ ਪਾਉਣਾ ਨਹੀਂ।
ਦੱਸ ਦਿੱਤਾ 'ਨੂਰ' ਨੇ ਲਗਾ ਕੇ ਟੇਵਾ ਜੀ।
ਗਹਿਣੇ ਦੇ ਕੇ ਦੁੱਧ ਦੀ ਕਮਾਵੇ ਸੇਵਾ ਜੀ।

## ਕਲੀ

1. ਸੰਗਤ ਪੁਰੀਆ ਮੋਤੀ ਲਾਲ ਸ੍ਰੀ ਦਸਮੇਸ਼ ਦਾ,
ਮਾਤਾ ਲਧੋ ਜੀ ਤੇ ਹਰਾ ਸਿੰਘ ਦਾ ਪਿਆਰਾ।
2. ਵਿਚ ਸਰਹੰਦ ਸ਼ਹਿਰ ਦੇ ਕਰੇ ਨੌਕਰੀ ਮੁਗਲਾਂ ਦੀ,
ਰੱਖਦਾ ਦਸਮ ਗੁਰੂ 'ਤੇ ਦਿਲੋਂ ਭਰੋਸਾ ਭਾਰਾ।
3. ਹਿੰਦੂ ਨੌਕਰ ਚਾਕਰ ਤੇ ਕੈਦੀ ਸਰਕਾਰ ਦੇ,
ਭੋਜਨ ਨਿਤ ਖੁਵਾ ਕੇ ਪਾਉਂਦਾ ਸੀ ਸਤਕਾਰਾ।
4. ਮਾਤਾ ਗੁੱਜਰ ਕੌਰ ਤੇ ਛੋਟੇ ਲਾਲ ਹਜ਼ੂਰ ਦੇ,
ਆਏ ਠੰਡੇ ਬੁਰਜ ਵਿਚ ਕੈਸਾ ਚਮਤਕਾਰਾ।

5. ਗਹਿਣੇ ਰਿਸ਼ਵਤ ਦੇ ਕੇ ਦੁੱਧ ਪਿਲਾਇਆ ਲਾਲਾਂ ਨੂੰ,

ਧੰਮਾ ਭਾਈ ਗੰਗੂ ਦਾ ਕੇਝਾ ਕਰ ਗਿਆ ਚਾਰਾ।

6. ਉਹਨੇ ਚੁਗਲੀ ਲਾਈ ਜਾ ਵਜ਼ੀਦੇ ਪਾਪੀ ਨੂੰ,

ਦੇ ਕੇ ਹੁਕਮ ਬੁਲਾਇਆ ਮੋਤੀ ਦਾ ਪਰਵਾਰਾ।

7. ਕੋਹਲੂ ਵਿਚ ਪੀੜ ਕੇ ਕਰੋ ਖਾਤਮਾ 'ਨੂਰ' ਜੀ,

ਇਸ ਨੂੰ ਸੇਵ ਕਰਨ ਦਾ ਮਜ਼ਾ ਚਖਾਉ ਭਾਰਾ।

## ਬੈਂਤ

1. ਸੱਤਾਂ ਸਾਲਾਂ ਦੇ ਪੁੱਤ ਨਾਰਾਇਣ ਤਾਈਂ,

ਪਾ ਕੇ ਕੋਹਲੂ ਵਿਚ ਪਾਪੀਆਂ ਪੀੜਿਆ ਏ।

2. ਮਾਤਾ ਲੱਧੋ ਤੇ ਭੋਈ ਜੀ ਪਤਨੀ ਦਾ,

ਲੋਕਾਂ ਸਾਹਮਣੇ ਖ਼ੂਨ ਨਿਪੀੜਿਆ ਏ।

3. ਪਿਤਾ ਪੁਰੀ ਆਨੰਦ ਸ਼ਹੀਦ ਹੋਇਆ,

ਹਰਾ ਸਿੰਘ ਸੂਰਾ ਮਰਜੀੜਿਆ ਏ।

4. ਮੋਤੀ ਲਾਲ ਹੈ "ਨੂਰ' ਜੀ ਅਮਰ ਹੋਇਆ,

ਬੂਹਾ ਲਾਲਚਾਂ ਦਾ ਜਿਸਨੇ ਭੀੜਿਆ ਏ।



# ਪ੍ਰਸੰਗ ਨੰ: 32
# ਭਗਤ ਨਾਮਦੇਵ ਜੀ

## ਸਾਕਾ

1. ਬੋਲੇ ਰਾਜਾ ਭਗਤ ਨੂੰ, ਗੁੱਸੇ ਵਿਚ ਆ ਕੇ।
2. ਤੂੰ ਕੁਫਰ ਤੋਲਦਾ ਸ਼ਹਿਰ ਵਿਚ, ਪਾਖੰਡ ਰਚਾ ਕੇ।
3. ਮੁਰਦਾ ਹੋਈ ਗਊ ਨੂੰ, ਜ਼ਰਾ ਦੱਸ ਜਿਵਾ ਕੇ।
4. ਨਹੀਂ ਤਾਂ ਹਾਥੀ ਮੂਹਰੇ ਸੁੱਟ ਕੇ, ਛੱਡੂੰ ਮਰਵਾ ਕੇ।
5. ਤੂੰ ਭੁੱਲਿਆ ਅੱਲ੍ਹਾ ਪਾਕ ਨੂੰ, ਇਹ ਅਜ਼ਮਤ ਪਾ ਕੇ।
6. ਇੰਜ ਰਾਜਾ ਬੋਲੇ "ਨੂਰ" ਜੀ, ਸਭ ਖ਼ੌਫ ਭੁਲਾ ਕੇ।

## ਝੋਕ ਛੰਦ

ਮਾਤਾ:- ਰੋਕੇ ਮਾਂ ਨਾਮਦੇਵ ਦੀ ਕਹਿੰਦੀ ਚੰਨ ਮੇਰੇ ਵੇ।
ਡਿੱਗੇ ਪਹਾੜ ਦੁੱਖਾਂ ਦੇ ਬੇਟਾ ਸਿਰ ਤੇਰੇ ਵੇ।
ਮਮਤਾ ਮਾਰੀ ਮਾਂ ਤੋਂ ਹੁੰਦੇ ਨਹੀਂ ਜ਼ੇਰੇ ਵੇ।
ਤੱਤੀ ਦੀ ਜਿੰਦ ਦਾ ਆਸਰਾ ਪੁੱਤਰ ਇਕੱਲਾ ਵੇ।
ਰਾਮ ਦਾ ਨਾਮ ਛੋਡ ਕੇ ਜਪ ਲੈ ਤੂੰ ਅੱਲ੍ਹਾ ਵੇ।
ਏਦਾਂ ਜਿੰਦ ਬਚ ਜਾਊ ਤੇਰੀ।

ਪੁੱਤਰ :- ਬੋਲਦਾ ਪੁੱਤਰ ਅੱਗੋਂ ਅੰਮੜੀ ਪਿਆਰੀ ਨੂੰ।
ਸੱਚ ਦਾ ਨਾ ਮਾਰਗ ਮਿਲਦਾ ਜੀਵ ਸੰਸਾਰੀ ਨੂੰ।
ਦੋ ਦਿਨ ਦਾ ਮੇਲਾ ਏਥੇ, ਕਰਨਾ ਤਿਆਰੀ ਨੂੰ।
ਰਾਮ ਤੋਂ ਭੁੱਲੇ ਜੀਵ ਨੇ ਰੱਬ ਨੂੰ ਨਹੀਂ ਜਾਤਾ ਹੈ।
ਧਰਮ ਤੋਂ ਪਿਛਾਂਹ ਹਟਾਵੇ ਕੈਸੀ ਉਹ ਮਾਤਾ ਹੈ।
ਬੇਮੁਖ ਜੋ ਕਰੇ ਰਾਮ ਤੋਂ।

ਮਾਤਾ :- ਮੈਨੂੰ ਇਸ ਦੁਨੀਆਂ ਅੰਦਰ ਤੇਰਾ ਸਹਾਰਾ ਹੈ।
ਮਾਤਾ ਤੇ ਪੁੱਤਰ ਵਾਲਾ ਰਿਸ਼ਤਾ ਨਿਆਰਾ ਹੈ।
ਮਾਪਿਆਂ ਲਈ ਪੁੱਤਰ ਮੇਵੇ, ਰੌਸ਼ਨ ਮੁਨਾਰਾ ਹੈ।
ਚਾਵਾਂ ਨਾਲ ਗੱਭਰੂ ਕੀਤਾ ਸੋਹਣਿਆ ਮੱਲਾ ਵੇ।
ਰਾਮ ਦਾ ਨਾਮ ਛੋਡ ਕੇ ਜਪ ਲੈ ਤੂੰ ਅੱਲ੍ਹਾ ਵੇ।

ਪੁੱਤਰ :- ਦੁਨੀਆਂ ਲਈ ਛੱਡਾਂ ਪੱਲਾ ਸੱਚੇ ਭਗਵਾਨ ਦਾ।
ਮਿਲਦਾ ਨਹੀਂ ਮਾਣਸ ਜਾਮਾ ਫੇਰ ਇਨਸਾਨ ਦਾ।
ਛੱਡਾਂ ਕਿਉਂ ਸਿੱਧਾ ਮਾਰਗ ਧਰਮ ਈਮਾਨ ਦਾ।
ਹੋਣਾ ਸਹਾਈ ਉਸ ਨੇ ਸਭ ਦਾ ਜੋ ਦਾਤਾ ਹੈ।
ਧਰਮ ਤੋਂ ਪਿਛਾਂਹ ਹਟਾਵੇ ਕੈਸੀ ਉਹ ਮਾਤਾ ਹੈ।

ਮਾਤਾ :- ਹੱਥ ਬੰਨ੍ਹ ਕੇ ਅਰਜ਼ਾਂ ਕਰਦੀ ਬੱਚਿਆ ਮਾਂ ਤੇਰੇ ਵੇ।
ਜ਼ਿੰਦਗੀ ਅਧੂਰੀ ਜਾਪੇ ਤੇਰੇ ਬਿਨ ਮੇਰੀ ਵੇ।
ਮੰਨ ਲੈ ਇਸਲਾਮ ਤੂੰ ਚੰਨਾ ਕਰਕੇ ਦਲੇਰੀ ਵੇ।
ਵੇਖਾਂਗੀ ਕਿਵੇਂ ਤੜਫਦਾ ਹੋਇਆ ਜਦ ਹੱਲਾ ਵੇ।
ਰਾਮ ਦਾ ਨਾਮ ਛੋਡ ਕੇ ਜਪ ਲੈ ਤੂੰ ਅੱਲ੍ਹਾ ਵੇ।

ਪੁੱਤਰ :- ਭਾਵੇ ਜੋ ਰੱਬ ਨੂੰ ਅੰਮੀਏ ਉਹੋ ਗੱਲ ਚੰਗੀ ਹੈ।
ਆਤਮਾ ਮੇਰੀ ਉਸਦੇ ਰੰਗ ਵਿਚ ਰੰਗੀ ਹੈ।
ਸੇਵਕ ਦੀ ਓੜਕ ਨਿਭਜੇ, ਦਾਤ ਇਹ ਮੰਗੀ ਹੈ।
ਸੱਚਾ ਇਹ ਬਚਨ 'ਨੂਰ' ਨੇ ਸਭ ਨੂੰ ਸਮਝਾਤਾ ਹੈ।
ਦੀਨੋ ਬੇਦੀਨ ਕਰੇ ਜੋ, ਕੈਸੀ ਉਹ ਮਾਤਾ ਹੈ।
ਬੇਮੁਖ ਜੋ ਕਰੇ ਰਾਮ ਤੋਂ।

## ਮਿਰਜ਼ਾ

1. ਖ਼ੂਨੀ ਹਾਥੀ ਨੂੰ ਪਿਲਾਈ ਮਦ ਬਾਦਸ਼ਾਹ,
ਨਾਮੇ ਚਿਤ 'ਚ ਅਕਾਲ ਨੂੰ ਧਿਆਇਆ।
2. ਪਿਆਰੇ ਭਗਤ ਨੂੰ ਜੰਜ਼ੀਰਾਂ ਵਿਚ ਜਕੜ ਕੇ,
ਸਾਹਵੇਂ ਹਾਥੀ ਦੇ ਜੱਲਾਦਾਂ ਸੁਟਵਾਇਆ।
3. ਚੋਟਾਂ ਸੁੰਡ ਨਾ ਲਗਾਈਆਂ ਸੀ ਗਜਿੰਦ ਨੇ,
ਨਾਮਦੇਵ ਨੂੰ ਗੋਬਿੰਦ ਨੇ ਬਚਾਇਆ।

4. ਸੱਤ ਘੜੀਆਂ ਵਿਹਾਈਆਂ ਜਦੋਂ ਵੇਖੀਆਂ,
ਹੋ ਕੇ ਗਰੁੜ 'ਤੇ ਸਵਾਰ ਝੱਟ ਆਇਆ।
5. ਪਿੱਠ ਦਿੱਤੀ ਹੰਕਾਰੀਆਂ ਨੂੰ 'ਨੂਰ' ਜੀ,
ਉਥੇ ਨਿੰਦਕਾਂ ਨੂੰ ਖਾਕ 'ਚ ਮਿਟਾਇਆ।

## ਬੈਂਤ

1. ਰੋਇਆ ਬਾਦਸ਼ਾਹ ਵਾਸਤੇ ਪਾਉਣ ਲੱਗਾ,
ਐਵੇਂ ਦੇਖਿਆ ਮੈਂ ਚਮਤਕਾਰ ਬਾਬਾ।
2. ਕੀਤੀ ਬੜੀ ਅਵੱਗਿਆ ਹੁਕਮ ਦੇ ਕੇ,
ਬੰਦੀਖਾਨੇ ਵਿਚ ਦਿੱਤਾ ਜੋ ਡਾਰ ਬਾਬਾ।
3. ਏਸ ਭੁੱਲ ਨਾਲ ਪੇਟ ਵਿਚ ਦਰਦ ਹੋਇਆ,
ਸੂਲ ਉਠਿਆ ਬੜਾ ਲਾਚਾਰ ਬਾਬਾ।
4. "ਨੂਰ" ਆਖਦਾ ਮੈਨੂੰ ਮੁਆਫ਼ ਕਰਦੇ,
ਆਉਣਾ ਜੱਗ 'ਤੇ ਨਾ ਦੂਜੀ ਵਾਰ ਬਾਬਾ।

## ਸਾਕਾ

1. ਮਾਨਸ ਜਾਮਾ ਧਾਰ ਕੇ, ਰੱਬ ਜੱਗ ਵਿਚ ਆਇਆ।
2. ਪੰਡਰਪੁਰ ਦੀ ਧਰਤ ਨੂੰ, ਆ ਭਾਗ ਲਗਾਇਆ।
3. ਉਦੋਂ ਦਾਮਸੇਟ ਜੀ ਪਿਤਾ ਦਾ, ਹਿਰਦਾ ਹਰਖਾਇਆ।
4. ਮਾਤਾ ਗੋਨਾ ਬਾਈ ਨੇ, ਲੱਖ ਸ਼ੁਕਰ ਮਨਾਇਆ।
5. ਦੇਵ ਰੂਹਾਂ ਨੇ ਆਣ ਕੇ, ਸੀ ਸੀਸ ਝੁਕਾਇਆ।
6. ਉਥੇ ਸਭ ਲੋਕਾਂ ਨੇ 'ਨੂਰ' ਜੀ ਆ ਦਰਸ਼ਨ ਪਾਇਆ।

## ਬੈਂਤ

1. ਦਾਮਸੇਟ ਭਗਵਾਨ ਦੀ ਕਰੇ ਪੂਜਾ,
ਸਦਾ ਕ੍ਰਿਸ਼ਨ ਮੁਰਾਰ ਧਿਆਂਵਦਾ ਏ।
2. ਗੜਵਾ ਸੋਇਨੇ ਦਾ ਕਪਲਾ ਦਾ ਦੁੱਧ ਪਾ ਕੇ,
ਭੋਗ ਠਾਕਰਾਂ ਤਾਈਂ ਲਗਾਂਵਦਾ ਏ।
3. ਦਿਲੋਂ ਦੁਈ ਦੁਵੈਤ ਨੂੰ ਖਤਮ ਕਰਕੇ,
ਹਰ ਇਕ ਦਾ ਭਲਾ ਮਨਾਂਵਦਾ ਏ।

4. ਉਹਦੇ ਨੇਤਰੀਂ ਨਾਮ ਦਾ 'ਨੂਰ' ਡੁਲ੍ਹ ਕੇ,
ਭਜਨ ਜਦੋਂ ਭਗਵਾਨ ਦਾ ਗਾਂਵਦਾ ਏ।

## ਕਲੀ

1.

ਗੜਵਾ ਸੋਇਨੇ ਦਾ ਤੇ ਦੁੱਧ ਪਾ ਲਿਆ ਕਪਲਾ ਦਾ,
ਆਇਆ ਅੰਮ੍ਰਿਤ ਵੇਲੇ ਨਾਮਾ ਠਾਕੁਰ ਦੁਆਰੇ।

2.

ਰੱਖ ਕੇ ਸ਼ਰਧਾ ਦੇ ਨਾਲ ਹੱਥ ਬੰਨ੍ਹ ਅਰਜ਼ ਗੁਜ਼ਾਰਦਾ,
ਕਹਿੰਦਾ ਭੋਗ ਲਗਾਉ ਮੇਰੇ ਕ੍ਰਿਸ਼ਨ ਮੁਰਾਰੇ।

3.

ਅੰਮ੍ਰਿਤ ਵਰਗਾ ਹੈ ਦੁੱਧ ਜੇ ਨਾ ਛਕਿਆ ਗੋਬਿੰਦ ਜੀ,
ਝਿੜਕਾਂ ਦੇਵਣਗੇ ਫਿਰ ਆ ਕੇ ਬਾਪ ਹਮਾਰੇ।

4.

ਤੇਰਾ ਬਿਰਦ ਦਾਤਿਆ ਰੱਖਦਾ ਏ ਪੈਜ ਗਰੀਬਾਂ ਦੀ,
ਤਾਂਹੀਉਂ ਨਾਮਾ ਤੇਰੇ ਦਰ 'ਤੇ ਅਰਜ਼ ਗੁਜ਼ਾਰੇ।

5.

ਮੈਂ ਅਲਪਗ ਜੀਵ ਹਾਂ ਨਹੀਂ ਹਕੀਕਤ ਜਾਣਦਾ,
ਸੂਖਮ ਭੁੱਲਾਂ ਬਖਸ਼ੋ ਮੇਰੇ ਪਰਵਦਗਾਰੇ।

6.

ਏਦਾਂ ਅਰਜ਼ਾਂ ਕਰਦਾ ਠਾਕੁਰ ਮੂਹਰੇ 'ਨੂਰ' ਜੀ,
ਆਪਣੇ ਸੇਵਕ ਤਾਈਂ ਬਖਸ਼ੋ ਆਣ ਦੀਦਾਰੇ।

## ਬੈਂਤ

1.

ਸ਼ੁਕਰ ਸ਼ੁਕਰ ਕਰਕੇ ਕਿਹਾ ਪਿਤਾ ਜੀ ਨੇ,
ਤੇਰੀ ਕਰਨੀ ਤੋਂ ਮੈਂ ਕੁਰਬਾਨ ਬੇਟਾ।

2.

ਭੋਲੇ ਭਾਉ ਪ੍ਰਮਾਤਮਾ ਪਾ ਲਿਆ ਤੂੰ,
ਤੈਨੂੰ ਪੂਜੇਗਾ ਸਾਰਾ ਜਹਾਨ ਬੇਟਾ।

3.

ਛੁਪਿਆ ਹੋਇਆ ਭਗਵਾਨ ਪ੍ਰਤੱਖ ਕਰਕੇ,
ਸਮਝ ਗਿਆ ਤੂੰ ਗੂੜ੍ਹ ਗਿਆਨ ਬੇਟਾ।

4.

ਸਾਰੇ ਜੱਗ ਵਿਚ ਚਮਕੇਗਾ 'ਨੂਰ' ਬਣ ਕੇ,
ਗੋਬਿੰਦ ਕਰੇਗਾ ਤੈਨੂੰ ਮਹਾਨ ਬੇਟਾ।

1.

ਮੈਂ ਵੀ ਛੱਡ ਦਿੱਤੀ ਪੂਜਾ ਠਾਕਰਾਂ ਦੀ,
ਜ਼ੱਰੇ ਜ਼ੱਰੇ ਅੰਦਰ ਬੀਠਲ ਵੱਸਦਾ ਏ।

2.

ਉਸ ਦੇ 'ਨੂਰ' ਤੋਂ ਉਪਜਿਆ ਜੱਗ ਸਾਰਾ,
ਦਾਮਸੇਟ ਲੋਕਾਈ ਨੂੰ ਦੱਸਦਾ ਏ।

## ਨਾਮਦੇਵ ਜੀ ਦੀ ਛੰਨ ਛਾਈ

ਸੁਆਲ : 1. ਪੁੱਛਦੀ ਗੁਵਾਂਢਣ ਭਗਤ ਜੀ ਦੇ ਕੋਲ ਜਾ ਕੇ,
ਦੱਸੋ ਛੰਨ ਕਿਸ ਨੇ ਬਨਾਈ, ਭਗਤ ਜੀ ! ਅੱਗੇ ਕਦੇ ਨਜ਼ਰੀਂ ਨਾ ਆਈ।

ਜੁਆਬ : 2. ਆਖਦਾ ਭਗਤ ਭੈਣੇ ਸੁਣ ਲੈ ਬਚਨ ਮੇਰਾ,
ਦੇਵਾਂ ਗੱਲ ਗੂੜ੍ਹ ਸਮਝਾਈ, ਪੜੋਸਣੇ ! ਛੰਨ ਮੇਰੇ ਬੇਢੀ ਨੇ ਬਣਾਈ।

ਸੁਆਲ : 3. ਦੇਰੀ ਵਾਲਾ ਕੰਮ ਉਹਨੇ ਅੱਖ ਦੇ ਪਲਕ ਕੀਤਾ,
ਕੈਸੀ ਉਹਦੇ ਹੱਥਾਂ ਦੀ ਸਫਾਈ, ਭਗਤ ਜੀ.........।

ਜੁਆਬ : 4. ਗੱਲ ਇਹ ਰਮਜ਼ ਵਾਲੀ ਕੋਈ ਨਾ ਸਮਝ ਸਕੇ,
ਜੈਸੇ ਮਠਿਆਈ ਗੂੰਗੇ ਖਾਈ, ਪੜੋਸਣੇ ਛੰਨ ਮੇਰੇ.......।

ਸੁਆਲ : 5. ਦੱਸ ਉਹਦਾ ਨਾਮ ਕੀ ਏ, ਕਿਹੜੇ ਸ਼ਹਿਰ ਵੱਸਦਾ ਏ,
ਦੇਵਾਂਗੀ ਮਜ਼ੂਰੀ ਮੈਂ ਸੁਵਾਈ, ਭਗਤ ਜੀ........।

ਜੁਆਬ : 6. ਬੇਗਮਪੁਰੇ ਦਾ ਵਾਸੀ ਬੇਢੀ ਹੈ ਸਿਆਣਾ ਬੜਾ,
ਲੈਂਦਾ ਹੈ ਪ੍ਰੀਤ ਵਾਲੀ ਸਾਈ, ਪੜੋਸਣੇ ਛੰਨ ਮੇਰੇ......।

ਸੁਆਲ : 7. ਏਹੋ ਜੇਹੀ ਛੰਨ ਮੈਂ ਬਨਾਵਣੀ ਹੈ ਉਸ ਕੋਲੋਂ,
ਐਸੀ ਰੀਝ ਮੇਰੇ ਦਿਲ ਆਈ, ਭਗਤ ਜੀ......।

# ਪ੍ਰਸੰਗ ਨੰ: 33

# ਭਗਤ ਰਵਿਦਾਸ ਜੀ

## ਬੈਂਤ

1. ਕਾਂਸ਼ੀ ਪੁਰੀ ਵਿਚ ਧਾਰ ਕੇ ਰੂਪ ਸੋਹਣਾ, ਤਾਰਨ ਜੱਗ ਨੂੰ ਸ੍ਰੀ ਰਵਿਦਾਸ ਆਇਆ।
2. ਦੇਵ ਰੂਹਾਂ ਅਕਾਲ ਦਾ ਸ਼ੁਕਰ ਕੀਤਾ, ਕ੍ਰਿਸ਼ਨ ਰਾਮ ਜੀ ਦਾ ਰੂਪ ਖਾਸ ਆਇਆ।
3. ਊਚ ਨੀਚ ਦਾ ਭੇਦ ਮਿਟਾਵਣੇ ਲਈ, ਦੱਬੇ ਹੋਇਆਂ ਨੂੰ ਦੇਣ ਧਰਵਾਸ ਆਇਆ।
4. ਚੜ੍ਹਿਆ ਚੰਦ ਚਕੋਰਾਂ ਦੇ ਭਾਗ ਜਾਗੇ, ਐਸਾ ਰੱਬ ਦਾ 'ਨੂਰ' ਪ੍ਰਕਾਸ਼ ਆਇਆ।

## ਸਾਕਾ

1. ਕਹਿਣ ਸ੍ਰੀ ਰਵੀਦਾਸ ਨੂੰ, ਜ਼ਾਤੀ ਹੰਕਾਰੇ।
2. ਉਹਨਾਂ ਗੁੱਸੇ ਦੇ ਵਿਚ ਆਣ ਕੇ, ਇੰਜ ਵਾਕ ਉਚਾਰੇ।
3. ਨਿਤ ਮੁਰਸ਼ਦ ਬਣ ਕੇ ਬੈਠਦਾ, ਇਹ ਗਲਤ ਇਸ਼ਾਰੇ।
4. ਤੈਂ ਊਚ ਨੀਚ ਦੇ ਭਗਤ ਜੀ, ਨਾ ਫ਼ਰਕ ਵਿਚਾਰੇ।
5. ਚਾਰ ਜੁਗਾਂ ਤੋਂ ਅਸੀਂ ਹਾਂ, ਜਾਂਦੇ ਸਤਿਕਾਰੇ।
6. ਤੇਰੇ ਕੌਤਕ "ਨੂਰ" ਜੀ, ਨਾ ਜਾਣ ਸਹਾਰੇ।

## ਬੈਂਤ

1. ਕਰਦੇ ਕਿਰਤ ਤੇ ਰੱਬ ਦਾ ਨਾਮ ਜਪਦੇ,
   ਗੂੜ੍ਹ ਗਿਆਨ ਦੇ ਬਚਨ ਅਲਾਂਵਦੇ ਨੇ।
2. ਆਏ ਗਏ ਨੂੰ ਪਿਆਰ ਸਤਿਕਾਰ ਮਿਲਦਾ,
   ਊਚ ਨੀਚ ਦੇ ਭੇਦ ਮਿਟਾਂਵਦੇ ਨੇ।
3. ਅੱਲ੍ਹਾ ਰਾਮ ਭਗਵਾਨ ਦੀ ਜੋਤ ਇੱਕੋ,
   ਚਾਤਰ ਲੋਕ ਭੁਲੇਖੇ ਵਿਚ ਪਾਂਵਦੇ ਨੇ।
4. ਏਕ ਨੂਰ ਤੋਂ ਉਪਜਿਆ ਜੱਗ ਸਾਰਾ,
   ਉਚੇ ਬੋਲਾਂ ਵਿਚ ਆਖ ਸੁਣਾਵਦੇ ਨੇ।

## ਸਾਕਾ

1. ਨਾਗਰ ਮੱਲ ਕੋਲ ਪੰਡਤਾਂ, ਜਾ ਚੁਗਲੀ ਮਾਰੀ।
2. ਸ਼ੂਦਰ ਇਕ ਰਵਿਦਾਸ ਹੈ, ਡਾਹਢਾ ਹੰਕਾਰੀ।
3. ਉਹ ਭਗਤ ਸਦਾਵੇ ਆਪ ਨੂੰ, ਗਲ ਮਾਲਾ ਡਾਰੀ।
4. ਬਣ ਮੁਰਸ਼ਦ ਦੇਵੇ ਸਿੱਖਿਆ, ਕੀ ਖੇਡ ਖਿਲਾਰੀ।
5. ਬ੍ਰਾਹਮਣ ਗੁਰੂ ਹੈ ਜਗਤ ਦਾ, ਸਾਡੀ ਸਰਦਾਰੀ।
6. ਉਹਨੂੰ ਸਜ਼ਾ ਸੁਨਾਵੋ "ਨੂਰ" ਨਾ ਕਰੇ ਖੁਵਾਰੀ।

## ਬੈਂਤ

1. ਨਾਗਰ ਮੱਲ ਨੇ ਆਖਿਆ ਪੰਡਤਾਂ ਨੂੰ, ਠਾਕਰ ਆਪਣੇ ਝੱਟ ਲਿਆਉ ਸਾਰੇ।
2. ਪਰਖ ਹੋਏਗੀ ਸੱਚ ਤੇ ਝੂਠ ਵਾਲੀ, ਗੰਗਾ ਜਲ 'ਤੇ ਤੁਸੀਂ ਟਿਕਾਉ ਸਾਰੇ।
3. ਅਸਲ ਤਰੇਗਾ ਨਕਲ ਨੇ ਡੁੱਬ ਜਾਣਾ, ਭਰਮ ਦਿਲਾਂ ਦੇ ਝਟ ਮਿਟਾਉ ਸਾਰੇ।
4. ਬੇੜਾ ਤਰੇਗਾ "ਨੂਰ" ਜੀ ਸੱਚਿਆਂ ਦਾ, ਨਫ਼ਰਤ ਈਰਖਾ ਦਿਲੋਂ ਮੁਕਾਉ ਸਾਰੇ।

## ਮਾਹੀਆ

1. ਕੰਢੇ ਗੰਗਾ ਦੇ ਧਿਆਇਆ ਏ।
ਦੁਨੀਆਂ ਬਨਾਉਣ ਵਾਲੇ ਨੂੰ, ਏਦਾਂ ਆਖ ਸੁਣਾਇਆ ਏ।
2. ਮੇਰੇ ਪਰਵਦਗਾਰ ਗੁਰੂ,
ਸਾਗ ਸੀ ਅਲੂਣਾ ਖਾ ਲਿਆ, ਦਿੱਤਾ ਭੀਲਣੀ ਨੂੰ ਤਾਰ ਗੁਰੂ।
3. ਮੇਰਾ ਠਾਕੁਰ ਤਾਰ ਦਿਉ।
ਵੱਡੇ ਵੱਡੇ ਮਾਨੀਆਂ ਦਾ ਸਾਰਾ ਭੰਨ ਹੰਕਾਰ ਦਿਉ।
4. "ਨੂਰ" ਅਰਜ਼ ਗੁਜ਼ਾਰੀ ਏ।
ਸਭਾ 'ਚ ਦਰੋਪਤੀ ਦੀ ਜਿਵੇਂ ਪੈਜ ਸੁਵਾਰੀ ਏ।

## ਗੀਤ

ਜਦੋਂ ਪੱਥਰੀ ਤਰਾਈ ਰਵੀਦਾਸ ਜੀ, ਤੇ ਪੰਡਤਾਂ ਦਾ ਮਾਨ ਖੋ ਗਿਆ।
1. ਜਦੋਂ ਪਾਂਡਿਆਂ ਸ਼ਿਕਾਇਤ ਲਾਈ ਗੁਰਾਂ ਦੀ।
ਹੋ ਮੱਧਮ ਗਈ ਆਵਾਜ਼ ਝੱਟ ਸੁਰਾਂ ਦੀ।
ਬਾਣੀ ਗਾਈ ਗੁਰਦੇਵ ਜੀ ਨੇ ਧੁਰਾਂ ਦੀ, ਤੇ ਨਿੰਦਕਾਂ ਦੀ ਮੈਲ ਧੋ ਗਿਆ।
ਤੇ ਪੰਡਤਾਂ...........।

2. ਆਟਾ ਲੂਣ ਲੈ ਬਣਾਈਆਂ ਉਨ੍ਹਾਂ ਵੱਟੀਆਂ।
ਪਲੇ ਝੂਠਿਆਂ ਦੇ ਪੈਂਦੀਆਂ ਨਾ ਖੱਟੀਆਂ।
ਬੰਦ ਹੋ ਗਈਆਂ ਫਰੇਬ ਦੀਆਂ ਹੱਟੀਆਂ, ਤੇ ਹਉਮੈ ਵਾਲਾ ਰੰਗ ਚੋਅ ਗਿਆ।
ਤੇ ਪੰਡਤਾਂ...........।

3. ਜੈ ਜੈ ਕਾਰ ਹੋਈ ਸਾਰੇ ਗੁਰਦੇਵ ਦੀ।
ਲੀਕ ਮੇਟ ਦਿੱਤੀ ਜਾਤ ਪਾਤ ਭੇਦ ਦੀ।
'ਨੂਰ' ਵਾਰ ਗਾਈ ਸੱਚੇ ਗੁਰਦੇਵ ਦੀ, ਗਿਆਨ ਚਾਰੇ ਪਾਸੇ ਹੋ ਗਿਆ।
ਤੇ ਪੰਡਤਾਂ ਦਾ ਮਾਨ ਖੋ ਗਿਆ।

## ਰਾਜਾ ਚੰਦਰਹਾਂਸ (ਚਿਤੌੜ)

## ਗੀਤ

ਰਾਜਨਾ ਨਹੀਂ ਖਾਣਾ, ਅਸਾਂ ਭੰਡਾਰਾ ਤੇਰਾ,
ਭੋਜਨ ਭਿੱਟਿਆ ਗਿਆ, ਪੈ ਸ਼ੂਦਰ ਦਾ ਫੇਰਾ।
ਰਾਜਨਾ ਨਹੀਂ ਖਾਣਾ.......।

1. ਰਾਜੇ ਚੰਦਰਹਾਂਸ ਜੀ ਨੇ ਸ਼ਰਧਾ ਤੇ ਭਾਉ ਨਾਲ,
ਯੱਗ ਜਾ ਚਿਤੌੜ 'ਚ ਕਰਾਇਆ ਸੀ।
ਰਿਸ਼ੀ ਮੁਨੀ ਸਾਧ ਸੰਤ ਉਚੀ ਜਾਤੀ ਪੰਡਤਾਂ ਦੀ,
ਪਿਆਰ ਨਾਲ ਸਭ ਨੂੰ ਬੁਲਾਇਆ ਸੀ।
ਪੰਡਤਾਂ ਨੇ ਦੇਖਿਆ ਜਾ ਸ੍ਰੀ ਰਵੀਦਾਸ ਤਾਈਂ,
ਜਰਦ ਹੋ ਗਿਆ ਚਿਹਰਾ-
ਰਾਜਨਾ ਨਹੀਂ ਖਾਣਾ.......।

2. ਪੰਗਤਾਂ 'ਚ ਬੈਠ ਪਹਿਲਾਂ ਉਚੀ ਜ਼ਾਤੀ ਵਾਲੇ ਸਾਰੇ,
ਮਾਨ ਸਤਿਕਾਰ ਨਾਲ ਪਾਉਣਗੇ।
ਹੋਇਆ ਪਕਵਾਨ ਜੋ ਤਿਆਰ ਯੱਗਸ਼ਾਲਾ ਵਿਚ,
ਸੱਚੇ ਸੁੱਚੇ ਲੋਕ ਵਰਤਾਉਣਗੇ।
ਬੈਠ ਗਈ ਕਤਾਰ ਲੰਮੀ ਪੰਡਤਾਂ ਬ੍ਰਾਹਮਣਾਂ ਦੀ,
ਨਾਲ ਨਾਲ 'ਨੂਰ' ਜੀ ਦਾ ਡੇਰਾ-
ਰਾਜਨਾ ਨਹੀਂ ਖਾਣਾ ਅਸਾਂ ਭੰਡਾਰਾ ਤੇਰਾ।

# ਪ੍ਰਸੰਗ ਨੰ: 34

# ਸੰਤ ਕਰਤਾਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲੇ

## ਮਿਰਜ਼ਾ

1. ਤਿੰਨ ਸੌ ਸਾਲਾ ਸੀ ਪੁਰਬ ਨੌਵੇਂ ਗੁਰਾਂ ਦਾ,
ਕੌਮ ਰਹੀ ਸੀ ਸ਼ਤਾਬਦੀ ਮਨਾ।
2. ਸਣੇ ਸਾਥੀਆਂ ਦੇ ਖਾਲਸਾ ਜੀ ਪੁੱਜ ਗਏ,
ਸੀਸ ਦਿੱਤਾ ਨੌਵੇਂ ਗੁਰਾਂ ਨੂੰ ਨਿਵਾ।
3. ਸਿੱਖ ਸੰਗਤਾਂ ਪੰਡਾਲ ਵੱਡਾ ਤਾਣ ਕੇ,
ਸ਼ਬਦ ਗੁਰੂ ਦਿੱਤੇ ਤਖ਼ਤ 'ਤੇ ਸਜਾ।
4. ਸੰਤ ਖ਼ਾਲਸਾ ਜੀ ਤਾਬਿਆ 'ਚ ਬੈਠ ਗਏ,
ਪੁੱਜੀ ਇੰਦਰਾ ਦੀਵਾਨ ਵਿਚ ਆ।
5. ਤਖ਼ਤ ਦਿੱਲੀ ਦਾ ਹਜ਼ਾਰਾਂ ਸੀਸ ਕੱਟ ਕੇ,
ਨੌਵੇਂ ਪਾਤਸ਼ਾਹ ਨੂੰ ਭੇਟ ਦਏ ਚੜ੍ਹਾ।
6. ਕਰਜ਼ਾ ਕਦੇ ਨਾ ਉਤਾਰ ਹੋਣਾ 'ਨੂਰ' ਜੀ,
ਦਿੱਤਾ ਸੰਤ ਕਰਤਾਰ ਨੇ ਸੁਣਾ।

## ਰਸਾਲੂ

1. ਉਹ ਕਰਤਾਰ ਸਿੰਘ ਜੀ ਖਾਲਸਾ, ਸੁਣ ਕੇ ਗਏ ਜੋਸ਼ ਵਿਚ ਆ।
2. ਉਹਦੇ ਹਿਰਦੇ ਲਾਟਾਂ ਮੱਚੀਆਂ, ਤੇ ਮੁਖੋਂ ਕੜ੍ਹਕ ਪਿਆ।
3. ਕਹਿੰਦੇ ਪੁੱਤ ਅਸੀਂ ਦਸਮੇਸ਼ ਦੇ, ਨਹੀਂ ਗੈਰਤ ਗਏ ਗੁਵਾ।
4. ਏਦਾਂ ਬਾਈਧਾਰ ਪਹਾੜੀਏ, ਰਿਸ਼ਤੇ ਲੈ ਕੇ ਪੁੱਜਦੇ ਧਾਅ।
5. ਭੇਟਾ ਕਰਨ ਮੁਗਲ ਸਰਕਾਰ ਨੂੰ, ਮੰਗਣ ਰਾਜ ਦਿੱਲੀ ਤੋਂ ਜਾ।
6. ਏਦਾਂ ਅਸੀਂ ਅਣਖ ਨਹੀਂ ਵੇਚਣੀ, ਦਿੱਤਾ "ਨੂਰ" ਨੇ ਝੱਟ ਸੁਣਾ।

## ਸ਼ਹੀਦੀ ਭਾਈ ਅਮਰੀਕ ਸਿੰਘ ਜੀ

### ਸਾਕਾ

1. ਹੱਥ ਬੰਨ੍ਹ ਅਮਰੀਕ ਸਿੰਘ, ਅਰਦਾਸ ਗੁਜ਼ਾਰੀ।
2. ਆਈ ਆਫਤ ਪੰਥ 'ਤੇ, ਅੱਜ ਮਾਰ ਉਡਾਰੀ।
3. ਇਕ ਹੈ ਤਖ਼ਤ ਅਕਾਲ ਦਾ, ਦੂਜਾ ਸੰਸਾਰੀ।
4. ਉਹ ਫੌਜਾਂ ਲੈ ਕੇ ਆ ਗਿਆ, ਬਣ ਕੇ ਹੰਕਾਰੀ।
5. ਤੈਨੂੰ ਦਲਭੰਜਨ ਗੁਰ ਆਖਦੇ ਯੋਧਾ ਬਲਕਾਰੀ।
6. ਅੱਜ ਸਿੰਘ ਨਿੱਤਰੇ "ਨੂਰ" ਜੀ, ਰੱਖ ਪੈਜ ਹਮਾਰੀ।

### ਵਾਰ

1. ਸ਼ੇਰ ਪੁੱਤ ਕਰਤਾਰ ਸਿੰਘ ਸੰਤ ਦਾ,
   ਬੜੇ ਜੋਸ਼ 'ਚ ਉਬਾਲਾ ਗਿਆ ਖਾ।
2. ਚੰਡੀ ਵਾਰ ਨੂੰ ਉਚਾਰ ਯੋਧਾ ਨਿਕਲਿਆ,
   ਲਿਆ ਚਿੱਤ 'ਚ ਅਕਾਲ ਨੂੰ ਧਿਆ।
3. ਡਬਲ ਐਮ.ਏ. ਅਮਰੀਕ ਸਿੰਘ ਸੂਰਮਾ,
   ਤੋਪਾਂ ਵਰ੍ਹਦੀਆਂ ਦੇ ਸਾਂਹਵੇਂ ਗਿਆ ਆ।
4. ਮੱਥਾ ਟੇਕਿਆ ਅਕਾਲ ਤਖ਼ਤ ਸਾਹਿਬ 'ਤੇ,
   ਝੱਟ ਸੂਰਮੇਂ ਸਟੇਨ ਲਈ ਉਠਾ।
5. ਜਦੋਂ ਸ਼ੇਰ ਦੀ ਮਸ਼ੀਨਗੰਨ ਚੱਲ ਪਈ,
   ਉਹਨੇ ਢੇਰ ਦਿੱਤੇ ਫੌਜ ਦੇ ਲਗਾ।
6. ਵਿਚ ਪੱਲਾਂ ਦੇ ਤੂਫਾਨ ਮਾਨੋਂ ਛਾ ਗਿਆ,
   ਤੋਬਾ ਤੋਬਾ ਦਿੱਤੀ ਸੂਰਮੇ ਕਰਾ।
7. ਲੱਗੇ ਛਾਤੀ 'ਚ ਅਨੇਕਾਂ ਫੱਟ ਸਿੰਘ ਨੂੰ,
   ਦਿੱਤੇ ਜਿੱਤ ਦੇ ਜੈਕਾਰੇ ਮੁੱਖੋਂ ਲਾ।
8. ਹੋਇਆ ਛਲਣੀ ਸਰੀਰ ਸਾਰਾ "ਨੂਰ" ਜੀ,
   ਬੈਠਾ ਗੋਦ ਦਸਮੇਸ਼ ਜੀ ਦੀ ਜਾ।

# ਸੰਤ ਕਰਤਾਰ ਸਿੰਘ ਜੀ ਦਾ ਅਕਾਲ ਚਲਾਣਾ

## ਰਸਾਲੂ

1. ਚੱਲੇ ਜਦ ਮਲਸੀਹੋਂ ਪਿੰਡ ਤੋਂ,
ਹੋਏ ਸੋਲਨ ਵੱਲ ਤਿਆਰ।
2. ਪਹਿਲਾ ਸੁਣਿਆ ਸ਼ਬਦ ਵੈਰਾਗ ਦਾ,
ਆਉਣਾ ਬਹੁਰ ਨਹੀਂ ਸੰਸਾਰ।
3. ਲੰਘੇ ਜਦ ਲੁਧਿਆਣੇ ਸ਼ਹਿਰ ਨੂੰ,
ਕੀਤਾ ਕਾਲ ਬਲੀ ਨੇ ਵਾਰ।
4. ਮਿੱਸ ਬਰਾਊਨ 'ਚ ਡਾਕਟਰ ਪੁੱਛਿਆ,
ਦੇਈਏ ਜਿਸਮ ਤੋਂ ਕੇਸ ਉਤਾਰ।
5. ਜ਼ਖ਼ਮੀ ਸ਼ੇਰ ਵਾਂਗਰਾਂ ਗੱੜਕ ਪਏ,
ਸੂਰੇ ਸੰਤ ਸਿੰਘ ਕਰਤਾਰ।
6. ਮੇਰਾ ਸਿਰ ਜਾਂਦਾ ਤਾਂ ਜਾਣ ਦੇ,
ਨਿਭ ਜਾਏ ਕੇਸਾਂ ਨਾਲ ਪਿਆਰ।
7. ਸਿੱਖੀ ਸਿਦਕ ਨਿਭਾ ਗਏ "ਨੂਰ" ਜੀ,
ਪਲ ਵਿਚ ਗਏ ਉਡਾਰੀ ਮਾਰ।



# ਪ੍ਰਸੰਗ ਨੰ: 35

# ਸੰਤ ਜਵਾਲਾ ਸਿੰਘ ਜੀ ਹਰਖੋਵਾਲ (ਲੰਗੇਰੀ)

## ਸਾਕਾ

1. ਵਿਚ ਪਹਾੜਾਂ ਗੁਰਾਂ ਨੇ, ਇਕ ਸ਼ਹਿਰ ਵਸਾਇਆ।
2. ਭਾਈ ਕੁੰਮ੍ਹਾ ਸਿੰਘ ਨੇ, ਜਾ ਦਰਸ਼ਨ ਪਾਇਆ।
3. ਲੰਗਰ ਸੇਵਾ ਮਿਲ ਗਈ, ਗੁਰਾਂ ਕਾਰੇ ਲਾਇਆ।
4. ਗੁਰ ਪੀਰਾਂ ਦੀ ਚਾਕਰੀ, ਵਿਚ ਮਨ ਪਰਚਾਇਆ।
5. ਖ਼ੁਸ਼ੀਆਂ ਲੈ ਘਨੇਰੀਆਂ, ਜਦ ਵਾਪਸ ਆਇਆ।
6. ਉਹਨਾਂ ਮੋਹੜੀ ਗੱਡੀ "ਨੂਰ" ਜੀ, ਮੁਖੋਂ ਫੁਰਮਾਇਆ।

## ਬੈਂਤ

1. ਸੋਹਣਾ ਸਿੰਘ ਲੰਗੇਰੀ ਵਸਾਵਣੇ ਲਈ,
   ਕੁੰਮ੍ਹਾ ਸਿੰਘ ਨੇ ਆਖ ਸੁਣਾਇਆ ਏ।
2. ਦਸਮ ਪਿਤਾ ਦੀ ਹੋਈ ਹੈ ਮਿਹਰ ਭਾਰੀ,
   ਅਸਾਂ ਉਨ੍ਹਾਂ ਦਾ ਹੁਕਮ ਮਨਾਇਆ ਏ।
3. ਏਸ ਨਗਰ ਵਿਚ ਹੋਏਗਾ ਰੱਬ ਪ੍ਰਗਟ,
   ਸੇਵਾਦਾਰ ਨੇ ਮੁਖੋਂ ਫੁਰਮਾਇਆ ਏ।
4. ਨਾਮ ਹੋਏ ਲੰਗੇਰੀ ਦਾ ਜੱਗ ਅੰਦਰ,
   ਕੌਤਕ 'ਨੂਰ' ਜੀ ਕੈਸਾ ਵਰਤਾਇਆ ਏ।

## ਕਲੀ

1. ਭਾਈ ਦਯਾ ਸਿੰਘ ਜੀ ਮੁਖੀ ਜੋ ਪੰਜ ਪਿਆਰਿਆਂ ਦੇ,
   ਆਪਣਾ ਸੀਸ ਜਿਨ੍ਹਾਂ ਨੇ ਗੁਰਾਂ ਨੂੰ ਭੇਟ ਕਰਾਇਆ।
2. ਬਾਬਾ ਸੋਭਾ ਸਿੰਘ ਤੇ ਸਾਹਿਬ ਸਿੰਘ ਜੀ ਬੇਦੀ ਨੇ,
   ਪਾਇਆ ਗੁਰੂ ਪੰਥ ਤੋਂ ਆਦਰ ਮਾਨ ਸੁਵਾਇਆ।

3. ਬਾਬਾ ਭਾਗ ਸਿੰਘ ਜੀ ਕੁਰੀ ਸਾਹਿਬ ਜੋ ਵੱਸਦੇ ਸੀ,
ਬਾਬਾ ਬੀਰ ਸਿੰਘ ਨੂੰ ਭਗਤੀ ਰੰਗ ਚੜ੍ਹਾਇਆ।
4. ਬਾਬਾ ਮਹਾਰਾਜ ਤੇ ਰਾਮ ਸਿੰਘ ਨੇ ਸਿਮਰਨ 'ਚੋਂ,
ਦੇਸ਼ ਵਿਦੇਸ਼ਾਂ ਅੰਦਰ ਉੱਚਾ ਰੁਤਬਾ ਪਾਇਆ।
5. ਬਾਬਾ ਕਰਮ ਸਿੰਘ ਜੀ ਜੋ ਹੋਤੀ ਮਰਦਾਨ ਦੇ,
ਉਸਦੀ ਚਰਨ ਸ਼ਰਨ ਵਿਚ ਬਾਬਾ ਸਿੰਘ ਸੀ ਆਇਆ।
6. ਬਾਬਾ ਜਵਾਲਾ ਸਿੰਘ ਜੀ ਭਗਤੀ ਦੇ ਮੁਜੱਸਮੇ ਸੀ,
ਬਾਬੇ ਮਹਿੰਦਰ ਸਿੰਘ ਦੇ ਸੀਸ 'ਤੇ ਹੱਥ ਟਿਕਾਇਆ।
7. ਸੰਤ ਦੀਦਾਰ ਸਿੰਘ ਨੇ ਭਾਰੀ ਸੇਵ ਕਮਾਈ ਏ,
ਭਗਤੀ ਭਾਵ ਦੇਖ ਕੇ ਸੰਗਤਾਂ ਸੀਸ ਨਿਵਾਇਆ।
8. ਪਿੰਡ ਲੰਗੇਰੀ ਅੰਦਰ ਅੱਜ ਵੀ ਰਹਿਮਤ ਵੱਸਦੀ ਏ,
ਦਸਵੇਂ ਪਾਤਸ਼ਾਹ ਦਾ ਓਸ ਨਗਰ 'ਤੇ ਸਾਇਆ।



# ਪ੍ਰਸੰਗ ਨੰ: 36

# ਸੰਤ ਪ੍ਰੇਮ ਸਿੰਘ ਜੀ ਮੁਰਾਲਾ

## ਬੈਂਤ

1. ਖ਼ੁਸ਼ੀਆਂ ਖੇੜਿਆਂ ਨਾਲ ਬਹਾਰ ਆਈ,
   ਜਨਮ ਧਾਰਿਆ ਜਦੋਂ ਉਪਕਾਰੀਆਂ ਨੇ।
2. ਢਾਈ ਮਾਹ ਬੀਤੇ ਜਨਮ ਲੈਣ ਮਗਰੋਂ,
   ਕਰੀਆਂ ਮਾਤਾ ਨੇ ਕੂਚ ਤਿਆਰੀਆਂ ਨੇ।
3. ਸੋਹਣੇ ਲਾਲ ਦੀ ਸੇਵਾ ਨਾ ਮੂਲ ਹੋਈ,
   ਅਵਾਜ਼ਾਂ ਸੱਚੇ ਅਕਾਲ ਨੇ ਮਾਰੀਆਂ ਨੇ।
4. ਖ਼ੁਸ਼ੀਆਂ ਮੁਕੀਆਂ ਤੇ ਸਦਮਾ ਆਣ ਪੁੱਜਾ,
   ਗਮੀਆਂ "ਨੂਰ" ਨਾ ਜਾਣ ਸਹਾਰੀਆਂ ਨੇ।

## ਸਾਕਾ

1. ਤੇਰ੍ਹਾਂ ਸਾਲ ਦੀ ਉਮਰ ਸੀ, ਮੁਰਾਲੇ ਆਏ।
2. ਧੰਨ ਧੰਨ ਬਾਬੇ ਬਿਸ਼ਨ ਨੂੰ, ਸੀਸ ਨਿਵਾਏ।
3. ਗੁਰੂ ਬਾਣੀ ਦੀ ਸੰਥਿਆ, ਕਈ ਗ੍ਰੰਥ ਪੜ੍ਹਾਏ।
4. ਸੇਵਾ ਦੇ ਪੁੰਜ ਬਣ ਗਏ, ਸਤਿਗੁਰ ਦੇ ਜਾਏ।
5. ਜਾਪ ਕਰਦਿਆਂ ਦੇਖ ਕੇ, ਹਰ ਇਕ ਹਰਖਾਏ।
6. ਨਾਮ ਖ਼ੁਮਾਰੀ "ਨੂਰ" ਜੀ, ਨੈਣਾਂ ਵਿਚ ਭਾਏ।

## ਕਲੀ

1.

ਖੋੜੀ ਦੁੱਨਾ ਸਿੰਘ ਦੀ ਜਨਮ ਪਵਿੱਤਰ ਧਾਰ ਕੇ,
ਡੇਰਾ ਮਹਾਂਪੁਰਸ਼ਾਂ ਕੋਲ ਜਾ ਮੁਰਾਲੇ ਲਾਇਆ।

2.

ਬਾਬੇ ਬਿਸ਼ਨ ਸਿੰਘ ਨੇ ਕਰੀ ਪਰਖ ਇਹ ਹੀਰੇ ਦੀ,
ਇਹ ਤਾਂ ਦੁੱਖ ਨਿਵਾਰਨ ਮਾਤ ਲੋਕ ਵਿਚ ਆਇਆ।

3.

ਕੀਰਤਨ ਕਰਨ ਵਾਸਤੇ ਗੁਰੂ ਨਾਨਕ ਦੀ ਬਾਣੀ ਦਾ,
ਸਤਿਗੁਰ ਰਾਮਦਾਸ ਦੀ ਨਗਰੀ ਵਿਖੇ ਘਲਾਇਆ।

4.

ਪਿਆਰੇ ਮਹਾਂਪੁਰਸ਼ਾਂ ਦੀ ਰਹਿਮਤ ਰੰਗ ਲਿਆਈ ਏ,
ਸੰਤ ਪ੍ਰੇਮ ਸਿੰਘ ਟਕਸਾਲ ਦਾ ਮੁਖੀ ਬਣਾਇਆ।

5.

ਛੋਟੀ ਉਮਰੇ ਆਗੂ ਬਣੇ ਸਥਾਨ ਮੁਰਾਲੇ ਦੇ,
ਜੈ ਜੈ ਕਾਰ ਦਾ ਨਾਅਰਾ ਸਭ ਸੰਗਤਾਂ ਨੇ ਲਾਇਆ।

6.

ਅੰਮ੍ਰਿਤਪਾਨ ਕਰਾ ਕੇ ਬੀਜ ਬੀਜਣਾ ਸਿੱਖੀ ਦਾ,
ਅੰਤਮ ਵੇਲੇ 'ਨੂਰ' ਜੀ ਸੰਤਾਂ ਹੁਕਮ ਸੁਣਾਇਆ।

## ਬੈਂਤ

1. ਲੱਕ ਬੰਨ੍ਹ ਕੇ ਸੰਤ ਪ੍ਰੇਮ ਸਿੰਘ ਨੇ,
ਸਿੱਖੀ ਸਿਦਕ ਪ੍ਰਪੱਕ ਕਰਾਇਆ ਏ।
2. ਪਿੰਡ ਪਿੰਡ ਵਿਚ ਜਾ ਸਕੂਲ ਖੋਲ੍ਹੇ,
ਐਜੂਕੇਸ਼ਨ ਦਾ ਨੂਰ ਬਰਸਾਇਆ ਏ।
3. ਰੀਤ ਨਸ਼ਿਆਂ ਦੀ ਫੈਲੀ ਸੰਸਾਰ ਅੰਦਰ,
ਗੁਰੂ ਬਾਣੀ ਦਾ ਜਾਪ ਜਪਾਇਆ ਏ।
4. ਅੱਜ 'ਨੂਰ' ਜੀ ਵੀਰ ਲੁਬਾਣਿਆਂ ਨੇ,
ਸਾਰੇ ਜੱਗ ਅੰਦਰ ਆਦਰ ਪਾਇਆ ਏ।

## ਸਾਕਾ

1. ਅਬਚਲ ਨਗਰੀ ਗੁਰਾਂ ਦੀ, ਜਦ ਦਰਸ਼ਨ ਪਾਇਆ।
2. ਉਥੇ ਸਿੱਖ ਵਣਜਾਰਿਆਂ ਨੇ ਸੀਸ ਨਿਵਾਇਆ।

3. ਸੇਵਾਦਾਰ ਪੁਜਾਰੀਆਂ, ਹੰਕਾਰ ਵਧਾਇਆ।
4. ਪੰਗਤ ਬੈਠੇ ਸਿੱਖਾਂ ਨੂੰ, ਜਬਰਨ ਉਠਵਾਇਆ।
5. ਪ੍ਰੇਮ ਸਿੰਘ ਨੇ ਪ੍ਰੇਮ ਨਾਲ, ਸਭ ਨੂੰ ਸਮਝਾਇਆ।
6. ਊਚ ਨੀਚ ਦਾ "ਨੂਰ" ਜੀ, ਸਭ ਭੇਦ ਮਿਟਾਇਆ।

## ਗੀਤ

(ਦੁਨੀਆਂ ਅੰਦਰ ਸ਼ਾਨ ਚਮਕਦੀ ਸਿੱਖ ਲੁਬਾਣਿਆਂ ਦੀ)

1.

ਧੰਨ ਧੰਨ ਬਾਬੇ ਮੱਖਣ ਸ਼ਾਹ ਉਪਕਾਰ ਕਮਾਇਆ ਏ।
ਸਾਚਾ ਸਤਿਗੁਰ ਲਾਧੋ ਰੇ ਜੈਕਾਰਾ ਲਾਇਆ ਏ।
ਘਰ ਨੂੰ ਅੱਗ ਲਗਾਈ ਲੱਖੀ ਸ਼ਾਹ ਮੰਨ ਕੇ ਭਾਣਿਆਂ ਦੀ-
ਦੁਨੀਆਂ ਅੰਦਰ ਸ਼ਾਨ........।

2.

ਕਈ ਬਣੇ ਪ੍ਰੋਫੈਸਰ ਵਿਪਰੇ ਡਾਕਟਰ ਬਣ ਗਏ ਨੇ।
ਰਾਜਨੀਤੀ ਦੇ ਪਿੜ ਵਿਚ ਸੂਰੇ ਸੀਨਾ ਤਣ ਗਏ ਨੇ।
ਕਈ ਬਣੇ ਪ੍ਰਧਾਨ ਸਕੱਤਰ ਸੇਵ ਕਮਾਣਿਆਂ ਦੀ।
ਦੁਨੀਆਂ ਅੰਦਰ ਸ਼ਾਨ........।

3.

ਬਣ ਗਏ ਬਿਜਨਿਸਮੈਨ ਤਰੱਕੀਆਂ ਕਰ ਗਏ ਬੜੀਆਂ ਨੇ।
ਤਾਂਹੀਉਂ ਵਿਚ ਅਸਮਾਨ ਸਿੰਘਾਂ ਦੀਆਂ ਗੁੱਡੀਆਂ ਚੜ੍ਹੀਆਂ ਨੇ।
ਗੁਰੂ ਹੁਕਮ ਨੂੰ ਮੰਨ ਪਾਲਦੇ ਪੱਤ ਨਿਤਾਣਿਆਂ ਦੀ।
ਦੁਨੀਆਂ ਅੰਦਰ ਸ਼ਾਨ........।

4.

ਕਰਨਲ ਜਰਨਲ ਕੈਪਟਨ ਬਣ ਕੇ ਕਰਦੇ ਸੇਵਾ ਨੇ।
ਸੰਤ ਪ੍ਰੇਮ ਸਿੰਘ ਬਣੇ ਸਦਾ ਸਿੱਖ ਕੌਮ ਦਾ ਖੇਵਾ ਨੇ।
ਬਦਲ ਗਏ ਤਕਦੀਰ ਲੱਖਾਂ ਹੀ "ਨੂਰ" ਨਿਮਾਣਿਆਂ ਦੀ।
ਦੁਨੀਆਂ ਅੰਦਰ ਸ਼ਾਨ ਚਮਕਦੀ ਸਿੱਖ ਲੁਬਾਣਿਆਂ ਦੀ।



# ਪ੍ਰਸੰਗ ਨੰ: 37

# ਬਾਬਾ ਹਜ਼ਾਰਾ ਸਿੰਘ ਜੀ ਨਿੱਕੇ ਘੁੰਮਣ

## ਸਾਕਾ

1. ਪਰਉਪਕਾਰੀ ਮਹਾਂਪੁਰਖ ਦੁਨੀਆਂ ਵਿਚ ਆਏ।
2. ਰਹਿਮਤ ਪੁਰਖ ਅਕਾਲ ਦੀ ਕ੍ਰਿਸ਼ਮੇ ਪ੍ਰਗਟਾਏ।
3. ਅਰਸ਼ੋਂ ਆਈ ਰੋਸ਼ਨੀ ਨਗਰ ਰੁਸ਼ਨਾਏ।
4. ਸੀਤਲ ਸੰਦਲ ਲੇਅ ਸੀ, ਪਈ ਠੰਡ ਵਰਤਾਏ।
5. ਦੁਨੀਆਂ ਸਭ ਹੈਰਾਨ ਸੀ ਕੀ ਚੋਜ ਰਚਾਏ।
6. ਸਮਾਂ ਗੁਜ਼ਰਿਆ "ਨੂਰ" ਜੀ ਜਦ ਭੇਦ ਖੁਲਾਏ।

## ਵਡਾਲਾ ਭੋਮਾ (ਗੁਰਬਾਣੀ ਪ੍ਰਚਾਰ)

## ਬੈਂਤ

1.

ਦਾਰੂ ਵਰਤਦਾ ਪੀਰ ਦੀ ਜਗ੍ਹਾ ਉੱਤੇ,
ਭੀੜਾਂ ਲੱਗਦੀਆਂ ਕਬਰ 'ਤੇ ਭਾਰੀਆਂ ਨੇ।

2.

ਜਿਸ ਦੇ ਪੀਤਿਆਂ ਅਕਲ ਨਾ ਰਹੇ ਕਾਬੂ,
ਵਰਤਣ ਵਾਲੇ ਨੂੰ ਨਿਤ ਖੁਆਰੀਆਂ ਨੇ।

3.

ਝੂਠੇ ਮੱਦ ਨੂੰ ਮੂਲ ਨਾ ਪੀਵਣਾ ਏ,
ਪਾਵਣ ਬਾਣੀਆਂ ਗੁਰਾਂ ਉਚਾਰੀਆਂ ਨੇ।

4.

ਗੁਰੂ ਬਾਣੀ ਦਾ ਜਾ ਪ੍ਰਚਾਰ ਕੀਤਾ,
ਗੱਲਾਂ "ਨੂਰ" ਨਾ ਗਈਆਂ ਸਹਾਰੀਆਂ ਨੇ।

## ਬੈਂਤ

1.

ਥਾਣੇਦਾਰ ਤੀਰਥ ਡਾਹਢਾ ਦੁਖੀ ਹੋਇਆ,
ਧਾਹਾਂ ਮਾਰ ਕੇ ਉੱਚੀ ਪੁਕਾਰਦਾ ਏ।

2.

ਮੇਰੀ ਅਕਲ ਉੱਤੇ ਐਸਾ ਪਿਆ ਪਰਦਾ,
ਚੇਤਾ ਭੁੱਲਿਆ ਗੁਰੂ ਕਰਤਾਰ ਦਾ ਏ।

3.

ਪਾਪੀ ਬੰਦੇ ਨੂੰ ਬਖਸ਼ ਲਉ ਮਹਾਂਪੁਰਸ਼ੋ,
ਬੁਰਜ ਢਹਿ ਗਿਆ ਮੇਰੇ ਹੰਕਾਰ ਦਾ ਏ।

4.

ਫਿੱਕਾ ਬੋਲਿਆ ਰੱਬ ਦੇ "ਨੂਰ" ਨੂੰ ਮੈਂ,
ਜੇਹੜਾ ਡੁੱਬਦਿਆਂ ਦੇ ਬੇੜੇ ਤਾਰਦਾ ਏ।

## ਸਾਕਾ

1. ਮਹਾਂਪੁਰਸ਼ਾਂ ਨੇ ਮੁਖ ਤੋਂ, ਏਦਾਂ ਫੁਰਮਾਇਆ।
2. ਭਲਿਆ ਤੈਥੋਂ ਕਾਲ ਨੇ, ਫਿੱਕਾ ਬੁਲਵਾਇਆ।
3. ਤੇਰੇ ਕੀਤੇ ਕਰਮ ਨੇ, ਤੈਨੂੰ ਭਟਕਾਇਆ।
4. ਹੱਥੀਂ ਬੀਜੇ ਬੀਜ ਦਾ, ਰੱਬ ਫਲ ਭੁਗਤਾਇਆ।
5. ਪੂਰਬ ਅੰਕੁਰ ਪ੍ਰਗਟਿਆ, ਸ਼ੁਭ ਸਮਾਂ ਸੁਹਾਇਆ।
6. ਕਿਰਪਾ ਹੋਈ "ਨੂਰ" ਜੀ, ਗੁਰੂ ਚਰਨੀਂ ਲਾਇਆ।

## ਕਲੀ

1.

ਨਿੱਕੇ ਘੁੰਮਣਾਂ ਵਾਲੇ ਸਾਧੂ ਗੁਰੂ ਦੁਲਾਰੇ ਸੀ,
ਐਸਾ ਮਾਤਲੋਕ ਵਿਚ ਕੋ ਵਡਭਾਗੀ ਆਇਆ।

2.

ਬੇਮੁਖ ਲੋਕੀਂ ਨਿੰਦਾ ਕਰਦੇ ਬਾਹਰੋਂ ਦੇਖ ਕੇ,
ਐਪਰ ਹਿਰਦੇ ਅੰਦਰ ਪ੍ਰਭੂ ਉਹਨਾਂ ਪ੍ਰਗਟਾਇਆ।

3.

ਕਰਦੇ ਬਾਣੀ ਦਾ ਪ੍ਰਚਾਰ ਜਪਾਉਂਦੇ ਵਾਹਿਗੁਰੂ,
ਮਨਮੁਖ ਲੋਕਾਂ ਨੂੰ ਗੁਰਬਾਣੀ ਨਾਲ ਲਗਾਇਆ।

4.

ਨਾਨਕ ਦੁਖੀਆ ਸਭ ਸੰਸਾਰ ਉਹਨਾਂ ਨੇ ਦੇਖਿਆ,
ਬਾਣੀ ਨਾਲ ਜੋੜ ਕੇ ਸਭ ਨੂੰ ਮੁਕਤ ਕਰਾਇਆ।

5.

ਚਾਲੀ ਦਮੜੇ ਭੇਟਾ ਰੱਖੀ ਪਾਠ ਕਰਾਵਣ ਦੀ,
ਡਾਹਢੀ ਵਰਤ ਰਹੀ ਸੀ ਉਸ ਕੁਦਰਤ ਦੀ ਮਾਇਆ।

6.

ਐਸੇ ਕਰਨ ਕਰਿਸ਼ਮੇ ਸਾਰਾ ਜੱਗ ਹੈਰਾਨ ਸੀ,
ਰਹਿਮਤ ਦੇਖ ਰੱਬ ਦੀ, 'ਨੂਰ' ਨੇ ਸੀਸ ਨਿਵਾਇਆ।



# ਵਾਰਾਂ ਤੋਂ ਵਧੀਕ

## ਬਹੱਤਰ ਕਲੀਆਂ

ਰਾਖਵੀਂ ਟੇਕ :- ਕਲਗੀਧਰ ਪ੍ਰੀਤਮ ਜੀ, ਤੁਮ੍ਹਾਰੇ ਚੋਜ, ਵਿਚਾਰਾਂ ਰੋਜ਼, ਬੜੇ ਉਪਕਾਰੀ, ਧੀਰਜਧਾਰੀ ਮਰਦ ਮਹਾਨੀ, ਦੇ ਕੁਰਬਾਨੀ ਧਰਮ ਬਚਾਅ ਗਏ, ਬਾਜ਼ਾਂ ਵਾਲੇ।

1. ਛੋਟੀ ਜਿਹੀ ਉਮਰੇ ਹੀ ਤੋਰਿਆ ਬਾਪੂ, ਔਰੰਗਾ ਡਾਕੂ, ਜਨੇਊ ਲਾਹੁੰਦਾ, ਤਿਲਕ ਮਿਟਾਉਂਦਾ, ਹੁਕਮ ਸੁਣਾ ਕੇ। ਬੇਈਮਾਨ ਹਾਕਮਾਂ ਨੇ, ਖਾਧੀਆਂ ਕਸਮਾਂ, ਤੋੜੀਆਂ ਰਸਮਾਂ, ਨਦੀ ਦੇ ਕੰਢੇ, ਦੁਸ਼ਮਣ ਛੱਡੇ, ਤੇਗ ਚਲਾ ਕੇ। ਸਿੱਖ ਸਿਦਕੀ ਐਸੇ ਸੀ, ਦੇਗਾਂ ਵਿਚ ਕੜ੍ਹੇ, ਰੂੰਈ ਵਿਚ ਸੜੇ, ਹੌਂਸਲੇ ਬੜੇ, ਤੇ ਗਏ ਉਬਾਲੇ। ਕਲਗੀਧਰ ਪ੍ਰੀਤਮ ਜੀ.......।
2. ਲਾਏ ਚਮਕੌਰ ਵਿਖੇ, ਗੜ੍ਹੀ ਵਿਚ ਡੇਰੇ, ਪੈ ਗਏ ਘੇਰੇ, ਅਜੀਤ, ਜੁਝਾਰ ਸਿੰਘ ਬਲਕਾਰ, ਮੌਤ ਨੂੰ ਵਰ ਗਏ। ਫਿਰ ਮਿੱਤਰ ਪਿਆਰੇ ਨੂੰ ਪਾਈਆਂ ਚਿੱਠੀਆਂ, ਰਮਜ਼ਾਂ ਤਿੱਖੀਆਂ, ਬਾਜ਼ ਨਾ ਘੋੜਾ, ਕਲਗੀ ਤੋੜਾ, ਪਿਆ ਵਿਛੋੜਾ, ਦਰਦਾਂ ਜ਼ਰ ਗਏ। ਉਸ ਮਰਦ ਸੂਰਮੇ ਨੇ, ਮੰਨ ਕੇ ਭਾਣੇ, ਟਿੰਡ ਸਿਰਹਾਣੇ, ਪੈਰੀਂ ਛਾਲੇ, ਦੁੱਖ ਉਠਾ ਲਏ- ਕਲਗੀਧਰ ਪ੍ਰੀਤਮ ਜੀ.......।
3. ਔਹ ਲੰਮੇ ਜੱਟਪੁਰੇ, ਖ਼ਬਰਾਂ ਸੁਣੀਆਂ, ਮੰਨ ਗਈ ਦੁਨੀਆਂ, ਹੌਂਸਲੇ ਭਾਰੇ, ਛੱਡ ਜੈਕਾਰੇ, ਪੁੱਟੀਆਂ ਜੜ੍ਹਾਂ, ਸੀ ਤੀਰ ਛੁਹਾ ਕੇ। ਤਲਵੰਡੀ ਸਾਬੋ ਕੀ, ਲਿਖ ਗੁਰਬਾਣੀ, ਰਤਨਾਂ ਖਾਣੀ, ਪਹੁੰਚ ਨੰਦੇੜ, ਜ਼ੁਲਮ ਉਖੇੜ, ਖ਼ਾਲਸਾ ਪੰਥ ਨੂੰ ਹੁਕਮ ਸੁਣਾ ਕੇ। ਗੁਰਬਾਣੀ ਸਤਿਗੁਰ ਦੇ, ਅਦਬ ਵਿਚ ਖੜੇ ਸੀ ਪੰਜ ਪਿਆਰੇ, ਜੋ ਸਚਿਆਰੇ, ਗੁਰੂ ਬਣਾ ਕੇ ਫ਼ਰਜ਼ ਨਿਭਾਲੇ- ਕਲਗੀਧਰ ਪ੍ਰੀਤਮ ਜੀ.......।

4. ਨਿਰਮਲ ਸਿੰਘ ਨੂਰ ਖੜਾ, ਸ਼ਰਨ ਵਿਚ ਆ ਕੇ, ਸੀਸ ਨਿਵਾ ਕੇ,
ਹਾਜ਼ਰੀ ਭਰਦਾ, ਅਰਜ਼ਾਂ ਕਰਦਾ, ਮਰਦ ਅਗੰਮੜੇ।
ਪੁੱਤਰਾਂ ਦੇ ਦਾਨੀ ਜੀ, ਤੇਰੀ ਕੁਰਬਾਨੀ ਬੜੀ ਲਾਸਾਨੀ,
ਕੋਈ ਨਾ ਸਾਨੀ, ਜ਼ਾਲਮ ਥੰਮੜੇ।
ਦਸਮੇਸ਼ ਸਤਿਗੁਰੂ ਜੀ, ਮਿਹਨਤ ਮੇਰੀ, ਰਹਿਮਤ ਤੇਰੀ,
ਕਿਰਪਾ ਕਰਕੇ ਜੱਸ ਕਰਵਾ ਲੈ,
ਕਲਗੀਧਰ ਪ੍ਰੀਤਮ ਜੀ, ਤੁਮ੍ਹਾਰੇ ਚੋਜ ਵਿਚਾਰਾਂ ਰੋਜ਼,
ਬੜੇ ਉਪਕਾਰੀ ਧੀਰਜਧਾਰੀ ਮਰਦ ਮਹਾਨੀ, ਕਰ ਕੁਰਬਾਨੀ,
ਧਰਮ ਬਚਾਅ ਗਏ, ਬਾਜ਼ਾਂ ਵਾਲੇ।

## ਦਸਮੇਸ਼ ਜੀ ਦਾ ਸਿਦਕ

ਚੌਹਾਂ ਪੁੱਤਰਾਂ ਨੂੰ ਦੇਸ਼ ਉਤੋਂ ਵਾਰ ਕੇ, ਜ਼ਰਾ ਨਾ ਤੇਰਾ ਰਿਦਾ ਡੋਲਿਆ

1. ਦਸ ਲੱਖ ਦਾ ਹਜੂਮ ਚੜ੍ਹ ਆਇਆ ਸੀ।
ਵੱਡਾ ਜਿਗਰਾ ਅਜੀਤ ਨੇ ਦਿਖਾਇਆ ਸੀ।
ਕੀਤੇ ਵੈਰੀਆਂ ਦੇ ਡੱਕਰੇ ਜਵਾਨ ਨੇ ਤੇ ਖ਼ਾਲਸੇ ਦਾ ਖ਼ੂਨ ਖੌਲਿਆ।
ਜ਼ਰਾ ਨਾ..........।

2. ਮੰਗੀ ਆਗਿਆ ਮਾਸੂਮ ਜਿਹੇ ਜੁਝਾਰ ਨੇ।
ਉਹਨੂੰ ਛਾਤੀ ਨਾਲ ਲਾ ਲਿਆ ਦਾਤਾਰ ਨੇ।
ਛੋਟੇ ਪੁੱਤ ਨੂੰ ਸ਼ਹੀਦ ਹੁੰਦਾ ਵੇਖ ਕੇ ਤੇ ਨੈਣਾਂ 'ਚੋਂ ਨਾ ਨੀਰ ਡੋਲ੍ਹਿਆ,
ਜ਼ਰਾ ਨਾ..........।

3. ਮਹਿੰਗੇ ਹੀਰਿਆਂ ਤੋਂ ਛੋਟੇ ਦੋਵੇਂ ਚੰਦ ਜੋ।
ਸੀਸ ਵਾਰ ਕੇ ਉਸਾਰ ਗਏ ਨੇ ਕੰਧ ਜੋ।
ਫਤੇ ਮੌਤ ਉਤੇ ਪਾਈ ਜਦੋਂ ਨਿੱਕਿਆਂ, ਤੇ ਮਾਤਾ ਜੀ ਜੈਕਾਰਾ ਬੋਲਿਆ,
ਜ਼ਰਾ ਨਾ..........।

4. ਜਦੋਂ ਸੱਥਰ ਵਿਛਾ ਲਿਆ ਸੀ ਯਾਰ ਦਾ।
ਚੇਤਾ ਆ ਗਿਆ ਅਜੀਤ ਤੇ ਜੁਝਾਰ ਦਾ।
ਸੀਨੇ ਨਾਲ ਸ਼ਮਸ਼ੀਰ ਲਾਈ ਘੁੱਟ ਕੇ, ਤੇ "ਨੂਰ" ਵਾਹੇ-ਗੁਰੂ ਬੋਲਿਆ,
ਜ਼ਰਾ ਨਾ ਤੇਰਾ ਰਿਦਾ ਡੋਲਿਆ।
ਚੌਹਾਂ ਪੁੱਤਰਾਂ ਨੂੰ ਦੇਸ਼ ਉਤੋਂ ਵਾਰ ਕੇ, ਜ਼ਰਾ ਨਾ ਤੇਰਾ ਦਿਲ ਡੋਲਿਆ।

## ਝੋਕ ਛੰਦ

ਸਤਿਗੁਰ ਨੇ ਚਰਨ ਮੁਬਾਰਕ ਘਰ ਦੇ ਵਿਚ ਪਾਏ ਨੇ।

1. ਸਤਿਗੁਰ ਨੇ ਚਰਨ ਮੁਬਾਰਕ ਘਰ ਦੇ ਵਿਚ ਪਾਏ ਨੇ।
ਦੇਵਣ ਵਧਾਈਆਂ ਰਿਸ਼ਤੇਦਾਰ ਸਭ ਆਏ ਨੇ।
ਦਾਤੇ ਦੇ ਦਰ ਤੋਂ ਦੌਲਤਾਂ, ਸਾਰੇ ਹੀ ਲੈਣ ਸਦਾ।
ਖ਼ੁਸ਼ੀਆਂ ਤੇ ਖੇੜੇ ਦਾਤਿਆ, ਮਹਿਲਾਂ ਵਿਚ ਰਹਿਣ ਸਦਾ।

2. ਹੋਵੇ ਜਦ ਅੰਮ੍ਰਿਤ ਵੇਲਾ, ਗਾਵਨ ਗੁਰਬਾਣੀ ਨੂੰ।
ਭੁੱਲ ਕੇ ਨਾ ਕਦੇ ਵਿਸਾਰਨ, ਰਤਨਾਂ ਦੀ ਖਾਣੀ ਨੂੰ।
ਸਤਿਗੁਰ ਦਾ ਸਿਮਰਨ ਕਰਿਆਂ, ਮਿਲਦਾ ਸੁੱਖ ਚੈਣ ਸਦਾ।
ਖ਼ੁਸ਼ੀਆਂ ਤੇ.........।

3. ਬੱਚਿਆਂ ਨੂੰ ਵਿੱਦਿਆ ਬਖਸ਼ੋ, ਘਰ ਵਿਚ ਇਤਫ਼ਾਕ ਬਣੇ।
ਲੱਛਮੀ ਦੀ ਤੋਟ ਨਾ ਆਵੇ, ਐਸਾ ਮਹਾਂਵਾਕ ਬਣੇ।
ਫੁੱਲਾਂ ਦੇ ਵਾਂਗੂੰ ਮਹਿਕਾਂ, ਦੁਨੀਆਂ ਨੂੰ ਦੇਣ ਸਦਾ।
ਖ਼ੁਸ਼ੀਆਂ ਤੇ.........।

4. ਨਿਰਮਲ ਸਿੰਘ "ਨੂਰ" ਤੇ ਜੀਵਨ, ਅਰਜ਼ਾਂ ਗੁਜ਼ਾਰਦੇ।
ਜ਼ੋਰਾ ਸਿੰਘ ਬਾਲਮ ਬੀਏ, ਮੁਖੋਂ ਉਚਾਰਦੇ।
ਰੰਕਾਂ ਨੂੰ ਕਰੇ ਬਾਦਸ਼ਾਹ, ਬਾਣੀ ਵਿਚ ਕਹਿਣ ਸਦਾ।
ਖ਼ੁਸ਼ੀਆਂ ਤੇ ਖੇੜੇ ਦਾਤਿਆ, ਮਹਿਲਾਂ ਵਿਚ ਰਹਿਣ ਸਦਾ।

## ਕਲੀ ਬੰਦਨਾ

ਮੀਰੀ ਪੀਰੀ ਵਾਲੇ ਸਤਿਗੁਰ ਛੇਵੇਂ ਪਾਤਸ਼ਾਹ,
ਸੁੰਦਰ ਮੁੱਖੜੇ ਉਪਰ ਡਲ੍ਹਕੇ ਰੂਪ ਸੁਵਾਇਆ।
ਐਸੀ ਛੱਬ ਨਿਰਾਲੀ ਚੰਦ ਦੇਖ ਸ਼ਰਮਾਉਂਦਾ ਏ,
ਤੇਰਾ ਕੁਲ ਦੁਨੀਆਂ ਨੇ ਦੀਦ ਮੁਬਾਰਕ ਪਾਇਆ।
ਅਜ਼ਮਤ ਰਾਜ ਭਾਗ ਦੀਆਂ ਦੋ ਸ਼ਮਸ਼ੀਰਾਂ ਪਾਈਆਂ ਨੇ,
ਜੀਉਣਾ ਅਣਖ ਨਾਲ ਹੈ ਐਸਾ ਸਬਕ ਸਿਖਾਇਆ।
ਪੁੱਤਰ ਲਈ ਤੜਪਦੀ ਰੂਹ ਸੁਲੱਖਣੀ ਹੋ ਗਈ ਏ,
ਪਾਉਂਦਾ ਨਿਤ ਬਰਕਤਾਂ ਜੋ ਸ਼ਰਧਾ ਨਾਲ ਆਇਆ।
ਬਾਵਨ ਰਾਜੇ ਕੈਦੋਂ ਕੱਢ ਸੁਤੰਤਰ ਕੀਤੇ ਨੇ,
ਬੰਦੀਛੋੜ ਦਾਤਿਆ ਪਰਉਪਕਾਰ ਕਮਾਇਆ।

ਅਬਦੁਲ ਨੱਥੇ ਵਰਗੇ ਵਾਰਾਂ ਗਾ ਸਤਿਕਾਰੇ ਗਏ,
ਜੀਵਨ ਜ਼ੋਰਾਵਰ ਤੇ ਨੂਰ ਨੇ ਸੀਸ ਨਿਵਾਇਆ।

## ਬੰਦਨਾ

1.

ਸਤਿਗੁਰ ਮੇਰੇ ਪ੍ਰੀਤਮ ਪਿਆਰੇ, ਸਾਰੇ ਜੱਗ ਦੇ ਸਿਰਜਨਹਾਰੇ।
ਜਾਚਕ ਬਣ ਕੇ ਅਰਜ਼ਾਂ ਕਰਦੇ, ਨਦਰ ਕਰੋ ਕਰਤਾਰ।
ਪਿਆਰਿਆਂ ਦੀ ਪੈਜ ਰੱਖ ਲਉ, ਸੱਚੇ ਪਰਵਦਗਾਰ।

2.

ਏਥੇ ਜੋ ਵੀ ਆਇਆ ਸੁਵਾਲੀ।
ਅੱਜ ਤੱਕ ਕੋਈ ਨਾ ਮੁੜਿਆ ਖਾਲੀ।
ਜੋ ਜੋ ਮੰਗੀਏ ਸੋ ਸੋ ਮਿਲਦਾ, ਦੇਵੇ ਬਖਸ਼ਣਹਾਰ, ਪਿਆਰਿਆਂ ਦੀ......।

3.

ਨਾਮ ਜਪਣ ਲਈ ਸੰਗਤ ਇੱਕੋ।
ਵੰਡ ਛਕਣ ਲਈ ਪੰਗਤ ਇੱਕੋ।
ਚੌਹੁ ਵਰਨਾਂ ਦੇ ਹਰ ਬੰਦੇ ਨੂੰ, ਮਿਲਦਾ ਹੈ ਸਤਿਕਾਰ, ਪਿਆਰਿਆਂ ਦੀ......।

4.

"ਨੂਰ' ਤੇ ਬਾਲਮ ਸੀਸ ਝੁਕਾ ਕੇ ਕਰਨ ਸਦਾ ਪ੍ਰਚਾਰ।
ਪਿਆਰਿਆਂ ਦੀ ਪੈਜ ਰੱਖ ਲਉ, ਸੱਚੇ ਪਰਵਦਗਾਰ।
ਪਿਆਰਿਆਂ ਦੀ ਲਾਜ ਰੱਖ ਲਉ, ਗੁਰੂ ਨਾਨਕ ਨਿਰੰਕਾਰ।

## ਬੰਦਨਾ (ਦੋਤਾਰਾ)

ਧੰਨ ਚਉਥੇ ਪਾਤਸ਼ਾਹ ਜੀ, ਤੇਰੀ ਸ਼ਰਨ ਪਰੇ ਸੋ ਤਰਿਆ।

1. ਭਲੇ ਅਮਰਦਾਸ ਗੁਰ ਨੇ, ਦੇਖੋ ਕੌਤਕ ਕਿਵੇਂ ਰਚਾਇਆ।
ਝੱਟ ਪਾਰਸ ਬਣਿਆ ਸੀ, ਜੇਠਾ ਜਦੋਂ ਕੰਠ ਨਾਲ ਲਾਇਆ।
ਉਸ ਰੂਹ ਨਿਮਾਣੀ ਦਾ, ਭਾਂਡਾ ਰਹਿਮਤ ਕਰਕੇ ਭਰਿਆ।
ਧੰਨ ਚਉਥੇ..............।

2. ਕਾਗਾਂ ਦੀ ਜ਼ਿੰਦਗੀ ਨੂੰ, ਜੀਵਨ ਹੰਸਾਂ ਵਰਗਾ ਮਿਲਦਾ।
ਪਿੰਗਲੇ ਤਰ ਜਾਂਦੇ ਨੇ, ਹਿਰਦਾ ਕੰਵਲ ਵਾਂਗਰਾਂ ਖਿਲਦਾ।
ਸੁੱਤ ਮਿਲਿਆ ਆਦਮ ਨੂੰ, ਉਸਦਾ ਕਾਜ ਪਲਾਂ ਵਿਚ ਸਰਿਆ।
ਧੰਨ ਚਉਥੇ..............।

3. ਅੰਮ੍ਰਿਤਸਰ ਨਗਰੀ ਦਾ ਸਤਿਗੁਰ ਰਾਮਦਾਸ ਟੱਪ ਲਾਇਆ।
ਜਿਥੇ ਸੇਵ ਕਮਾਵਣ ਲਈ, ਚੱਲ ਕੇ ਆਪ ਵਾਹਿਗੁਰੂ ਆਇਆ।
ਉਸ ਧਰਤ ਸੁਹਾਵੀ 'ਤੇ, ਸੋਹਣਾ ਤਾਲ ਲਵਾ-ਲਵ ਭਰਿਆ।
ਧੰਨ ਚਉਥੇ..............।

4. ਰਾਜੇ ਮਹਾਰਾਜੇ ਵੀ, ਚੱਲ ਕੇ ਦੇਸ਼ ਵਿਦੇਸ਼ੋਂ ਆਉਂਦੇ।
ਮਸਤਕ ਧਰ ਕਦਮਾਂ 'ਤੇ, 'ਨੂਰ' ਜੀ ਸ਼ਰਧਾ ਆਣ ਜਤਾਉਂਦੇ।
ਅਲਜ਼ਾ ਮਹਾਰਾਣੀ ਤੇ ਜਸਟਿਨ ਬਿੱਲ ਸ਼ਰਣ ਵਿਚ ਪਰਿਆ।
ਧੰਨ ਚਉਥੇ ਪਾਤਸ਼ਾਹ ਜੀ, ਤੇਰੀ ਸ਼ਰਨ ਪਵੇ ਸੋ ਤਰਿਆ।

## ਬੰਦਨਾ ਕਲੀ

1. ਅਰਜ਼ਾਂ ਕਰਦੀ ਸੀ ਜਦ ਕਲਮਲ ਹੋਈ ਮੇਦਨੀ,
ਸੋਹਣਾ ਰੂਪ ਧਾਰ ਕੇ ਆਪ ਵਾਹਿਗੁਰੂ ਆਇਆ।
2. ਰਾਏ ਭੋਏ ਦੀ ਤਲਵੰਡੀ ਸਤਿਗੁਰ ਪ੍ਰਗਟੇ ਨੇ,
ਨਾਨਕ-ਆਣਾ ਬਣਿਆ ਦੁਨੀਆਂ ਵਿਚ ਰੁਸ਼ਨਾਇਆ।
3. ਵੱਡੇ ਛੋਟੇ ਸਾਰੇ ਉਸ ਕੁਦਰਤ ਦੇ ਬੰਦੇ ਨੇ,
ਰੱਬ ਦਾ ਰੂਪ ਜਾਣ ਕੇ ਸਭ ਦਾ ਦਰਦ ਵੰਡਾਇਆ।
4. ਪੂਰਬ ਪੱਛਮ ਉਤਰ ਦੱਖਣ ਗੰਗਾ ਜਮਨਾ ਤੇ,
ਜਾ ਕੇ ਸਭ ਥਾਵਾਂ 'ਤੇ ਪਾਵਨ ਕਦਮ ਟਿਕਾਇਆ।
5. ਕਿਧਰੇ ਕਾਬਲ ਅਤੇ ਕੰਧਾਰ ਬੰਗਾਲੇ ਢਾਕੇ ਨੂੰ,
ਮੱਕਾ ਅਤੇ ਮਦੀਨਾ ਸਉਦੀ ਅਰਬ ਝੁਕਾਇਆ।
6. ਚੌਹਾਂ ਚੱਕਾਂ ਦੇ ਵਿਚ ਵੱਸਦੀ ਕੁੱਲ ਲੋਕਾਈ ਤੇ,
ਛੱਟਾ ਨਾਮ ਦਾ ਦੇ ਕੇ ਗੁਰਾਂ "ਨੂਰ" ਰੁਸ਼ਨਾਇਆ।

## ਸਾਕਾ (ਤਿਲੰਗ)

1. ਸ੍ਰੀ ਅਕਾਲ ਆਰਾਧੀਏ, ਜਿਨ ਜਗਤ ਉਪਾਇਆ।
2. ਕਲਾ ਧਾਰ ਕੇ ਆ ਗਿਆ ਕੌਤਕ ਵਰਤਾਇਆ।
3. ਕੂੜ ਅੰਧੇਰਾ ਪਸਰਿਆ, ਸੂਰਜ ਰੁਸ਼ਨਾਇਆ।
4. ਰਾਜੇ ਪਾਪ ਕਮਾਂਵਦੇ, ਤਰਥੱਲ ਮਚਾਇਆ।
5. ਨਿਰਮਲ ਪੰਥ ਚਲਾਉਣ ਦਾ, ਪੈਗਾਮ ਲਿਆਇਆ।
6. ਅਨਤ ਕਲਾ ਲੈ "ਨੂਰ" ਜੀ, ਗੁਰੂ ਨਾਨਕ ਆਇਆ।

# ਸਿਮਰਨ

1. ਜਿਸ ਦੀ ਰਹਿਮਤ ਦਾ ਸਦਕਾ ਤੂੰ ਦੋਇ ਵੇਲੇ,
ਭੋਜਨ ਛੱਤੀ ਪ੍ਰਕਾਰ ਦੇ ਖਾ ਰਿਹਾ ਏਂ।
2. ਤੈਨੂੰ ਵਾਹਿਗੁਰੂ ਨੇ ਸੋਹਣਾ ਘਰ ਦਿੱਤਾ,
ਸੁਖਾਂ ਭਰਿਆ ਤੂੰ ਜੀਵਨ ਬਿਤਾ ਰਿਹਾ ਏਂ।
3. ਕਾਰ ਮਿਲੀ ਹੈ ਤੈਨੂੰ ਪਲੇਨ ਵਰਗੀ,
ਹਵਾ ਵਿਚ ਉਡਾਰੀਆਂ ਲਾ ਰਿਹਾ ਏਂ।
4. ਸਾਰੇ ਲੋਕ ਕਰਦੇ ਆਦਰ ਮਾਨ ਤੇਰਾ,
ਰਿਸ਼ਤੇਦਾਰਾਂ ਵਿਚ ਖੁਸ਼ੀਆਂ ਮਨਾ ਰਿਹਾ ਏਂ।
5. ਦਾਤਾਂ ਦੇਣ ਲੱਗਾ ਜੇਹੜਾ ਥੱਕਦਾ ਨਹੀਂ,
ਕਦੇ ਕਦੇ ਤਾਂ ਉਹਨੂੰ ਧਿਆ ਲਿਆ ਕਰ।
6. ਗੁਰੂ ਸੰਗਤ ਵਿਚ ਰੱਬ ਦਾ "ਨੂਰ" ਬਰਸੇ,
ਨਾਮ ਜਪ ਕੇ ਜੀਭਾ ਹਿਲਾ ਲਿਆ ਕਰ।

# ਬੰਦਨਾ

ਕਿਸਮਤ ਜਾਗ ਪਈ, ਜੋ ਸੰਗਤ ਵਿਚ ਆਇਆ।
1. ਸੋਈ ਸੁੰਦਰ ਸਭ ਤੋਂ ਸੋਹਣੇ, ਸੱਚੇ ਗੁਰਾਂ ਦੇ ਮਨ ਨੂੰ ਮੋਹਣੇ,
ਚੰਦਨ ਵਾਂਗੂ ਭਰ ਖੁਸ਼ਬੋਈ ਪਾਰਸ ਝੱਟ ਬਣਾਇਆ, ਕਿਸਮਤ ਜਾਗ.....।
2. ਗੁਰੂ ਨਾਨਕ ਦਾ ਦੀਦ ਨਿਆਰਾ, ਮਨ ਤੋਂ ਬੋਝ ਉਤਾਰੇ ਭਾਰਾ,
ਤੋਟਾ ਘਾਟਾ ਕਦੇ ਨਾ ਆਉਂਦਾ, ਦਿਨ ਦਿਨ ਚੜ੍ਹੇ ਸੁਵਾਇਆ, ਕਿਸਮਤ ਜਾਗ....।
3. ਦੁੱਖ ਦਲਿੱਦਰ ਰੋਗ ਘਨੇਰੇ, ਚਿੰਤਾ ਦੇ ਝੱਟ ਉਠਦੇ ਡੇਰੇ,
ਬਿਘਨ ਬਿਨਾਸਨ ਸਭ ਦੁੱਖ ਨਾਸਨ, ਜਿਸਨੇ ਦਰਸ਼ਨ ਪਾਇਆ, ਕਿਸਮਤ ਜਾਗ.....।
4. ਬਾਬਾ ਬੁੱਢਾ ਸਿੱਖ ਪਿਆਰਾ, ਧੰਨ ਦੀਪ ਸਿੰਘ ਗੁਰੂ ਦੁਲਾਰਾ,
ਦੋਂਹੁ ਸਿੱਖਾਂ ਨੇ ਸਾਰਾ ਜੀਵਨ, ਗੁਰਾਂ ਨੂੰ ਭੇਟ ਚੜ੍ਹਾਇਆ, ਕਿਸਮਤ ਜਾਗ.....।
5. ਸ਼ੇਖ ਫ਼ਰੀਦ ਵੀ ਦਵੇ ਆਵਾਜ਼ਾਂ, ਪੜ੍ਹ ਬੰਦੇ ਤੂੰ ਗੁਰੂ ਨਿਮਾਜ਼ਾਂ,
ਰੁਲਤੇ ਫਿਰਤੇ 'ਨੂਰ' ਨਿਮਾਣੇ ਜਦੋਂ ਤੋਂ ਸੀਸ ਨਿਵਾਇਆ।
ਕਿਸਮਤ ਜਾਗ ਪਈ, ਜੋ ਸੰਗਤ ਵਿਚ ਆਇਆ।

## ਗੱਡੀ - ਮਨੁੱਖ ਪ੍ਰਥਾਇ

1. ਜੀਵ ਆਤਮਾ ਜਗਤ ਵਿਚ ਆਈ, ਮੰਨ ਕੇ ਹੁਕਮ ਰੱਬ ਦਾ।
2. ਕੀਤੇ ਕੌਲ (ਬਈ) ਇਕਰਾਰਾਂ ਤਾਂਈ ਭੁੱਲ ਕੇ, ਮੋਹ 'ਚ ਖਚਤ ਹੋ ਗਿਆ।
3. ਚਾਰੇ ਪਾਸਿਉਂ ਜੰਜ਼ੀਰਾਂ ਪੈਰੀਂ ਪੈ ਗਈਆਂ, ਘੇਰਾ ਪਾਇਆ ਪੰਜਾਂ ਡਾਕੂਆਂ।
4. ਮੈਂ ਮੇਰੀ ਨੇ ਅਕਲ ਸੁੰਨ ਕੀਤੀ, ਮਾਇਆ ਵਿਚ ਮਨ ਸੌਂ ਗਿਆ।
5. ਤੈਨੂੰ ਚੇਤਾ ਹੈ ਤਾਂ ਚੇਤ ਲੈ ਪਿਆਰਿਆ, ਅਉਧ ਤੇਰੀ ਜਾਵੇ ਮੁੱਕਦੀ।
6. ਵੇਲੇ ਆਖਰੀ ਪਊ ਪਛਤਾਉਣਾ, ਜਮ ਡੰਡ ਜਦੋਂ ਲੱਗਿਆ।
7. ਤੇਰੇ ਦੋਸਤਾਂ ਪਿਆਰ ਨਹੀਂ ਨਿਭਾਵਣਾ, ਜੋ ਖ਼ੁਸ਼ੀ ਵੇਲੇ ਵੀਰ ਬਣਦੇ।
8. ਅੰਗ ਸੰਗ ਜੋ ਹਮੇਸ਼ਾਂ ਨਾਰ ਵੱਸਦੀ, ਉਹਨੇ ਤੇਰਾ ਸਾਥ ਛੱਡਣਾ।
9. ਧੀਆਂ ਪੁੱਤਰਾਂ ਨੇ ਧੰਧਿਆਂ ਨੂੰ ਰੋਵਣਾ, ਕੌਣ ਕਰੇ ਯਾਦ ਬੰਦੇ ਨੂੰ।
10. ਏਸੇ ਵਾਸਤੇ ਪ੍ਰਾਣੀ ਨਾਮ ਜਪ ਲੈ, ਏਥੇ ਉਥੇ ਮੁਖ ਉਜਲਾ ਹੋਵਣਾ..ਹੋਵਣਾ।
11. "ਨੂਰ" ਉਹੀ ਫਲ ਮਿਲੇਗਾ, ਜੋ ਬੰਦੇ ਬੋਵਣਾ।

## ਗੁਰਮੁਖੀ ਭਾਸ਼ਾ (ਪੰਜਾਬੀ ਮਾਂ ਬੋਲੀ)

ਮਾਂ ਬੋਲੀ ਦੇ ਜਾਏ, ਸੂਰਮੇ ਸ਼ੇਰ ਪੰਜਾਬੀ ਹਾਂ

1. ਕਹੇ ਔਰੰਗਾ ਦੋਂਹ ਧਰਮਾਂ ਤੋਂ ਇਕ ਬਨਾਉਣਾ ਹੈ।
ਹਿੰਦੂ ਕਰਨੇ ਖਤਮ, ਝੰਡਾ ਇਸਲਾਮ ਝੁਲਾਉਣਾ ਹੈ।
ਦੇਗਾਂ ਆਰੇ ਚੱਲੇ ਸੱਚੇ ਵਾਂਗ ਮਤਾਬੀ ਹਾਂ।
ਮਾਂ ਬੋਲੀ.........।

2. ਰਾਵੀ ਅਤੇ ਬਿਆਸਾ ਜੇਹਲਮ ਸਣੇ ਚਨਾਬਾਂ ਦੇ।
ਮਾਝਾ ਅਤੇ ਦੁਆਬਾ, ਮਾਲਵਾ ਵਾਂਗ ਨਵਾਬਾਂ ਦੇ।
ਸਤਲੁਜ ਕੰਢੇ ਵੱਸਦੇ ਸੂਹੇ ਲਾਲ ਉਨਾਬੀ ਹਾਂ।
ਮਾਂ ਬੋਲੀ.........।

3. ਭੰਗੜੇ ਅਤੇ ਕਬੱਡੀ ਗਤਕੇ ਖੰਡੇ ਖੜਕਣ ਪਏ।
ਫੌਜੀ ਸਿੱਖ ਸਰਦਾਰ ਹੱਦਾਂ 'ਤੇ ਜਾ ਕੇ ਬੜਕਣ ਪਏ।
ਹੈਂਕੜ ਜੋ ਦਿਖਲਾਵੇ ਪਲਾਂ ਵਿਚ ਮੋੜਦੇ ਭਾਜੀ ਹਾਂ।
ਮਾਂ ਬੋਲੀ.........।

4. ਦੁਨੀਆਂ ਭਰ ਦੇ ਦੇਸ਼ਾਂ ਅੰਦਰ ਮਾਰੀਆਂ ਮੱਲਾਂ ਨੇ।
ਸਭ ਮਰਦਾਂ ਦੇ ਸਾਊਪੁਣੇ ਦੀਆਂ ਕਰਦੇ ਗੱਲਾਂ।
ਵੱਸਦੇ ਬਣ ਸਚਿਆਰ ਨਾ ਕਰਦੇ ਕਦੇ ਖਰਾਬੀ ਹਾਂ।
ਮਾਂ ਬੋਲੀ.........।
5. ਗੁਰੂ ਪੀਰਾਂ ਦੇ ਬੋਲ ਮੁਕਾਉਣੇ ਜੇਹੜਾ ਕਹਿੰਦਾ ਏ।
ਮਿੱਟੀ ਦੇ ਵਿਚ ਮਿਲਦਾ ਜੋ ਇਸਦੇ ਨਾਲ ਖਹਿੰਦਾ ਏ।
ਪੱਥਰ ਬਣ ਕੇ ਮਿਲਦੇ ਬੜੇ ਹਿਸਾਬ ਕਿਤਾਬੀ ਹਾਂ।
ਮਾਂ ਬੋਲੀ.........।
6. ਮਿੱਠੀ ਸ਼ਹਿਦ ਪੰਜਾਬੀ ਦੇ ਨਾਲ ਜੋ ਟਕਰਾਵੇਗਾ।
ਮੱਥਾ ਚਕਨਾਚੂਰ ਕਰਾ ਕੇ ਦੋਜ਼ਖ ਜਾਵੇਗਾ।
ਵੰਡ ਰਹੇ ਖੁਸ਼ਬੋਈ 'ਨੂਰ' ਜੀ ਫੁੱਲ ਗੁਲਾਬੀ ਹਾਂ।
ਮਾਂ ਬੋਲੀ ਦੇ ਜਾਏ ਸੂਰਮੇ ਸ਼ੇਰ ਪੰਜਾਬੀ ਹਾਂ।

## ਬੰਦਨਾ

ਗੁਰੂ ਨਾਨਕ ਦੀ ਸ਼ਾਨ ਨਿਰਾਲੀ ਹੋਈ ਜਗਤ ਵਿਚ ਜੈ ਜੈਕਾਰ।
ਤੇਰਾ ਜੱਸ ਕਰਨ ਲਈ ਆਏ, ਸਾਰੇ ਜੱਗ ਦੇ ਸਿਰਜਣਹਾਰ।
1. ਦਾਸ ਨਿਮਾਣਾ ਜਾਚਕ ਬਣ ਕੇ, ਦਰ ਤੇਰੇ 'ਤੇ ਆਇਆ।
ਨਤਮਸਤਕ ਹੋ ਕਰਾਂ ਜੋਦੜੀ ਮਿਲ ਜਾਏ ਮਾਣ ਸੁਵਾਇਆ।
ਚਿੰਤਾ ਸੋਗ ਦਾ ਉਠ ਜਾਏ ਡੇਰਾ ਖ਼ੁਸ਼ੀਆਂ ਦੀ ਖੇੜੇ ਗੁਲਜ਼ਾਰ।
ਤੇਰਾ ਜੱਸ..........।
2. ਗੂੰਗੇ ਪਾਸੋਂ ਅਰਥ ਕਰਾ ਦਏ, ਰੱਖ ਸੀਸ 'ਤੇ ਸੋਟੀ।
ਪਿੰਗਲੇ ਸੈਰ ਸਪਾਟੇ ਕਰਦੇ, ਚੜ੍ਹ ਪਰਬਤ ਦੀ ਚੋਟੀ।
ਨੇਤਰ ਗਿਆਨ ਕਰੋ ਪਰਗਾਸਾ, ਦਰਸ਼ਨ ਦੀਜੈ ਖੋਲ੍ਹ ਕਿਵਾੜ।
ਤੇਰਾ ਜੱਸ..........।
3. ਸਭ ਤੋਂ ਉਤਮ ਨੇਕ ਕਮਾਈ, ਨਿਤਨੇਮ ਤੇ ਸੇਵਾ।
ਸਾਰੇ ਸੁਖ ਜ਼ਿੰਦਗੀ ਦੇ ਬਖਸ਼ੇ, ਨਾਲੇ ਮੁਕਤੀ ਮੇਵਾ।
ਤੇਰੇ ਕਦਮਾਂ ਦੇ ਵਿਚ ਖੜ ਕੇ "ਨੂਰ" ਰਿਹਾ ਹੈ ਅਰਜ਼ ਗੁਜ਼ਾਰ।
ਤੇਰਾ ਜੱਸ ਕਰਨ ਲਈ ਆਏ, ਸਾਰੇ ਜੱਗ ਦੇ ਸਿਰਜਣਹਾਰ।

## ਬੰਦਨਾ

ਰਹਿਮਤਾਂ 'ਚ ਆ ਕੇ ਦਾਤਿਆ, ਜੱਸ ਦਾਸਾਂ ਪਾਸੋਂ ਆਪਣਾ ਕਰਾਉਣਾ।

1.

ਤੇਰੇ ਦਰ 'ਤੇ ਅਰਜ਼ ਸਾਡੀ ਮਾਲਕਾ।
ਸਾਰੀ ਦੁਨੀਆਂ ਦੇ ਸੱਚੇ ਪ੍ਰਿਤਪਾਲਕਾ।
ਰੋਮ ਰੋਮ ਨਾਲ ਤੈਨੂੰ ਹੈ ਧਿਆਉਣਾ- ਰਹਿਮਤਾਂ.......।

2.

ਜਤੀ ਸਤੀ ਤੇ ਬ੍ਰਹਮਚਾਰੀ ਗਾਂਵਦੇ।
ਕਈ ਵਿਸ਼ਨੂੰ ਤੇ ਸ਼ਿਵ ਜੀ ਧਿਆਂਵਦੇ।
ਏਦਾਂ ਸਾਨੂੰ ਵੀ ਸਿਫਤ ਵਿਚ ਲਾਉਣਾ- ਰਹਿਮਤਾਂ.......।

3.

ਏਥੋਂ ਬਾਦਸ਼ਾਹ ਚਰਨ ਧੂੜ ਲੈਂਦੇ ਨੇ।
ਲੈ ਕੇ ਸ਼ਰਧਾ ਗਰੀਬ ਆਣ ਢਹਿੰਦੇ ਨੇ।
ਦਰ ਆਇਆਂ ਨੂੰ ਕੰਠ ਨਾਲ ਲਾਉਣਾ- ਰਹਿਮਤਾਂ.......।

4.

ਜੁੜ ਬੈਠੀਆਂ ਨੇ ਸੰਗਤਾਂ ਪਿਆਰੀਆਂ।
ਤੇਰੇ ਬਚਨਾਂ ਤੋਂ ਜਾਣ ਬਲਿਹਾਰੀਆਂ।
''ਨੂਰ'' ਢਾਡੀਆਂ ਹਮੇਸ਼ਾਂ ਤੈਨੂੰ ਗਾਉਣਾ।
ਰਹਿਮਤਾਂ 'ਚ ਆ ਕੇ ਦਾਤਿਆ, ਜੱਸ ਦਾਸਾਂ ਪਾਸੋਂ ਆਪਣਾ ਕਰਾਉਣਾ।

## ਬੰਦਨਾ

ਤੇਰੀ ਸਿਫਤ ਸਾਲਾਹ ਕਹਿਣ ਆਏ ਹਾਂ,
ਤੂੰ ਜੱਸ ਕਰਵਾ ਲੈ ਦਾਤਿਆ।

1. ਚੌਹਾਂ ਵਰਨਾਂ ਦੇ ਲੋਕ ਚੱਲ ਆਉਂਦੇ ਨੇ।
ਵੱਡੇ ਛੋਟੇ ਸਤਿਕਾਰ ਏਥੋਂ ਪਾਉਂਦੇ ਨੇ।
ਤੁਸੀਂ ਸਾਰਿਆਂ ਦਾ ਭਲਾ ਹੋ ਮਨਾਂਵਦੇ,
ਤੇ ਸਾਨੂੰ ਵਰਸਾ ਲੈ ਦਾਤਿਆ, ਤੇਰੀ ਸਿਫਤ......।

2. ਬਾਦਸ਼ਾਹ ਤੂੰ ਬਨਾਂਵਦਾ ਗਰੀਬਾਂ ਨੂੰ।
ਭਾਗ ਲੱਗ ਜਾਂਦੇ ਸੁੱਤਿਆਂ ਨਸੀਬਾਂ ਨੂੰ।
ਢਹਿ ਪਏ ਹਾਂ ਦੁਆਰੇ ਤੇਰੇ ਆਣ ਕੇ,
ਤੇ ਚਰਨੀਂ ਲਗਾ ਲੈ ਦਾਤਿਆ, ਤੇਰੀ ਸਿਫ਼ਤ......।
3. ਤੁਸੀਂ ਪਿੰਗਲੇ ਪਹਾੜ 'ਤੇ ਚੜ੍ਹਾਏ ਨੇ।
ਚੜ੍ਹੇ ਅਰਸ਼ਾਂ 'ਤੇ ਪੈਰਾਂ 'ਚ ਰੁਲਾਏ ਨੇ।
ਹਰ ਜੀਉ ਹੰਕਾਰ ਤੈਨੂੰ ਭਾਵੇ ਨਾ,
ਤੇ ਹਉਮੈ ਤੋਂ ਬਚਾ ਲੈ ਦਾਤਿਆ, ਤੇਰੀ ਸਿਫ਼ਤ......।
4. ਸ਼ਬਦ ਗੁਰੂ ਦੇ ਦੁਆਰੇ "ਨੂਰ" ਆਇਆ ਹੈ।
ਬੀਏ ਸ਼ਰਧਾ ਨਾ ਪੱਲਾ ਗਲ ਪਾਇਆ ਹੈ।
ਜੋਰਾਵਰ ਅਤੇ ਗੁਰਪ੍ਰਤਾਪ ਦੇ ਜੀ ਲੇਖ ਚਮਕਾ ਦੇ ਦਾਤਿਆ।
ਤੇਰੀ ਸਿਫਤ ਸਾਲਾਹ ਕਹਿਣ ਆਏ ਹਾਂ, ਤੂੰ ਜੱਸ ਕਰਵਾ ਲੈ ਦਾਤਿਆ।

## ਬੰਦਨਾ

ਜੇਹੜਾ ਗੁਰੂ ਦੀ ਸ਼ਰਨ ਵਿਚ ਆਇਆ।
ਏਸ ਦਰ ਉੱਤੋਂ ਜਾਵੇ ਵਰੋਸਾਇਆ।
ਜੀਹਨੇ ਬਾਣੀ ਉਤੇ ਓਟ ਰੱਖ ਲਈ।
ਤੇ ਓਸ ਦੀ ਚੌਰਾਸੀ ਮੁੱਕ ਗਈ।

1.

ਗੁਰੂ ਨਾਨਕ ਦੇ ਦਰ 'ਤੇ ਆ ਕੇ, ਕਈ ਸੁਧਰ ਗਏ ਬੰਦੇ।
ਏਸ ਦਾਤੇ ਦੀਆਂ ਨਜ਼ਰਾਂ ਅੰਦਰ, ਕੋ ਭਲੇ ਕੋ ਮੰਦੇ।
ਚੌਹੁ ਵਰਨਾਂ ਨੇ ਮਾਣ ਏਥੋਂ ਪਾਇਆ।
ਚੁੱਕ ਡਿੱਗਿਆਂ ਨੂੰ ਕੰਠ ਨਾ ਲਗਾਇਆ।
ਜੀਹਨੇ ਬਾਣੀ ਉਤੇ ਓਟ ਰੱਖ ਲਈ।
ਤੇ ਓਸ ਦੀ ਚੌਰਸੀ ਮੁੱਕ ਗਈ।

2.

ਆਉ ਸਾਰੇ ਅਰਜ਼ਾਂ ਕਰੀਏ ਗੁਰੂ ਸ਼ਬਦ ਦੇ ਅੱਗੇ।
ਦੇਸ਼ ਅਤੇ ਪਰਦੇਸ਼ਾਂ ਅੰਦਰ, ਤਾਤੀ ਵਾਉ ਨਾ ਲੱਗੇ।
ਜਿਹੜਾ ਦਿਨੇ ਰਾਤ ਏਸ ਨੂੰ ਧਿਆਉਂਦਾ।
ਮੂੰਹੋਂ ਮੰਗੀਆਂ ਬਰਕਤਾਂ ਪਾਉਂਦਾ। ਜੀਹਨੇ ਬਾਣੀ....।

3.

ਕਈ ਜਨਮ ਬਣ ਕੀਟ ਪਤੰਗਾ ਜੀਵ ਆਤਮਾ ਭੋਗੇ।
ਰੂਹ ਰਾਣੀ ਨੂੰ ਮਿਲੇ ਪਿਆਰਾ, ਜੋ ਸਤਿਗੁਰ ਦੇ ਜੋਗੇ।
ਜਿਨ੍ਹਾਂ ਸੁਰਤ 'ਚੋਂ ਵਿਚਾਰਾਂ ਨੂੰ ਮਿਟਾਇਆ।
''ਨੂਰ'' ਬੀਏ ਅਤੇ ਬਾਲਮਾਂ ਨੇ ਗਾਇਆ।
ਜੀਹਨੇ ਬਾਣੀ ਉਤੇ ਓਟ ਰੱਖ ਲਈ।
ਤੇ ਓਸ ਦੀ ਚੌਰਾਸੀ ਮੁੱਕ ਗਈ।

## ਬੰਦਨਾ

ਅਸਥਾਈ

ਧੰਨ ਗੁਰੂ ਨਾਨਕ ਨੇ, ਹੈ ਜੱਗ ਨੂੰ ਪੈਗਾਮ ਸੁਣਾਇਆ।
ਕ੍ਰਾਂਤੀਕਾਰੀ ਬੋਲ ਗੂੰਜ ਪਏ, ਕੇ ਸੁਣ ਕੇ ਹੈ ਜੱਗ ਰੁਸ਼ਨਾਇਆ।

ਅੰਤਰਾ

1.

ਜਦੋਂ ਜਨੇਊ ਪਾਵਣ ਲੱਗਿਆਂ, ਪਾਂਡੇ ਦੇ ਮਨ ਖ਼ੁਸ਼ੀਆਂ ਬੜੀਆਂ।
ਨਾਨਕ ਨਹੀਂ ਮੁਰੀਦ ਏਸ ਦਾ ਸਾਹਵੇਂ ਜੱਗ ਦੇ ਦੱਸੀਆਂ ਖੱਰੀਆਂ।
ਦਇਆ ਦੀ ਕਪਾਹ ਹੋਵੇ, ਕੇ ਸੱਤ ਦਾ ਹੈ ਵੱਟ ਚੜ੍ਹਾਇਆ।
ਧੰਨ ਗੁਰੂ..........।

2.

ਦਸਾਂ ਨੌਹਾਂ ਦੀ ਕਿਰਤ ਕਮਾਵੇ, ਭਾਈ ਲਾਲੋ ਗੁਰੂ ਪਿਆਰਾ।
ਖ਼ੂਨ ਪੀਂਵਦਾ ਸਣੇ ਵਿਆਜ਼ਾਂ, ਮਲਕ ਪਾਖੰਡੀ ਕਰੇ ਭੰਡਾਰਾ।
ਕੋਧਰੇ 'ਚ ਅੰਮ੍ਰਿਤ ਹੈ, ਕੇ ਪੂਰੀਆਂ 'ਚ ਖ਼ੂਨ ਦਿਖਾਇਆ।
ਧੰਨ ਗੁਰੂ..........।

3.

ਮੱਕੇ ਅਤੇ ਮਦੀਨੇ ਪਹੁੰਚੇ, ਕਾਬਲ ਅਤੇ ਕੰਧਾਰ ਨਿਵਾਇਆ।
ਜਗਨਨਾਥ ਦੇ ਪੰਡਤਾਂ ਤਾਈਂ, ਗਗਨ ਥਾਲ ਦਾ ਦੀਪ ਜਲਾਇਆ।
ਪਉਣ ਦਾ ਚਵਰ ਝੁੱਲਦਾ ਕੇ ਪਾਂਡਿਆਂ ਨੂੰ ਪੁਰੀ 'ਚ ਦਿਖਾਇਆ।
ਧੰਨ ਗੁਰੂ..........।

4.

ਖ਼ੁਰਾਸਾਨ ਤੋਂ ਫੌਜਾਂ ਲੈ ਕੇ, ਬਾਬਰ ਨੇ ਹੰਕਾਰ ਵਧਾਇਆ।
ਪਾਪ ਜੰਞ ਦਾ ਲਾੜਾ ਬਣ ਕੇ, ਹਿੰਦੋਸਤਾਨ 'ਚ ਜ਼ੁਲਮ ਕਮਾਇਆ।

ਬਾਬਰਾ ਤੂੰ ਗੱਲ ਸੁਣ ਲੈ, ਕਿਉਂ 'ਨੂਰ' ਦਾ ਏ ਖੋਫ਼ ਭੁਲਾਇਆ।
ਧੰਨ ਗੁਰੂ ਨਾਨਕ ਨੇ, ਹੈ ਜੱਗ ਨੂੰ ਪੈਗਾਮ ਸੁਣਾਇਆ।
ਕ੍ਰਾਂਤੀਕਾਰੀ ਬੋਲ ਗੂੰਜ ਪਏ, ਕੇ ਸੁਣ ਕੇ ਹੈ ਜੱਗ ਰੁਸ਼ਨਾਇਆ।

## ਗੁਰੂ ਤੇਗ ਬਹਾਦਰ ਜੀ ਵੱਲੋਂ ਕਾਜ਼ੀ ਨੂੰ ਰੋਹ ਭਰਿਆ ਉੱਤਰ

### ਵਾਰ

1. ਨੌਵੇਂ ਪਾਤਸ਼ਾਹ ਨੇ ਕਾਜ਼ੀ ਤਾਈਂ ਆਖਿਆ,
ਐਵੇਂ ਕਾਹਲਪੁਣਾ ਸਾਨੂੰ ਨਾ ਦਿਖਾ।
2. ਮੇਰਾ ਦਾਦਾ ਸਿਰਤਾਜ ਹੈ ਸ਼ਹੀਦਾਂ ਦਾ,
ਜੀਹਨਾਂ ਤਖਤ ਦਿੱਤਾ ਤਵੀ ਦਾ ਬਣਾ।
3. ਮੀਰੀ ਪੀਰੀ ਵਾਲੇ ਛੇਵੇਂ ਗੁਰਦੇਵ ਨੇ,
ਮੱਥਾ ਜ਼ੁਲਮ ਨਾਲ ਲਿਆ ਸੀ ਲਗਾ।
4. ਪਈਆਂ ਭਾਜੜਾਂ ਮੁਗਲ ਸਰਕਾਰ ਨੂੰ,
ਚਣੇ ਲੋਹੇ ਵਾਲੇ ਦਿੱਤੇ ਜਾ ਚਬਾ।
5. ਅੱਜ ਹਿੰਦੂਆਂ ਦੇ ਮੰਦਰ ਗਿਰਾਂਵਦਾ,
ਜੰਞੂ ਗਲਾਂ ਵਿਚੋਂ ਰਿਹਾ ਹੈ ਲੁਹਾ।
6. ਅਸੀਂ ਠੀਕਰਾ ਔਰੰਗੇ ਸਿਰ ਭੰਨ ਕੇ,
ਧਰਮ ਹਿੰਦੂਆਂ ਦਾ ਦੇਵਣਾ ਬਚਾ।
7. ਸੀਸ ਜਾਵੇਗਾ ਅਨੰਦਪੁਰ ਅਸਾਂ ਦਾ,
ਕੱਢੇ ਬੋਲਾਂ ਤਾਂਈਂ ਦੇਵਾਂਗੇ ਪੁਗਾ।
8. ਬਾਂਹ ਫੜੀ ਦੀ ਪੁਗਾਉਣੀ ਲਾਜ "ਨੂਰ" ਜੀ,
ਦਿੱਲੀ ਸ਼ਹਿਰ ਵਿਚ ਭਾਣਾ ਵਰਤਾ।

### ਬੈਂਤ

1. ਪੜ੍ਹ ਕੇ ਚਾਰ ਅੱਖਰ ਬੰਦਾ ਬਣੇ ਚਾਤਰ, ਕਹਿੰਦਾ ਮੇਰੇ ਜਿਹਾ ਦੂਜਾ ਵਿਦਵਾਨ ਕੋਈ ਨਾ।
2. ਦਿਨੇ ਰਾਤ ਹੀ ਸ਼ੇਖੀਆਂ ਮਾਰਦਾ ਏ, ਕਰਦਾ ਕੋਲ ਪਰ ਹੁੰਦੀ ਜ਼ੁਬਾਨ ਕੋਈ ਨਾ।
3. ਮਿਲ ਕੇ ਨਹੀਂ ਭਰਾਵਾਂ ਨੂੰ ਬਹਿਣ ਦੇਂਦਾ, ਸਮਝੇ ਮੇਰੇ ਜੇਹਾ ਨੀਤੀਵਾਨ ਕੋਈ ਨਾ।
4. ਪਾਜ ਖੁੱਲ੍ਹਦੇ ਜਦੋਂ ਮਲਕੀਤ ਸਿੰਘਾ, ਛੁਪਣ ਵਾਸਤੇ ਲੱਭਦੀ ਥਾਂ ਕੋਈ ਨਾ।

ਮੇਰੇ ਬਹੁਤ ਹੀ ਕਰੀਬੀ ਪਿਆਰੇ ਆਜ਼ੀਜ਼ ਛੋਟੇ ਵੀਰ, ਸ੍ਰੋਮਣੀ ਕਵੀਸ਼ਰ ਮਲਕੀਤ ਸਿੰਘ ਜੀ ਵਰਪਾਲ ਵੱਲੋਂ ਉਪਰਲਾ ਸ਼ਿਅਰ ਪਿਆਰ ਸਹਿਤ।

"ਨੂਰ"

# ਅੰਤਿਕਾ

ਮੈਂ ਸ਼ੁਕਰ ਗੁਜ਼ਾਰ ਹਾਂ ਸ੍ਰੀ ਅਕਾਲ ਪੁਰਖ ਸਾਹਿਬ ਜੀ ਦਾ, ਜਿਨ੍ਹਾਂ ਦੇ "**ਕ੍ਰਿਪਾ ਕਟਾਖ੍ਯ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ॥**" (ਅੰਗ ੬੮੧) ਸਦਕਾ, ਦਾਸ ਵਲੋਂ ਪੰਜਵੀਂ ਪੁਸਤਕ ਲਿਖਵਾ ਕੇ, ਸਤਿਕਾਰਯੋਗ ਗੁਰਮੁਖ ਪਿਆਰਿਆਂ ਦੇ ਕਰ-ਕੰਵਲਾਂ ਵਿਚ ਪਹੁੰਚਾਈ ਹੈ।

ਇਸ ਰਚਨਾ ਦੇ ਪ੍ਰਮੁੱਖ ਸ਼ਬਦ ਸਿੱਖ ਕੌਮ ਦੇ ਵਿਦਵਾਨ ਪ੍ਰਚਾਰਕ, ਪ੍ਰਸਿੱਧ ਲੇਖਕ ਅਤੇ ਸ਼੍ਰੋਮਣੀ ਢਾਡੀ ਸ: ਤਿਰਲੋਚਨ ਸਿੰਘ ਭੁੱਮਦੀ ਜੀ ਨੇ ਲਿਖੇ ਹਨ ਤੇ ਲਿਖੇ ਵੀ ਉਸ ਵੇਲੇ ਜਦੋਂ ਵਿਸ਼ਵ ਭਰ "ਲਾਕ ਡਾਊਨ" ਲੱਗਾ ਹੋਇਆ ਸੀ। ਉਸ ਸੰਗੀਨ ਸਮੇਂ ਵਿਚ ਬੜੀ ਹੀ ਬੇ-ਪ੍ਰਵਾਹੀ ਨਾਲ ਸੁੱਚੇ ਮੋਤੀਆਂ ਵਰਗੇ ਸ਼ਬਦਾਂ ਦਾ ਇਸਤੇਮਾਲ ਕਰਕੇ ਬੜੀ ਫ਼ਿਰਾਖ਼-ਦਿਲੀ ਨਾਲ ਪੁਸਤਕ ਅਤੇ ਮੇਰੇ ਬਾਰੇ ਵਿਚ ਬਹੁਤ ਕੁਝ ਲਿਖਿਆ ਹੈ। ਵਾਹਿਗੁਰੂ ਕਰੇ ਜੋ ਕੁਝ ਭੁਮੱਦੀ ਜੀ ਨੇ ਲਿਖਿਆ ਹੈ ਮੈਂ ਉਸ ਵਰਗਾ ਬਣ ਸਕਾਂ। ਭੁਮੱਦੀ ਜੀ ਦਾ ਧੰਨਵਾਦ ਹੈ।

ਇਸ ਦੇ ਨਾਲ ਮੇਰੇ ਅਤੀ ਸਤਿਕਾਰਯੋਗ ਪਿਆਰੇ ਵੀਰ ਮਹਾਨ ਫ਼ਿਲਾਸਫ਼ਰ, ਪ੍ਰਸਿੱਧ ਬੁਲਾਰੇ ਸ: ਸਰੂਪ ਸਿੰਘ ਕੰਡਿਆਣਾ ਜੀ ਨੇ ਇਸ ਪੁਸਤਕ ਦੀ ਸੋਭਾ ਵਿਚ ਕੀਮਤੀ ਸ਼ਬਦ ਲਿਖ ਕੇ ਇਸ ਗੁਲਦਸਤੇ ਨੂੰ ਚਾਰ ਚੰਨ ਲਾਏ, ਮੈਂ ਮਸ਼ਕੂਰ ਹਾਂ, ਇਸ ਰਚਨਾ ਬਾਰੇ ਜੋ ਸ਼ਬਦ "ਐੱਸ.ਐੱਸ. ਆਸਟਰੇਲੀਆ" ਨੇ ਲਿਖੇ, ਇੰਜ ਲੱਗਦਾ ਹੈ ਕਿ ਖਰੜਾ ਪੜ੍ਹ ਕੇ ਉਹਨਾਂ ਨੇ ਜਿਵੇਂ ਇਕ ਇਕ ਅੱਖਰ ਦਾ ਮੁਆਇਨਾ ਕਰ ਦਿੱਤਾ ਹੋਵੇ।

ਵਾਰ, ਗੀਤ, ਸੰਗੀਤ, ਤੋਲ-ਤੁਕਾਂਤ, ਗਾਵਣਹਾਰੇ ਗੀਤਾਂ ਦੇ ਨਾਵਾਂ ਬਾਰੇ ਭਰਪੂਰ ਜਾਣਕਾਰੀ, ਗਰਾਮਰ, ਕਾਫੀਆ, ਰਦੀਫ਼, ਪਿੰਗਲ ਦਾ ਜ਼ਿਕਰ ਕਰਦਿਆਂ ਜਿਵੇਂ ਕਲਮ-ਬੰਦ ਕੀਤਾ ਉਹ ਕਾਬਲ-ਇ-ਤਾਅਰੀਫ਼ ਹੈ। ਮੈਂ ਸਾਰੇ ਵਿਦਵਾਨ ਵੀਰਾਂ ਦਾ ਸ਼ੁਕਰ ਗੁਜ਼ਾਰ ਹਾਂ।

ਮੇਰੇ ਬਹੁਤ ਹੀ ਸਤਿਕਾਰਤ ਜੀਵਨ ਸਾਥੀ ਸਰਦਾਰਨੀ ਬਲਬੀਰ ਕੌਰ ਜੀ ਦਾ ਜ਼ਿਕਰ ਵੀ ਕਰਾਂਗਾ, ਜਿਨ੍ਹਾਂ ਨੇ ਗ੍ਰਹਿਸਤ ਜੀਵਨ ਦੀਆਂ ਸਾਰੀਆਂ ਜ਼ਿੰਮੇਵਾਰੀਆਂ ਨੂੰ ਆਪਣੀ ਝੋਲੀ ਵਿਚ ਪੁਵਾ ਕੇ ਮੈਨੂੰ ਮੁਕਤ ਰੱਖਿਆ ਅਤੇ ਪੰਜਵੀਂ ਰਚਨਾ ਨੂੰ ਸੰਪੂਰਨ ਕਰਨ ਵਾਸਤੇ ਹਮੇਸ਼ਾਂ ਪ੍ਰੇਰਨਾ ਕਰਦੇ ਰਹੇ। ਬੇਟਾ ਸਤਨਾਮ ਸਿੰਘ ਜੀ, ਸਤਬੀਰ ਸਿੰਘ ਜੀ ਅਤੇ

ਬਾਕੀ ਸਾਰੇ ਪ੍ਰੀਵਾਰ ਸਮੂਹ ਦੋਸਤ ਮਿੱਤਰ ਤੇ ਸੰਗੀ ਸਾਥੀਆਂ ਦਾ ਕੋਟਾਨ-ਕੋਟ ਵਾਰ ਧੰਨਵਾਦ।

**ਮੇਰੇ ਢਾਡੀ ਜੱਥੇ ਦੇ ਮੌਜੂਦਾ ਸਾਥੀ :-**

ਸ: ਜ਼ੋਰਾਵਰ ਸਿੰਘ "ਬਾਲਮ" ਸਲੇਮਪੁਰ ਢਾਡੀ।

ਸ਼੍ਰੋਮਣੀ ਸਾਰੰਗੀ ਵਾਦਕ ਸ: ਰਾਜੀਵਨ ਸਿੰਘ ਜੀ "ਬੀਹਲਾ"।

ਢਾਡੀ ਗੁਰਪ੍ਰਤਾਪ ਸਿੰਘ ਜੀ ਲੁਧਿਆਣਾ।

**ਅੰਤ ਵਿਚ :-**

ਮੈਂ ਆਪਣੇ ਸਤਿਕਾਰਯੋਗ ਵੱਡੇ ਤੇ ਛੋਟੇ ਸ਼ਗਿਰਦ ਵੀਰਾਂ ਦਾ ਵੀ ਧੰਨਵਾਦ ਕਰਦਾ ਹਾਂ ਜੇਹੜੇ ਗੁਰਮਤਿ ਵਿਚਾਰਾਂ ਨੂੰ ਗੁਰਬਾਣੀ ਦੀ ਕਸਵੱਟੀ ਉਪਰ ਖਰਾ ਜਾਣ ਕੇ, ਦੇਸ਼-ਵਿਦੇਸ਼ ਵਿਚ ਸਿੱਖੀ ਪ੍ਰਚਾਰ ਕਰਨ ਦੀ ਸੇਵਾ ਕਮਾ ਰਹੇ ਹਨ।

**ਸਭਨਾਂ ਦਾ ਧੰਨਵਾਦ :-**

ਸ: ਸੁੱਖਪਰੀਤ ਸਿੰਘ ਜੀ - ਕੈਨੇਡਾ (ਪਲਾਸੌਰ)

ਸ: ਮਲਕੀਤ ਸਿੰਘ ਜੀ ਵਰਪਾਲ, ਸ੍ਰੋ: ਗੁ: ਪ੍ਰ: ਕ: ਅੰਮ੍ਰਿਤਸਰ

ਸ: ਰਣਬੀਰ ਸਿੰਘ ਜੀ ਖਾਲਸਾ, ਨੁਸ਼ਹਿਰਾ ਪੰਨੂਆਂ

ਸ: ਗੁਰਦੀਪ ਸਿੰਘ ਜੀ "ਦੀਪਕ" ਬਾੜਾ ਜੋਧ ਸਿੰਘ

ਸ: ਵਰਿੰਦਰ ਸਿੰਘ ਜੀ "ਵਾਰਿਸ" ਸੇਚਾਂ

ਸ: ਤਰਸੇਮ ਸਿੰਘ ਜੀ "ਕੋਮਲ" ਲੋਹੀਆਂ ਖਾਸ

ਸ: ਅਮਰਿੰਦਰ ਸਿੰਘ ਜੀ, ਨਵਾਂ ਪਿੰਡ ਦੋਨੇਵਾਲ

ਸ: ਰਸ਼ਪਾਲ ਸਿੰਘ ਜੀ , ਨਵਾਂ ਪਿੰਡ ਦੋਨੇਵਾਲ

ਸ: ਅੰਮ੍ਰਿਤ ਸਿੰਘ ਜੀ, ਸ਼ਾਹੀਂਹ (ਜੰਡਿਆਲਾ)

ਸ: ਗੁਰਪਰੀਤ ਸਿੰਘ ਜੀ ਬੁੱਟਰ, ਸ੍ਰੋ: ਗੁ: ਪ੍ਰ: ਕ: ਅੰਮ੍ਰਿਤਸਰ

ਸ: ਹਰਭਜਨ ਸਿੰਘ ਜੀ "ਨਿਰਗੁਣ", ਡੱਲਾ (ਸੁਲਤਾਨਪੁਰ)

ਸ: ਸੁਖਬੀਰ ਸਿੰਘ ਜੀ "ਖਟਕੜ", ਸੰਗੂ ਵਾਲ (ਨਵਾਂ ਸ਼ਹਿਰ)

ਸ: ਮਲਕੀਤ ਸਿੰਘ ਜੀ, ਚੱਕ-ਮੁਕੰਦ (ਖਾਸਾ) (ਅੰਮ੍ਰਿਤਸਰ)

ਸ: ਬਲਕਾਰ ਸਿੰਘ ਜੀ, ਚੋਹਲਾ ਸਾਹਿਬ

ਸ: ਸਰਬਜੀਤ ਸਿੰਘ ਜੀ ਟੋਨੀ (ਪੱਟੀ)

ਸ: ਮਨਜੀਤ ਸਿੰਘ ਜੀ ਭੋਰਾ (ਸੁਲਤਾਨਪੁਰ ਲੋਧੀ)

ਡਾ: ਕੰਵਲਜੀਤ ਸਿੰਘ ਜੀ "ਹੀਰਾ" (ਪੱਟੀ)

ਸ: ਸੁਖਬੀਰ ਸਿੰਘ ਜੀ ਪੁੰਨੂ ਮਜਾਰਾ (ਕੈਨੇਡਾ)

ਡਾ: ਅਵਤਾਰ ਸਿੰਘ U.S.A.

ਸ: ਦਿਲਬਾਗ ਸਿੰਘ ਜੀ ਨਾਮਧਾਰੀ ਵਲਟੋਹਾ

ਸ: ਸਰਬਜੀਤ ਸਿੰਘ ਜੀ "ਟੋਨੀ" (ਪੱਟੀ)

ਸ: ਮਨਜੀਤ ਸਿੰਘ ਜੀ (ਸੁਲਤਾਨਪੁਰ ਲੋਧੀ)

ਸ: ਮਲਕੀਤ ਸਿੰਘ ਜੀ "ਰਤਨ" (ਅੰਮ੍ਰਿਤਸਰ)

ਪ੍ਰੋ: ਸੁਖਦੀਪ ਸਿੰਘ ਜੀ (ਤਰਨ ਤਾਰਨ)

ਸ: ਮਨਪ੍ਰੀਤ ਸਿੰਘ ਜੀ (ਸ਼ਾਹਕੋਟ)

ਸ: ਰਸਾਲ ਸਿੰਘ ਜੀ. ਯੂ.ਕੇ.

ਸ: ਲਖਵਿੰਦਰ ਸਿੰਘ ਜੀ "ਸਲਾਰਪੁਰ"

ਸ: ਦਿਲਪ੍ਰੀਤ ਸਿੰਘ ਜੀ ਪਲਾਸੌਰ (ਤਰਨ ਤਾਰਨ)

ਸ: ਸੇਵਾ ਸਿੰਘ ਜੀ "ਸੇਵਕ" ਮਹਾਲਮ (ਫਿਰੋਜ਼ਪੁਰ)

ਸ: ਪਰਮਜੀਤ ਸਿੰਘ ਜੀ "ਪ੍ਰੇਮੀ" ਸ਼ਾਹਕੋਟ

ਸ: ਬਲਦੇਵ ਸਿੰਘ ਜੀ ਢੰਡ-ਕਸੇਲ

ਸ: ਗੁਰਦੀਪ ਸਿੰਘ ਜੀ ਕੋੜਾ (ਫਿਰੋਜ਼ਪੁਰ)

ਸ: ਲਾਲ ਸਿੰਘ ਜੀ "ਭੂਰਾ"

ਸ: ਸੁਰਜੀਤ ਸਿੰਘ ਜੀ ਭੂਰੇ-ਆਸਲ

ਸ: ਹਰਭਜਨ ਸਿੰਘ ਸ਼ਿਕਾਰਪੁਰ

ਸ: ਦਰਸ਼ਨ ਸਿੰਘ ਜੀ ਸਾਬੂਵਾਲ

